ੴ ਸਤਿਗੁਰ ਪ੍ਰਸਾਦਿ ॥

# ਨਿਤਨੇਮ ਸਟੀਕ


ਲੇਖਕ :

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ

ਦੇ ਪੋਤਰੇ

ਗਿਆਨੀ ਅਵਤਾਰ ਸਿੰਘ 'ਖ਼ਾਲਸਾ'






ਪ੍ਰਕਾਸ਼ਕ :

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ

ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ (ਮਹਿਤਾ), ਸ੍ਰੀ ਅੰਮ੍ਰਿਤਸਰ

ਫ਼ੋਨ : 01853-256426, 98554-00904

# ਸਮਰਪਣ

*ਦਸਮੇਸ਼ ਪਿਤਾ ਜੀ ਦੀ ਬਖ਼ਸ਼ਿਸ਼ ਸਦਕਾ ਆਪਣਾ ਸਾਰਾ ਜੀਵਨ*
*ਗੁਰਮਤਿ ਪ੍ਰਚਾਰ ਹਿਤ ਲਾਉਣ ਵਾਲੇ, ਸਿਮਰਨ-ਭਜਨ*
*ਵਿਚ ਲਿਵਲੀਨ ਸ੍ਰੀਮਾਨ, ਸੰਤ, ਮਹਾਂਪੁਰਖ,*
*ਵਿਦਿਆ ਮਾਰਤੰਡ,*

**ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਨੂੰ**

*ਜਿਨ੍ਹਾਂ ਨੇ ਬੇਅੰਤ ਪ੍ਰਾਣੀਆਂ ਨੂੰ*
*ਗੁਰਬਾਣੀ ਦਾ ਸ਼ੁੱਧ ਪਾਠ*
*ਅਤੇ*
*ਅਰਥ ਬੋਧ ਕਰਾਉਣ ਦੇ*
*ਯੋਗ ਬਣਾਇਆ।*

## ਮੂਲਮੰਤ੍ਰ

ੴ ਸਤਿਨਾਮੁ
ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ
ਅਜੂਨੀ ਸੈਭੰ
ਗੁਰਪ੍ਰਸਾਦਿ ॥
ਜਪੁ ॥
ਆਦਿ ਸਚੁ
ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ
ਭੀ ਸਚੁ ॥੧॥

## ਗੁਰਮੰਤ੍ਰ

ਵਾਹਿਗੁਰੂ

# ਤਤਕਰਾ

# ਗੁਰਮੁਖਾਂ ਦੀ ਨਿੱਤ ਕਿਰਿਆ

*ਅੰਮ੍ਰਿਤ ਵੇਲੇ ਉਠਿਕੈ,*
*ਜਾਇ ਅੰਦਰਿ ਦਰੀਆਇ* ਨ੍ਹਵੰਦੇ।*
*ਸਹਜਿ ਸਮਾਧਿ ਅਗਾਧਿ ਵਿਚਿ,*
*ਇਕ ਮਨਿ ਹੋਇ ਗੁਰ ਜਾਪੁ ਜਪੰਦੇ।*
*ਮਥੈ ਟਿਕੇ ਲਾਲ† ਲਾਇ,*
*ਸਾਧ ਸੰਗਤਿ ਚਲਿ ਜਾਇ ਬਹੰਦੇ।*
*ਸਬਦੁ ਸੁਰਤਿ ਲਿਵਲੀਣੁ ਹੋਇ,*
*ਸਤਿਗੁਰ ਬਾਣੀ ਗਾਇ ਸੁਣੰਦੇ।*
*ਭਾਇ ਭਗਤਿ ਭੈ ਵਰਤਮਾਨ,*
*ਗੁਰ ਸੇਵਾ ਗੁਰਪੁਰਬ ਕਰੰਦੇ।*
*ਸੰਝੈ ਸੋਦਰੁ ਗਾਵਣਾ,*
*ਮਨ ਮੇਲੀ ਕਰਿ ਮੇਲਿ ਮਿਲੰਦੇ।*
*ਰਾਤੀ ਕੀਰਤਿ ਸੋਹਿਲਾ,*
*ਕਰਿ ਆਰਤੀ ਪਰਸਾਦੁ ਵੰਡੰਦੇ।*
*ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥੩॥*

[ਭਾਈ ਗੁਰਦਾਸ ਜੀ, ਵਾਰ-੬]

---

* ਨਦੀ ਜਾਂ ਸਰੋਵਰ ਜਾਂ ਖੂਹ ਆਦਿਕ ਦੇ ਜਲ ਵਿਚ।
† ਪ੍ਰੇਮ।

# ਮੁੱਖ ਬੰਧ

*ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥*

[ਆਸਾ ਮਹਲਾ ੧, ਅੰਗ—੩੫੬]

ਦਸਮੇਸ਼ ਪਿਤਾ, ਕਲਗੀਧਰ, ਪੰਥ ਦੇ ਬਾਨੀ, ਅੰਮ੍ਰਿਤ ਕੇ ਦਾਤੇ, ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿੱਥੇ ਸ੍ਰੀ ਗੁਰੂ ਨਾਨਕ ਨਾਮ ਲੇਵਾ ਹਰ ਗੁਰਸਿੱਖ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਸਜਾਇਆ, ਉੱਥੇ ਹਰ ਅੰਮ੍ਰਿਤਧਾਰੀ ਗੁਰਸਿੱਖ ਨੂੰ ਪੰਜ ਕਕਾਰਾਂ ਦੀ ਰਹਿਤ ਅਤੇ ਗੁਰਬਾਣੀ ਦਾ ਨਿਤਨੇਮ ਬਖਸ਼ਿਆ ਹੈ। ਹਰ ਨਿਤਨੇਮੀ ਗੁਰਸਿੱਖ ਦੇ ਮਨ ਵਿਚ ਗੁਰਬਾਣੀ ਦੇ ਅਸਲੀ ਰਸ ਅਤੇ ਰਹੱਸ ਪ੍ਰਾਪਤ ਕਰਨ ਦੀ ਅਭਿਲਾਸ਼ਾ ਹੁੰਦੀ ਹੈ, ਉਹ ਰਸ ਅਤੇ ਰਹੱਸ ਗੁਰਬਾਣੀ ਦੇ ਸਿਧਾਂਤ ਨਾਲ ਜੁੜ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਗੁਰਬਾਣੀ ਦਾ ਸਿਧਾਂਤ ਗੁਰਬਾਣੀ ਦੀ ਵਿਚਾਰ ਤੋਂ ਬਿਨਾਂ ਨਹੀਂ ਪ੍ਰਾਪਤ ਹੋ ਸਕਦਾ। ਗੁਰਬਾਣੀ ਦੀ ਵਿਚਾਰ ਗੁਰਬਾਣੀ ਦੇ ਅਰਥ ਭਾਵ ਨੂੰ ਸਮਝ ਕੇ ਹੀ ਪ੍ਰਾਪਤ ਹੁੰਦੀ ਹੈ। ਇਸ ਸਬੰਧ ਵਿਚ ਸਤਿਕਾਰ ਯੋਗ ਸੰਤ ਬਾਬਾ ਠਾਕਰ ਸਿੰਘ ਜੀ ਮੁਖੀ ਦਮਦਮੀ ਟਕਸਾਲ ਅਤੇ ਟਕਸਾਲ ਦੇ ਹੋਰ ਕਈ ਗੁਰਮੁਖ-ਪਿਆਰਿਆਂ ਦੇ ਵਿਚਾਰ-ਵਟਾਂਦਰੇ ਤੋਂ ਬਾਅਦ ਗੁਰੂ ਪੰਥ ਦੇ ਦਾਸ ਨੇ ਗੁਰੂ ਕਿਰਪਾ ਨਾਲ ਇਹ ਨਿਤਨੇਮ ਸਟੀਕ ਲਿਖਣ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ। ਜੋ ਦਮਦਮੀ ਟਕਸਾਲ ਵੱਲੋਂ ਛਪ ਕੇ ਹਰ ਗੁਰਸਿੱਖ ਮਾਈ-ਭਾਈ ਦੇ ਹੱਥਾਂ ਵਿਚ ਪਹੁੰਚ ਰਿਹਾ ਹੈ। ਆਸ ਹੈ ਕਿ ਇਸ ਨਿਤਨੇਮ ਸਟੀਕ ਨੂੰ ਸੰਗਤਾਂ ਜ਼ਰੂਰ ਪ੍ਰਵਾਣ ਕਰਨਗੀਆਂ ਅਤੇ ਦਾਸ ਨੂੰ ਧੰਨਵਾਦੀ ਬਨਾਉਣਗੀਆਂ।

*ਗੁਰੂ ਪੰਥ ਦਾ ਦਾਸ—*

**ਅਵਤਾਰ ਸਿੰਘ 'ਖ਼ਾਲਸਾ'**

ਗੁਰਦੁਆਰਾ ਗੁਰਮਤਿ ਪ੍ਰਕਾਸ਼, ਬੱਧਨੀ ਕਲਾਂ, ਮੋਗਾ।

# ਦੋ ਸ਼ਬਦ

*ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥*
*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥*

[ਆਸਾ ਮਹਲਾ ੪, ਅੰਗ—੪੪੨]

ਸਤਿਕਾਰ ਯੋਗ ਗੁਰੂ ਖ਼ਾਲਸਾ ਸਾਧਸੰਗਤ ਜੀ! ਸਤਿਗੁਰੂ ਜੀ ਦੀ ਅਗਾਧ ਬੋਧ ਅੰਮ੍ਰਿਤ-ਮਈ ਬਾਣੀ ਦੇ ਰਹੱਸ ਨੂੰ ਸਮਝਣ ਵਾਸਤੇ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਕੀ ਕਾਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਧੁਰ ਕੀ ਬਾਣੀ ਦੇ ੧ੴ ਤੋਂ 'ਅਠਾਰਹ ਦਸ ਬੀਸ' ਤੱਕ ਸੰਪੂਰਨ ਅਰਥ ਆਪਣੇ ਮੁਖਾਰਬਿੰਦ ਤੋਂ ੪੮ ਸਿੰਘਾਂ ਨੂੰ ਪੜ੍ਹਾਏ ਅਤੇ ਅੱਗੇ ਤੋਂ ਸਿੱਖ ਜਗਤ ਨੂੰ ਗੁਰਬਾਣੀ ਦੇ ਅਰਥਾਂ ਤੋਂ ਜਾਣੂ ਕਰਵਾਉਣ ਲਈ ਦਮਦਮੀ ਟਕਸਾਲ ਅਰੰਭ ਕੀਤੀ, ਜੋ ਕਿ ਅੱਜ ਤਕ ਇਹ ਸੰਸਥਾ ਸਿੱਖ ਜਗਤ ਨੂੰ ਬਾਣੀ ਅਤੇ ਬਾਣੇ ਨਾਲ ਜੋੜ ਰਹੀ ਹੈ। ਸਤਿਗੁਰੂ ਜੀ ਦੀ ਅਪਾਰ ਕਿਰਪਾ ਦਾ ਸਦਕਾ ਦਮਦਮੀ ਟਕਸਾਲ ਦੇ ੧੨ਵੇਂ ਮੁਖੀ, ਸਚਖੰਡ ਵਾਸੀ, ਪੰਥ ਰਤਨ, ਵਿਦਿਆ ਮਾਰਤੰਡ, ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਦੇ ਪੋਤਰੇ ਅਤੇ ਲੰਬਾ ਸਮਾਂ ਟਕਸਾਲ ਵਿਚ ਰਹਿ ਕੇ ਵਿਦਿਆ ਪ੍ਰਾਪਤ ਕਰ ਚੁੱਕੇ, ਭਾਰਤ ਭਰ ਦੇ ਕੋਨੇ-ਕੋਨੇ ਵਿਚ ਗੁਰਸਿੱਖੀ ਦਾ ਪ੍ਰਚਾਰ ਕਰ ਰਹੇ, ਗਿਆਨੀ ਅਵਤਾਰ ਸਿੰਘ 'ਖ਼ਾਲਸਾ' (ਬਾਈ) (ਜਥਾ ਭਿੰਡਰਾਂ) ਨੇ ਸਤਿਗੁਰੂ ਜੀ ਦੀ ਕਿਰਪਾ ਦਾ ਸਦਕਾ, ਮਹਾਨ ਉੱਦਮ ਕਰਕੇ ਇਹ ਨਿਤਨੇਮ ਦੀਆਂ ਸੱਤ ਬਾਣੀਆਂ, ਜਪੁਜੀ ਸਾਹਿਬ, ਜਾਪੁ ਸਾਹਿਬ, ਸਵਯੇ, ਚੌਪਈ, ਅਨੰਦੁ ਸਾਹਿਬ ਅੰਮ੍ਰਿਤ ਵੇਲੇ, ਸ੍ਰੀ ਰਹਰਾਸਿ ਸਾਹਿਬ ਸ਼ਾਮ ਵੇਲੇ ਅਤੇ ਸ੍ਰੀ ਕੀਰਤਨ ਸੋਹਿਲਾ ਸੌਣ ਵੇਲੇ ਦੀਆਂ ਬਾਣੀਆਂ ਦਾ ਸਰਲ, ਸੰਖੇਪ ਅਤੇ ਰਹੱਸਦਾਇਕ ਸਟੀਕ ਰਚਿਆ ਹੈ।

ਸਾਧਸੰਗਤ ਜੀ ! ਇਹ ਹਰ ਇਕ ਗੁਰਸਿੱਖ ਦੇ ਮਨ ਦੀ ਪ੍ਰਬਲ ਤਮੰਨਾ ਸੀ ਕਿ ਨਿਤਨੇਮ ਦੀਆਂ ਬਾਣੀਆਂ ਦਾ ਸੰਖੇਪ ਰੂਪ ਵਿਚ ਦਮਦਮੀ ਟਕਸਾਲ ਵੱਲੋਂ ਸਟੀਕ ਕੀਤਾ ਜਾਵੇ। ਸਤਿਗੁਰੂ ਜੀ ਨੇ ਗਿਆਨੀ ਅਵਤਾਰ ਸਿੰਘ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਗੁਰਸਿੱਖਾਂ ਦੀ ਇਹ ਤਮੰਨਾ ਪੂਰੀ ਕੀਤੀ ਹੈ।

ਅਸੀਂ ਸਤਿਗੁਰੂ ਜੀ ਦੇ ਚਰਨ-ਕਮਲਾਂ ਵਿਚ ਅਰਦਾਸ ਕਰਦੇ ਹਾਂ ਕਿ ਵੱਧ ਤੋਂ ਵੱਧ ਗੁਰਸਿੱਖ ਇਸ ਤੋਂ ਲਾਹਾ ਲੈਣ ਅਤੇ ਕਲਗੀਧਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਗਿਆਨੀ ਅਵਤਾਰ ਸਿੰਘ ਜੀ ਨੂੰ ਹੋਰ ਵੀ ਗੁਰਬਾਣੀ ਦੁਆਰਾ ਸਿੱਖ ਕੌਮ ਦੀ ਸੇਵਾ ਕਰਨ ਦਾ ਬਲ ਬਖ਼ਸ਼ਿਸ਼ ਕਰਨ।

*ਗੁਰੂ ਪੰਥ ਦਾ ਦਾਸ—*

**ਜਸਵੀਰ ਸਿੰਘ 'ਖ਼ਾਲਸਾ'**

ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ।

# ਭੂਮਿਕਾ

ਸ੍ਰਿਸ਼ਟੀ ਰਚਨਾ ਕਾਲ ਸਮੇਂ ਅਕਾਲ ਪੁਰਖ ਨੇ ਜਿੱਥੇ ਸਾਰੇ ਸੰਸਾਰ ਨੂੰ ਸਿਰਜਿਆ, ਉੱਥੇ ਨਾਲ ਹੀ ਇਸ ਸੰਸਾਰ ਦੀ ਹਰ ਲੋੜ ਨੂੰ ਪੂਰੀ ਕਰਨ ਵਾਸਤੇ ਹਰ ਚੀਜ਼ ਬਣਾਈ। ਜਿੱਥੇ ਸੰਸਾਰ ਦਾ ਹਰ ਵਿਧਾਨ ਘੜਿਆ, ਉੱਥੇ ਇਸ ਸੰਸਾਰ ਦੇ ਹਨੇਰੇ ਨੂੰ ਦੂਰ ਕਰਨ ਵਾਸਤੇ ਚੰਦ੍ਰਮਾਂ, ਸੂਰਜ, ਤਾਰੇ, ਅਗਨੀ ਅਤੇ ਬਿਜਲੀ ਨੂੰ ਪੈਦਾ ਕੀਤਾ, ਪਰ ਇਹ ਸਾਰੇ ਪਦਾਰਥ (ਪ੍ਰਕਾਸ਼ ਦੇ ਸਾਧਨ) ਇਸ ਮਾਨਵਤਾ ਦੇ ਮਾਨਸਿਕ ਹਨ੍ਹੇਰੇ ਨੂੰ ਦੂਰ ਕਰਨ ਵਿਚ ਅਸਫ਼ਲ ਰਹੇ, ਆਖ਼ਰ ਅਕਾਲ ਪੁਰਖ ਨੇ ਇਸ ਮਾਨਸਿਕ ਹਨੇਰੇ (ਅਗਿਆਨਤਾ, ਅਵਿਦਿਆ, ਮੋਹ, ਮਾਇਆ, ਜਹਾਲਤ, ਭਰਮ) ਨੂੰ ਦੂਰ ਕਰਨ ਵਾਸਤੇ ਕੁਝ ਅਜਿਹੇ ਰਹਿਬਰ ਭੇਜੇ, ਜਿਨ੍ਹਾਂ ਵਿਚ ਮੁੱਖ ਚੌਵੀ ਵਿਸ਼ਨੂੰ ਦੇ ਅਵਤਾਰ, ਸੱਤ ਬ੍ਰਹਮਾ ਦੇ ਅਤੇ ਗਿਆਰਾਂ ਰੁਦ੍ਰ (ਸ਼ਿਵਜੀ) ਦੇ ਅਵਤਾਰ ਹੋਏ ਅਤੇ ਹੋਰ ਅਨੇਕਾਂ ਰਿਸ਼ੀ-ਮੁਨੀ, ਜਿਨ੍ਹਾਂ ਵਿੱਚੋਂ ਮੁੱਖ ਵੈਦਕ ਰਿਸ਼ੀ ਅਤੇ ਹੋਰ ਅਨੇਕਾਂ ਅਨੁਭਵੀ ਗਿਆਨਵਾਨ ਮਹਾਪੁਰਸ਼—ਬਿਆਸ, ਵਸ਼ਿਸ਼ਟ, ਵਿਸ਼ਵਾ ਮਿੱਤਰ, ਪਰਾਸੁਰ, ਮਨੂੰ ਵਰਗੇ ਪੈਦਾ ਕੀਤੇ, ਜਿਨ੍ਹਾਂ ਨੇ ਆਪਣੇ ਅਨੁਭਵੀ ਗਿਆਨ ਰਾਹੀਂ ਕਾਫ਼ੀ ਲੋਕਾਂ ਨੂੰ ਇਸ ਮਾਨਸਿਕ ਹਨ੍ਹੇਰੇ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਸਹਾਇਤਾ ਕੀਤੀ। ਉਥੇ ਦੂਜੇ ਪਾਸੇ ਇਸਲਾਮ ਦੇ ਕੁਝ ਰਹਿਬਰਾਂ (ਹਜਰਤ ਮੂਸਾ, ਦਾਊਦ, ਇਬਰਾਹੀਮ, ਮੁਹੰਮਦ, ਈਸਾ ਆਦਿ) ਨੇ ਵੀ ਆਪਣੇ ਅਨੁਭਵ ਦੁਆਰਾ ਮਨੁੱਖਤਾ ਦੇ ਮਾਨਸਿਕ ਹਨ੍ਹੇਰੇ ਨੂੰ ਦੂਰ ਕਰਨ ਦਾ ਯਤਨ ਕੀਤਾ। ਪ੍ਰੰਤੂ ਪੂਰਬੋਕਤ ਹਿੰਦੂ ਅਤੇ ਮੁਸਲਮਾਨਾਂ ਦੇ ਰਹਿਬਰਾਂ, ਅਵਤਾਰਾਂ, ਪੀਰਾਂ, ਪੈਗ਼ੰਬਰਾਂ, ਰਿਸ਼ੀਆਂ, ਮੁਨੀਆਂ ਤੋਂ ਮਾਨਸਿਕ ਹਨ੍ਹੇਰਾ ਮੁਕੰਮਲ ਤੌਰ 'ਤੇ ਦੂਰ ਨਾ ਹੋਇਆ। ਆਖ਼ਰਕਾਰ ਇਸ ਮਾਨਸਿਕ ਹਨ੍ਹੇਰੇ ਵਿਚ ਵਿਆਕੁਲ ਅਤੇ ਅਸ਼ਾਂਤ ਮਨੁੱਖਤਾ ਦੇ ਦੁਖੀ ਹਿਰਦੇ ਵਿੱਚੋਂ ਪੁਕਾਰ ਨਿਕਲੀ। ਯਥਾ :—

*'ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵਲਾਇ ॥*
*ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥'*

[ਵਾਰ ਮਲਾਰ ਕੀ, ਮਹਲਾ ੩, ਅੰਗ–੧੨੮੧]

ਇਸ ਅਰਦਾਸ ਦਾ ਫਲ ਇਹ ਹੋਇਆ ਕਿ ਉਸ ਅਕਾਲ ਪੁਰਖ ਪ੍ਰਮੇਸ਼ਰ ਨੂੰ ਇਹ ਫ਼ੈਸਲਾ ਕਰਨਾ ਪਿਆ ਕਿ ਹੁਣ ਮੈਨੂੰ ਖ਼ੁਦ ਹੀ ਸੰਸਾਰ ਵਿਚ ਜਾਣਾ ਪਵੇਗਾ।

ਆਖ਼ਰ ਬਾਰ ਦੇਸ਼ (ਪੰਜਾਬ ਦੀ ਧਰਤੀ) 'ਤੇ ਸੁੰਦਰ ਨਗਰ 'ਰਾਏ ਭੋਇ ਦੀ ਤਲਵੰਡੀ' (ਸ੍ਰੀ ਨਨਕਾਣਾ ਸਾਹਿਬ) ਵਿਖੇ ਬਾਬਾ ਕਾਲੂ ਜੀ ਦੇ ਗ੍ਰਹਿ ਵਿਖੇ ਮਾਤਾ ਤ੍ਰਿਪਤਾ ਜੀ ਦੀ ਪਵਿੱਤਰ ਕੁਖ ਤੋਂ ਦੈਵੀ ਗਿਆਨ ਦਾ ਸੂਰਜ ਪ੍ਰਗਟ ਹੋਇਆ, ਭਾਵ ਗੁਰੂ ਨਾਨਕ ਸਾਹਿਬ ਦੇ ਸਰੂਪ ਵਿਚ ਅਕਾਲ ਪੁਰਖ ਨੇ ਅਵਤਾਰ ਧਾਰਿਆ। ਯਥਾ :—

*'ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।'*

[ਭਾਈ ਗੁਰਦਾਸ ਜੀ, ਵਾਰ-੧, ਪਉੜੀ-੨੭]

ਗੁਰੂ ਨਾਨਕ ਸਾਹਿਬ ਇਕ ਉਹ ਦੈਵੀ ਗਿਆਨ ਦੇ ਪ੍ਰਚੰਡ ਸੂਰਜ ਹੋਏ, ਜਿਨ੍ਹਾਂ ਨੇ ਅੰਮ੍ਰਿਤਮਈ ਬਾਣੀ ਦੀਆਂ ਅਨੁਭਵੀ ਰਿਸ਼ਮਾਂ ਨਾਲ ਮਾਨਸਿਕ ਹਨੇਰੇ ਨੂੰ ਦੂਰ ਕੀਤਾ। ਯਥਾ :—

*'ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥'*

[ਆਸਾ ਦੀ ਵਾਰ ਮਹਲਾ ੧, ਅੰਗ–੪੬੩]

ਗੁਰੂ ਨਾਨਕ ਸਾਹਿਬ ਜੀ ਨੇ ਅੱਗੇ ਦਸ 'ਗੁਰੂ ਜਾਮੇ' ਧਾਰਨ ਕੀਤੇ ਉਨ੍ਹਾਂ 'ਗੁਰੂ ਜਾਮਿਆਂ' ਵਿਚ ਵੀ ਗੁਰਬਾਣੀ ਦੀ ਦੈਵੀ ਰੌਸ਼ਨੀ ਦੁਆਰਾ ਮਾਨਸਿਕ ਹਨੇਰੇ ਨੂੰ ਦੂਰ ਕੀਤਾ। ਪੰਜਵੇਂ ਸਰੂਪ ਵਿਚ (ਦੋਹਿਤਾ ਬਾਣੀ ਕਾ ਬੋਹਿਥਾ) ਵਰਦਾਨ ਸਫ਼ਲ ਕੀਤਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਕਰਕੇ ਉਸ ਅਨੁਭਵੀ ਪ੍ਰਕਾਸ਼ ਨੂੰ ਇਸ ਵਿਚ ਸਥਾਪਿਤ ਕੀਤਾ। ਫਿਰ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਦੇ (੧ੴ ਤੋਂ

ਲੈ ਕੇ 'ਅਠਾਰਹ ਦਸ ਬੀਸ' ਤਕ) ਸੰਪੂਰਨ ਅਰਥ ਪੜ੍ਹਾਏ, ਜਿੱਥੋਂ ਇਹ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਪ੍ਰਾਰੰਭ ਹੋਈ, ਜਿਸ ਟਕਸਾਲ ਵਿਚ ਸਾਰੇ ਮਹਾਂਪੁਰਸ਼ ਕਥਨੀ ਤੇ ਕਰਣੀ ਦੇ ਪੂਰੇ ਸੂਰੇ ਹੋਏ, ਜਿਨ੍ਹਾਂ ਨੇ ਵਿਦਿਆ ਅਤੇ ਕਰਣੀ ਰਾਹੀਂ ਸਿੱਖੀ ਦਾ ਅਮਲੀ ਪ੍ਰਚਾਰ ਕੀਤਾ।

ਸਮੇਂ-ਸਮੇਂ ਸਿਰ ਟਕਸਾਲ ਦੇ ਮੁਖੀ ਬਦਲਦੇ ਰਹੇ, ਉਥੇ ਨਾਲ ਹੀ ਇਸ ਟਕਸਾਲ ਦੇ ਕੇਂਦਰ ਵੀ ਬਦਲਦੇ ਰਹੇ। ਸੀਨੇ-ਬਸੀਨੇ ਇਹ ਟਕਸਾਲ ਚਲਦੀ-ਚਲਦੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਤਕ ਪਹੁੰਚੀ। ਉਸ ਤੋਂ ਅੱਗੇ ਸਚਖੰਡ ਵਾਸੀ ਸੰਤ ਗਿਆਨੀ ਸੁੰਦਰ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਤਕ ਆਈ, ਜਿੱਥੋਂ ਇਸ ਦਮਦਮੀ ਟਕਸਾਲ ਨਾਲ 'ਭਿੰਡਰਾਂ' ਦਾ ਨਾਮ ਜੁੜਿਆ। ਇਨ੍ਹਾਂ ਮਹਾਂਪੁਰਸ਼ਾਂ ਤੋਂ ਭਾਵੇਂ ਅਨੇਕਾਂ ਮਹਾਂਪੁਰਸ਼ਾਂ ਨੇ ਗੁਰਮਤਿ ਵਿਦਿਆ ਪੜ੍ਹੀ ਅਤੇ ਗੁਰਮਤਿ, ਗੁਰਸਿੱਖੀ ਦਾ ਮਹਾਨ ਪ੍ਰਚਾਰ ਕੀਤਾ, ਉਥੇ ਉਨ੍ਹਾਂ ਵਿੱਚੋਂ ਮਹਾਂਪੁਰਸ਼ਾਂ ਦੇ ਉਤਰਾਧਿਕਾਰੀ ਅਤੇ ਉਨ੍ਹਾਂ ਤੋਂ ਵਰੋਸਾਏ ਹੋਏ ਮਹਾਂਪੁਰਸ਼ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਵਿਦਿਆ ਮਾਰਤੰਡ, ਧੁਰੰਧਰ ਵਿਦਵਾਨ, ਕੌਮ ਦੀ ਮਹਾਨ ਸਖ਼ਸ਼ੀਅਤ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਦਾ ਨਾਮ ਸ਼ਲਾਘਾਯੋਗ ਅਤੇ ਕਾਬਲਿ-ਗ਼ੌਰ ਹੈ, ਜਿਨ੍ਹਾਂ ਮਹਾਂਪੁਰਸ਼ਾਂ ਨੇ ੧੦੦ ਤੋਂ ਵਧੀਕ ਵਿਦਿਆਰਥੀਆਂ ਨੂੰ ਆਪਣੇ ਨਾਲ ਰੱਖ ਕੇ ਗੁਰਮਤਿ ਦੀ ਵਿਦਿਆ ਪੜ੍ਹਾਈ। ਉਥੇ ਪੰਜਾਬ ਹੀ ਨਹੀਂ ਭਾਰਤ ਦੇ ਪ੍ਰਸਿੱਧ ਸ਼ਹਿਰਾਂ, ਨਗਰਾਂ, ਪਿੰਡਾਂ ਵਿਚ ਕੀਰਤਨ, ਕਥਾ ਰਾਹੀਂ ਗੁਰਮਤਿ, ਗੁਰਸਿੱਖੀ ਦਾ ਪ੍ਰਚਾਰ ਕੀਤਾ ਅਤੇ ਨਾਲ ਹੀ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਕੇ ਜਹਾਜੇ ਚੜ੍ਹਾ ਕੇ ਸੰਸਾਰ-ਸਮੁੰਦਰ ਤੋਂ ਪਾਰ ਕੀਤਾ। ਉਨ੍ਹਾਂ ਮਹਾਪੁਰਸ਼ਾਂ ਤੋਂ ਪੜ੍ਹੇ ਤੇ ਵਰੋਸਾਏ ਹੋਏ ਬੇਅੰਤ ਵਿਦਿਆਰਥੀ ਪੰਥ ਦੇ ਪ੍ਰਸਿੱਧ ਇਤਿਹਾਸਕ ਅਸਥਾਨਾਂ, ਗੁਰੂ ਕੇ ਤਖ਼ਤਾਂ ਅਤੇ ਧਾਰਮਿਕ ਅਸਥਾਨਾਂ 'ਤੇ ਗੁਰਮਤਿ, ਗੁਰਸਿੱਖੀ ਪ੍ਰਚਾਰ ਰਾਹੀਂ ਕੌਮ ਦੀ ਸੇਵਾ ਵਿਚ ਜੁੱਟੇ ਹੋਏ ਹਨ। ਜਿਨ੍ਹਾਂ ਵਿਦਿਆਰਥੀਆਂ ਵਿੱਚੋਂ ਮਹਾਨ ਵਿਦਵਾਨ, ਨਾਮ ਬਾਣੀ ਦੇ ਰਸੀਏ ਵਿਰਾਗੀ-ਤਿਆਗੀ ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ, 'ਗੁਰਦੁਆਰਾ ਅਖੰਡ ਪ੍ਰਕਾਸ਼', ਭਿੰਡਰਕਲਾਂ ਵਿਖੇ ਗੁਰਮਤਿ, ਗੁਰਸਿੱਖੀ ਦਾ ਪ੍ਰਚਾਰ ਕਰਦੇ ਹਨ ਅਤੇ ਦੂਜੇ ਪਾਸੇ ਉਨ੍ਹਾਂ ਮਹਾਂਪੁਰਸ਼ਾਂ ਤੋਂ ਵਰੋਸਾਏ ਹੋਏ ਵਿਦਿਆਰਥੀ, ਮਹਾਨ ਵਿਦਵਾਨ, ਪੰਥ

ਦੇ ਪ੍ਰਸਿੱਧ ਪ੍ਰਚਾਰਕ ਤੇ ਕਥਾ ਵਾਚਕ, ਸ੍ਰੀ ਮਾਨ ੧੦੮ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਹੋਏ, ਜਿਨ੍ਹਾਂ ਨੇ ਵੱਡੇ ਮਹਾਂਪੁਰਸ਼ਾਂ ਤੋਂ ਬਾਅਦ ਉਨ੍ਹਾਂ ਦੇ ਸਚਖੰਡ ਗਮਨ ਅਸਥਾਨ ਮਹਿਤਾ ਵਿਖੇ 'ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼' ਦੀ ਮਹਾਨ ਸੇਵਾ ਕਰਵਾਈ, ਉਥੇ ਨਾਲ ਹੀ ਇਸ ਅਸਥਾਨ ਨੂੰ ਦਮਦਮੀ ਟਕਸਾਲ ਦਾ ਕੇਂਦਰ ਬਣਾ ਕੇ ਹਿੰਦੁਸਤਾਨ ਦੇ ਨਗਰਾਂ, ਪਿੰਡਾਂ ਵਿਚ ਗੁਰਮਤਿ ਪ੍ਰਚਾਰ ਰਾਹੀਂ ਪੰਥ ਦੀ ਮਹਾਨ ਸੇਵਾ ਕੀਤੀ। ਉਨ੍ਹਾਂ ਮਹਾਂਪੁਰਸ਼ਾਂ ਤੋਂ ਬਾਅਦ ਕੌਮ ਦੇ ਪ੍ਰਸਿੱਧ ਤੇ ਨਿਧੜਕ ਜਰਨੈਲ, ਸੰਤ ਸਿਪਾਹੀ, ਕਥਨੀ ਤੇ ਕਰਣੀ ਦੇ ਪੂਰੇ ਸੂਰੇ, ਮਹਾਨ ਵਿਦਵਾਨ, ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਹੋਏ, ਜਿਨ੍ਹਾਂ ਨੇ ਜਿੱਥੇ ਗੁਰਮਤਿ, ਗੁਰਸਿੱਖੀ ਪ੍ਰਚਾਰ ਦੀ ਮਹਾਨ ਸੇਵਾ ਕੀਤੀ, ਉਥੇ ਕੌਮ 'ਤੇ ਆਏ ਮਹਾਨ ਸੰਕਟ ਨੂੰ ਦੂਰ ਕਰਨ ਵਾਸਤੇ ਜ਼ੁਲਮ ਦੇ ਖ਼ਿਲਾਫ਼ ਅਵਾਜ਼ ਬੁਲੰਦ ਕੀਤੀ ਅਤੇ ਨਾਲ ਹੀ ਉਨ੍ਹਾਂ ਨੌਜਵਾਨਾਂ ਨੂੰ ਜਿਹੜੇ ਸਿੱਖੀ ਤੋਂ ਦੂਰ ਜਾ ਰਹੇ ਸਨ, ਨਸ਼ਿਆਂ-ਵਿਸ਼ਿਆਂ ਦੇ ਆਦੀ ਹੋ ਕੇ, ਸਿਰ ਮੂੰਹ ਮੁਨਾ ਕੇ, ਸਿੱਖੀ ਦਾ ਕੋਝਾ ਮਜ਼ਾਕ ਉਡਾ ਰਹੇ ਸਨ, ਉਨ੍ਹਾਂ ਨੂੰ ਗੁਰਮਤਿ, ਗੁਰਸਿੱਖੀ ਪ੍ਰਚਾਰ ਰਾਹੀਂ ਟੁੰਬ ਕੇ, ਸਿੱਖੀ ਵੱਲ ਪ੍ਰੇਰਤ ਕਰਨਾ, ਇਹ ਉਨ੍ਹਾਂ ਮਹਾਂਪੁਰਸ਼ਾਂ ਦਾ ਮਹਾਨ ਆਦੇਸ਼ ਤੇ ਉਦੇਸ਼ ਸੀ। ਉਨ੍ਹਾਂ ਮਹਾਂਪੁਰਸ਼ਾਂ ਦੀ ਗੈਰ-ਹਾਜ਼ਰੀ ਵਿਚ ਸ੍ਰੀ ਮਾਨ ਸੰਤ ਬਾਬਾ ਠਾਕਰ ਸਿੰਘ ਜੀ 'ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼' ਵਿਖੇ ਇਸ ਅਸਥਾਨ ਦੀ ਜਿੱਥੇ ਸੇਵਾ-ਸੰਭਾਲ ਕਰ ਰਹੇ ਹਨ, ਉਥੇ ਕੀਰਤਨ-ਕਥਾ ਰਾਹੀਂ ਗੁਰਮਤਿ, ਗੁਰਸਿੱਖੀ ਨਾਲ ਜੋੜਨ ਦੀ ਮਹਾਨ ਸੇਵਾ ਕਰ ਰਹੇ ਹਨ।

ਪੂਰਬੋਕਤ ਸਾਰੇ ਹੀ ਮਹਾਂਪੁਰਸ਼ਾਂ ਨੇ ਆਪੋ-ਆਪਣੇ ਸਮੇਂ ਗੁਰਮਤਿ ਪ੍ਰਚਾਰ ਰਾਹੀਂ ਮਹਾਨ ਸੇਵਾ ਕੀਤੀ ਅਤੇ ਕਰ ਰਹੇ ਹਨ, ਉਥੇ ਲਿਖਤੀ ਰੂਪ ਵਿਚ ਗੁਰਮਤਿ, ਗੁਰਸਿੱਖੀ ਪ੍ਰਚਾਰ ਹਿਤ—ਗੁਰਸਿੱਖੀ ਦੀ ਰਹਿਤ ਮਰਿਆਦਾ, ਗੁਰਬਾਣੀ ਪਾਠ ਦਰਪਣ, ਸ੍ਰੀ ਗੁਰਮੁਖ ਪ੍ਰਕਾਸ਼, ਸ੍ਰੀ ਜਪੁਜੀ ਸਾਹਿਬ, ਸ੍ਰੀ ਰਹਰਾਸਿ ਸਾਹਿਬ ਦੇ ਸ਼ਬਦ ਅਤੇ ਕੀਰਤਨ ਸੋਹਿਲੇ ਦਾ ਸਟੀਕ, ਬਾਰਹਮਾਹਾ ਅਤੇ ਕੁਝ ਸ੍ਰੀ ਮੁਖਵਾਕਾਂ ਦਾ ਸਟੀਕ ਪੋਥੀ 'ਅੰਮ੍ਰਿਤ ਰਸ', ਖ਼ਾਲਸਾ ਜੀਵਨ, ਦਮਦਮੀ ਟਕਸਾਲ ਦਾ ਇਤਿਹਾਸ, ਮੂਲਮੰਤ੍ਰ ੧ੴ ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤੱਕ

ਪੁਸਤਕ, ਰਾਗਮਾਲਾ ਗੁਰਬਾਣੀ ਹੈ, ਆਦਿ ਲਿਟਰੇਚਰ ਟਕਸਾਲ ਵੱਲੋਂ ਛਪਵਾਇਆ ਜਾ ਰਿਹਾ ਹੈ ਅਤੇ ਸੰਗਤਾਂ ਪੂਰਬੋਕਤ ਧਾਰਮਿਕ ਰਚਨਾਵਾਂ ਤੋਂ ਲਾਹਾ ਪ੍ਰਾਪਤ ਕਰ ਰਹੀਆਂ ਹਨ।

ਨਾਲ ਹੀ ਵੱਡਿਆਂ ਮਹਾਂਪੁਰਸ਼ਾਂ ਦੇ ਵਿਦਿਆਰਥੀ, ਸਿਖਿਆਰਥੀ, ਸ਼ਰਧਾਲੂ ਅਤੇ ਪ੍ਰੇਮੀ ਸਿੰਘਾਂ ਵੱਲੋਂ ਨਿਤਨੇਮ ਦੀਆਂ ਬਾਣੀਆਂ (ਸ੍ਰੀ ਜਪੁਜੀ ਸਾਹਿਬ, ਜਾਪੁ ਸਾਹਿਬ, ਤ੍ਵਪ੍ਰਸਾਦਿ ਸ੍ਵਯੇ, ਚੌਪਈ ਸਾਹਿਬ, ਅਨੰਦੁ ਸਾਹਿਬ, ਰਹਰਾਸਿ ਅਤੇ ਕੀਰਤਨ ਸੋਹਿਲਾ) ਦਾ ਅਰਥਾਂ ਸਹਿਤ, ਸੰਖੇਪ, ਸਰਲ ਅਤੇ ਸੁਖਾਲਾ ਸਟੀਕ ਲਿਖਣ ਦੀ ਦਾਸ ਨੂੰ ਕਾਫ਼ੀ ਦੇਰ ਤੋਂ ਪ੍ਰੇਰਨਾ ਕੀਤੀ ਜਾ ਰਹੀ ਸੀ।

ਸਤਿਗੁਰੂ ਦੀ ਮਹਾਨ ਬਖ਼ਸ਼ਿਸ਼ ਦਾ ਸਦਕਾ ਅਕਾਲ ਪੁਰਖ ਅਤੇ ਗੁਰੂ ਮਹਾਰਾਜ ਦੇ ਭਰੋਸੇ, ਇਹ ਕਾਰਜ ਮਿਤੀ ੧੬-੭-੧੯੯੦, ਸਾਉਣ ਦੀ ਸੰਗਰਾਂਦ ਨੂੰ ਆਰੰਭ ਕੀਤਾ ਗਿਆ ਸੀ, ਜੋ ਸਤਿਗੁਰੂ ਮਹਾਰਾਜ ਜੀ ਦੀ ਕਿਰਪਾ ਸਦਕਾ ਗੁਰਦੁਆਰਾ ਗੁਰਮਤਿ ਪ੍ਰਕਾਸ਼, ਬੱਧਨੀ ਕਲਾਂ ਵਿਖੇ ੮-੭-੧੯੯੧, ੨੪ ਹਾੜ ਨੂੰ ਸੰਪੂਰਨ ਹੋਇਆ ਹੈ, ਆਸ ਹੈ ਕਿ ਗੁਰਸਿੱਖ ਸੰਗਤਾਂ ਇਸ ਨਿਮਾਣੇ-ਨਿਗੂਣੇ ਯਤਨ ਤੋਂ ਲਾਹਾ ਪ੍ਰਾਪਤ ਕਰਨਗੀਆਂ।

ਇਸ ਸਟੀਕ ਨੂੰ ਲਿਖਦਿਆਂ ਹੋਇਆਂ ਤੁੱਛ ਬੁੱਧੀ ਅਤੇ ਅਗਿਆਨਤਾ-ਵਸ ਬੇਸ਼ੁਮਾਰ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਲੇਖਕ ਨੂੰ ਨਾਚੀਜ਼ ਸੇਵਕ ਜਾਣ ਕੇ ਖਿਮਾ ਕਰਨਾ ਅਤੇ ਇਸ ਸਬੰਧ ਵਿਚ ਆਪਣੀ ਕੀਮਤੀ ਰਾਇ ਤੇ ਸੁਝਾਉ ਭੇਜਣ ਦੀ ਕ੍ਰਿਪਾਲਤਾ ਕਰਨੀ। ਤਾਂਕਿ ਵਿਚਾਰ ਕਰਕੇ ਯੋਗਤਾ ਮੁਤਾਬਿਕ ਅਗਲੀ ਐਡੀਸ਼ਨ ਵਿਚ ਤਰਮੀਮ ਕੀਤੀ ਜਾ ਸਕੇ।

*ਗੁਰੂ ਪੰਥ ਦਾ ਦਾਸਨਿ ਦਾਸ—*

**ਗਿਆਨੀ ਅਵਤਾਰ ਸਿੰਘ 'ਖ਼ਾਲਸਾ'**

ਗੁਰਦੁਆਰਾ ਗੁਰਮਤਿ ਪ੍ਰਕਾਸ਼, ਬੱਧਨੀ ਕਲਾਂ,

ਜ਼ਿਲ੍ਹਾ ਮੋਗਾ।

# ਮੰਗਲ

ੴ ਸਤਿਗੁਰ ਪ੍ਰਸਾਦਿ ॥

ਕਬਿੱਤ ॥ ਆਦਿ ਗੁਰੂ ਨਾਨਕ, ਜੁਗਾਦਿ ਗੁਰੂ ਅੰਗਦ ਜੀ,
ਤੀਸਰ ਗੁਰੂ ਅਮਰਦਾਸ, ਚੌਥੇ ਰਾਮਦਾਸ ਜੀ ॥
ਬਾਣੀ ਕੇ ਬੋਹਿਥ ਅਰਜਨ ਮਹਾਨ ਗੁਰੂ,
ਮੀਰੀ ਪੀਰੀ ਮਾਲਕ ਸੁ ਹਰਿਗੋਬਿੰਦ ਖ਼ਾਸ ਜੀ ॥
ਹਰੀ ਰਾਇ ਹਰਿਕ੍ਰਿਸ਼ਨ ਤੇਗ ਬਹਾਦਰ ਗੁਰੂ,
ਸ੍ਰੀ ਗੁਰੂ ਗੋਬਿੰਦ ਸਿੰਘ, ਗ੍ਰੰਥ ਗੁਰੂ ਰਾਸ ਜੀ ।'
ਦਾਸ ਕੀ ਕੁਮਤਿ ਹਰੋ, ਭੂਲ ਚੂਕ ਮੁਆਫ਼ ਕਰੋ,
ਕਾਮ ਕ੍ਰੋਧ ਨਾਸ ਕਰੋ, ਸੁਮਤਿ ਪ੍ਰਕਾਸ਼ ਜੀ ॥

ਦੋਹਰਾ ॥ ਸੁੱਧ ਪਾਠ ਬਿਨ ਸੁੱਧ ਅਰਥ, ਸੁੱਧ ਬੋਧ ਨਹਿੰ ਹੋਇ ॥
ਸੁਧ ਬੋਧ ਬਿਨ ਸ਼ਬਦ ਰਸ, ਪਾਠਕ ਕੋ ਨਹਿੰ ਹੋਇ ॥੨॥

ਚੌਪਈ ॥ ਕਲਗੀਧਰ ਜੋ ਪੰਥ ਬਨਾਯੋ ।
ਬਾਣਾ ਬਾਣੀ ਰਹਿਤ ਬਤਾਯੋ ।
ਕੰਘਾ ਕੇਸ ਕੜਾ ਕ੍ਰਿਪਾਨ ।
ਕਛਹਿਰੇ ਕੀ ਰਹਿਤ ਪਛਾਨ ॥੨॥
ਜਪੁਜੀ ਜਾਪੁ ਸ੍ਵੱਯੇ ਪਾਠ ।
ਚੌਪਈ ਸਾਹਿਬ ਅਨੰਦੁ ਕੋ ਠਾਠ ।
ਸੰਧਿਆ ਸਮੇਂ ਪਾਠ ਰਹਰਾਸਿ ।
ਕੀਰਤਨ ਸੋਹਿਲਾ ਨਿਸ ਕੋ ਖ਼ਾਸ ॥੩॥
ਅੰਮ੍ਰਿਤਧਾਰੀ ਸਿੰਘ ਨਿਤਨੇਮ ।
ਕਰਤ ਸਦਾ ਤਿਸਕੋ ਹੋਇ ਛੇਮ ।
ਜਪੁਜੀ ਬ੍ਰਹਮ ਬੋਧ ਕਾ ਦਾਤਾ ।
ਜਾਪੁ ਉਸਤੋਤ੍ਰ ਹਰਿ ਬਖਿਆਤਾ ॥੪॥

ਸੁਧਾ ਸ੍ਵੱਯੇ ਸੁੱਧ ਵੈਰਾਗ।
ਚੌਪਈ ਪਾਠ ਰਖਿਆ ਅਨੁਰਾਗ॥੫॥
ਜੀਵਨ ਮੁਕਤਿ ਆਨੰਦ ਕਾ ਦਾਤਾ।
ਅਨੰਦੁ ਪਾਠ ਸਦਾ ਬਖਸ਼ਾਤਾ।
ਸੰਧਿਆ ਸਮੇਂ ਪਾਠ ਰਹਰਾਸਿ।
ਸਚਖੰਡ ਕਾ ਅਖੰਡ ਪ੍ਰਕਾਸ਼॥੬॥
ਕੀਰਤਨ ਸੋਹਿਲਾ ਗੁਰ ਕੀ ਕੀਰਤ।
ਨੀਂਦ ਸਮਾਧੀ ਰਖਿਆ ਥੀਵਤ।
ਬਾਣੀ ਗੁਰ ਕੀ ਗੁਰੂ ਸਰੂਪ।
ਪੜ੍ਹੈ ਸੁਣੈ ਗੁਰ ਕਾ ਹੋਇ ਰੂਪ॥੭॥

ਕਬਿੱਤ॥ ਬਾਣੀ ਗੁਰੂ ਗੁਰੂ ਬਾਣੀ, ਗੁਰੂ ਕਾ ਸਰੂਪ ਜਾਨੋ,
ਕਰੈ ਜੋ ਅਖੰਡ ਜਾਪ, ਤਾਹਿ ਪਾਪ ਖੰਡਕਾ॥
ਬਾਣੀ ਕਾ ਜਸ ਚਿਤ ਬਿਰਤੀ ਕੋ ਨਿਰੋਧ ਕਰੇ,
ਕਰੇ ਮਨ ਸ਼ੁੱਧ ਦੈਵੀ ਗੁਣ ਸ਼ੁਭ ਮੰਡਕਾ॥
ਬਾਣੀ ਦੀ ਵਿਚਾਰ ਤਿੰਨ ਤਾਪ ਕੋ ਸੰਤਾਪ ਹਰੇ,
ਦੈਵੀ ਗਿਆਨ ਧਿਆਨ ਕਰੇ ਸ਼ੁੱਧ ਪ੍ਰਚੰਡਕਾ॥
ਬਾਣੀ ਦਾ ਮਹਾਤਮ ਬੇਅੰਤ ਹੈ ਖ਼ਾਲਸਾ ਜੀ!
ਕਰੋ ਨਿਤਨੇਮ ਪਾਠ, ਭੈ ਹਰੇ ਜਮ ਡੰਡ ਕਾ॥

## ਪ੍ਰਾਰਥਨਾ

ਸ੍ਵੈਯਾ॥ ਗੁਰਬਾਣੀ ਕੋ ਭਾਵ ਅਗਾਧ ਸਮੁੰਦਰ,
ਦਾਸ ਕੀ ਮਤਿ ਸੁ ਮੀਨ ਕੀ ਨਿਆਈਂ।
ਅਰਸ਼ ਸਮਾਨ ਗਿਰਾ ਗੁਰ ਗ੍ਰੰਥ ਕੀ,
ਮਤਿ ਬਿਹੰਗ ਪਾਰ ਨਹਿ ਪਾਈ।
ਜਪੁ ਜਾਪੁ ਸ੍ਵੱਯੇ ਚੌਪਈ ਪਾਠ,
ਅਨੰਦੁ ਰਹਰਾਸਿ ਜਾਪ ਸੁਖਦਾਈ।
ਸੋਹਿਲਾ ਪਾਠ ਸੁ ਟੀਕਾ ਕਰੌਂ,
ਕਰੋ ਕਿਰਪਾ ਮਮ ਹੋਹੁ ਸਹਾਈ।

ੴ ਸਤਿਗੁਰ ਪ੍ਰਸਾਦਿ ॥

# ਜਪੁਜੀ ਸਾਹਿਬ

**ਉਥਾਨਕਾ**: ਜਪੁਜੀ ਸਾਹਿਬ ਨਿਤਨੇਮ ਦੀਆਂ ਬਾਣੀਆਂ ਵਿੱਚੋਂ ਪ੍ਰਥਮ ਅਤੇ ਪ੍ਰਧਾਨ ਬਾਣੀ ਹੈ। ਇਸ ਪਵਿੱਤਰ ਬਾਣੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਲਿਖਿਆ ਗਿਆ ਹੈ। ਸੰਪ੍ਰਦਾਇ ਮੁਤਾਬਿਕ ਜਪੁਜੀ ਸਾਹਿਬ ਦੇਸ਼ ਕਾਲ ਦੇ ਭੇਦ ਨੂੰ ਮੁੱਖ ਰੱਖ ਕੇ ਵੱਖੋ-ਵੱਖਰੇ ਸਮੇਂ ਉਚਾਰਨ ਕੀਤਾ ਗਿਆ। ਸਭ ਤੋਂ ਪਹਿਲਾਂ ਸਚਖੰਡ ਵਿਚ ਅਕਾਲ ਪੁਰਖ ਦੇ ਸਨਮੁਖ, ਦੂਜੀ ਵਾਰ ਸਿੱਧਾਂ ਨਾਲ ਪ੍ਰਸ਼ਨ-ਉੱਤਰੀ ਵਿਚਾਰ ਕਰਦਿਆਂ ਹੋਇਆਂ, ਤੀਜੀ ਵਾਰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਤਰਤੀਬ ਸਹਿਤ ਉਚਾਰਨ ਕੀਤਾ ਗਿਆ। ਜੇਂਕਰ ਸ੍ਰੀ ਜਪੁਜੀ ਸਾਹਿਬ ਦਾ ਡੂੰਘਾ ਅਧਿਐਨ ਕਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਬਾਣੀ ਇਕੋ ਵਾਰ, ਇਕ ਵਕਤ, ਇਕੋ ਅਸਥਾਨ 'ਤੇ ਨਹੀਂ ਉਚਾਰਨ ਕੀਤੀ ਗਈ। ਕੁਝ ਪਉੜੀਆਂ ਅਕਾਲ ਪੁਰਖ ਨੂੰ ਸੰਬੋਧਨ ਕਰਕੇ, ਕੁਝ ਸਿੱਧਾਂ ਨੂੰ ਸੰਬੋਧਨ ਕਰਕੇ ਅਤੇ ਕੁਝ ਗੁਰਸਿੱਖਾਂ ਨਾਲ ਪ੍ਰਸ਼ਨੋਤਰੀ ਵਿਚਾਰ ਹੁੰਦਿਆਂ ਹੋਇਆਂ ਉਚਾਰਨ ਕੀਤੀਆਂ ਗਈਆਂ। ਅਖ਼ੀਰ ਤੇ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਨੇ, ਜੋਤੀ ਜੋਤ ਸਮਾਉਣ ਤੋਂ ਪਹਿਲਾਂ, ਸਿੱਖਾਂ ਦੇ ਬੇਨਤੀ ਕਰਨ 'ਤੇ, ਆਪਣੀ ਸਾਰੀ ਦੀ ਸਾਰੀ ਉਚਾਰਨ ਕੀਤੀ ਹੋਈ ਬਾਣੀ ਨੂੰ ਗੁਰੂ ਅੰਗਦ ਸਾਹਿਬ ਜੀ ਰਾਹੀਂ ਬਾ-ਤਰਤੀਬ ਇਕ ਪੋਥੀ ਦੇ ਰੂਪ ਵਿਚ ਲਿਖਵਾਇਆ, ਉਥੇ ਨਾਲ ਹੀ ਪਵਿੱਤਰ ਬਾਣੀ ਜਪੁਜੀ ਸਾਹਿਬ ਨੂੰ ਵੀ ਪੋਥੀ ਦੇ ਅਰੰਭ ਵਿਚ ਬਾ-ਤਰਤੀਬ ਲਿਖਵਾਇਆ ਗਿਆ। ਇਹੋ ਹੀ ਗੁਰਬਾਣੀ ਦੀ ਪੋਥੀ ਗੁਰਤਾ-ਗੱਦੀ ਬਖ਼ਸ਼ਣ ਸਮੇਂ ਗੁਰੂ ਅੰਗਦ ਸਾਹਿਬ ਜੀ ਨੂੰ ਸਮਰਪਿਤ ਕੀਤੀ। ਫਿਰ ਅੱਗੇ ਸੀਨੇ-ਬ-ਸੀਨੇ ਜੋ ਵੀ ਸਤਿਗੁਰੂ ਸਾਹਿਬਾਨ ਹੋਏ ਉਹ ਵੀ ਉਚਾਰਨ ਕੀਤੀ ਹੋਈ ਆਪਣੀ ਬਾਣੀ ਨੂੰ ਆਪਣੇ ਉਤਰਾਧਿਕਾਰੀ ਨੂੰ ਸੌਂਪਦੇ ਰਹੇ। ਇਹੀ

ਬਾਣੀ ਦੀਆਂ ਪੋਥੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ਅਧਾਰ ਬਣੀਆਂ। ਜਪੁਜੀ ਸਾਹਿਬ ਗੁਰਬਾਣੀ ਦਾ ਮੂਲ ਸੋਮਾਂ ਹੈ। '੧ੴ' ਬੀਜ ਰੂਪ, 'ਮੂਲਮੰਤਰ' ਮੁੱਢ, 'ਜਪੁਜੀ ਸਾਹਿਬ' ਮੂਲ ਸ਼ਾਖਾ, ਬਾਕੀ ਸਾਰੀ ਬਾਣੀ ਜਪੁਜੀ ਸਾਹਿਬ ਦਾ ਵਿਸਥਾਰ ਹੈ।

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਭ ਤੋਂ ਪਹਿਲਾਂ ਮਹਾਂਮੰਤਰ ਉਚਾਰ ਰਹੇ ਹਨ, ਜੋ ਆਪ ਜੀ ਨੂੰ ਅਕਾਲ ਪੁਰਖ ਨੇ ਬਖ਼ਸ਼ਿਸ਼ ਕੀਤਾ ਸੀ :—

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

੧ = ਅਦ੍ਵੈਤ ਸਰੂਪ ਹੈ। ਅਦ੍ਵੈਤ ਉਸਨੂੰ ਆਖਦੇ ਹਨ, ਜੋ ਸਜਾਤੀ, ਵਿਜਾਤੀ, ਸ੍ਵੈ-ਗਤ ਭੇਦ ਰਹਿਤ ਅਤੇ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੋਵੇ।

ੴ = ਸਾਰਿਆਂ ਦਾ ਪ੍ਰਕਾਸ਼ਕ ਹੈ। ਸਨਾਤਨ ਮਤ ਵਾਲਿਆਂ ਨੇ ੴ ਦੇ ੬੩ ਪ੍ਰਕਾਰ ਦੇ ਭੇਦ ਮੰਨੇ ਹੋਏ ਸਨ, ਪਰ ਗੁਰੂ ਨਾਨਕ ਸਾਹਿਬ ਜੀ ਨੇ ੧ੴ ਲਿਖ ਕੇ ਹੋਰ ਸਾਰੇ ਭੇਦ ਮੇਟ ਕੇ ਇਕ ਅਕਾਲ ਪੁਰਖ ਦਾ ਹੀ ਵਾਚਕ ਮੰਨਿਆ ਹੈ।

ੴ ਨੂੰ ਤਿੰਨ ਮਾਤਰਾ, ਸਾਢੇ ਤਿੰਨ ਮਾਤਰਾ, ਅਥਵਾ ਸਾਢੇ ਚਾਰ ਮਾਤਰਾ ਦਾ ਵੀ ਮੰਨਿਆ ਹੈ। ਇਸਦੀ ਬਣਤਰ ਬਾਰੇ ਲਿਖਿਆ ਹੈ :—

*'ਦੋਹਰਾ ॥ ਅਕਾਰ ਉਂਕਾਰ ਮਕਾਰ ਹੀ ਅਰਧ ਬਿੰਦ ਪਹਿਚਾਨ ॥*
*ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਛਾਣ ॥'*

ਅਕਾਰ, ਰਜੋ ਗੁਣ ਪ੍ਰਧਾਨ ਬ੍ਰਹਮਾ ਦਾ ਵਾਚਕ ਮੰਨਿਆ ਹੈ। ਉਂਕਾਰ, ਸਤੋ ਗੁਣ ਪ੍ਰਧਾਨ ਵਿਸ਼ਨੂੰ ਦਾ ਵਾਚਕ ਮੰਨਿਆ ਹੈ। ਮਕਾਰ, ਤਮੋ ਗੁਣ ਪ੍ਰਧਾਨ ਸ਼ਿਵਜੀ ਦਾ ਵਾਚਕ ਮੰਨਿਆ ਹੈ।

੧ੴ ਦੀ ਲਿਖਣ ਸ਼ੈਲੀ ਵੀ ਬਹੁਤ ਰਹੱਸ ਪੂਰਤ ਹੈ। ੧ ਗਿਣਤੀ ਸੂਚਕ ਅੰਕ ਹੈ ਅਤੇ ੳ ਲਿਪੀ ਸੂਚਕ ਵਰਨ ਹੈ। ਇਹ ⌒ ਸੰਕੇਤਕ ਚਿੰਨ੍ਹ ਹੈ।

ਭਾਸ਼ਾ ਵਿਗਿਆਨੀਆਂ ਮੁਤਾਬਿਕ ਦੁਨੀਆਂ ਦੇ ਅਰੰਭ ਕਾਲ ਵਿਚ ਤਿੰਨ ਕਿਸਮ ਦੀ ਵਿਦਿਆ ਦਾ ਵਿਕਾਸ ਸ਼ੁਰੂ ਹੋਇਆ। ਪਹਿਲੀ ਗਣਿਤ ਵਿਦਿਆ, ਦੂਜੀ ਲਫ਼ਜ਼ੀ ਵਿਦਿਆ, ਤੀਜੀ ਸੰਕੇਤਕ ਵਿਦਿਆ, ਜਿਸਨੂੰ ਇਸ਼ਾਰਾ ਵਿਦਿਆ ਵੀ ਕਿਹਾ ਜਾਂਦਾ ਹੈ।

ੴ ਲਿਖਣ ਸਮੇਂ ਤਿੰਨੇ ਕਿਸਮ ਦੀ ਵਿਦਿਆ ਨੂੰ ਮੱਦੇ ਨਜ਼ਰ ਰੱਖਦਿਆਂ ਇਕ ਵਿਸ਼ੇਸ਼ ਅਤੇ ਵਿਲੱਖਣ ਬਾ-ਤਰਤੀਬ ਸ਼ੈਲੀ ਨੂੰ ਅਪਣਾਇਆ ਗਿਆ। ੧ ਅੰਕ ਗਣਿਤ ਵਿਦਿਆ ਦਾ ਮੂਲ ਰੂਪ ਅੰਕ ਹੈ, ੳ ਲਫ਼ਜ਼ੀ ਵਿਦਿਆ ਦਾ ਮੂਲ ਰੂਪ ਅੱਖਰ ਹੈ ਅਤੇ ⌒ ਸੰਕੇਤਕ ਵਿਦਿਆ ਦਾ ਪ੍ਰਤੀਕ ਹੈ।

**ਸਤਿਨਾਮੁ** = ਸਤਿ = ਤਿੰਨੇ ਕਾਲਾਂ ਵਿਚ ਨਾਸ ਤੋਂ ਰਹਿਤ ਅਤੇ ਨਾਮੁ = ਪ੍ਰਸਿੱਧ ਹੈ।

ਆਚਾਰੀਆ ਰਜਨੀਸ਼ ਨੇ 'ੴ ਸਤਿਨਾਮੁ' ਦਾ ਅਰਥ ਇਹ ਲਿਖਿਆ ਹੈ :—ਇਕ ਓਅੰਕਾਰ ਹੀ ਸੱਚਾ ਨਾਮ ਹੈ, ਕਿਉਂਕਿ ਓਅੰਕਾਰ ਸਭ ਤੋਂ ਪ੍ਰਥਮ ਅਤੇ ਅਨਾਦੀ ਨਾਮ ਮੰਨਿਆ ਹੈ। ਯਥਾ :—

*'ਕਿਰਤਮ ਨਾਮ ਕਥੇ ਤੇਰੇ ਜਿਹਬਾ ॥*
*ਸਤਿਨਾਮੁ ਤੇਰਾ ਪਰਾ ਪੂਰਬਲਾ ॥'*

[ਮਾਰੂ ਮਹਲਾ ੫, ਅੰਗ—੧੦੮੩]

'ਸਤਿਨਾਮੁ' ਓਅੰਕਾਰ ਦਾ ਹੀ ਵਿਸ਼ੇਸ਼ਣ ਮੰਨਿਆ ਹੈ।

**ਕਰਤਾ ਪੁਰਖੁ** = ਸਿਰਜਨਹਾਰ ਅਤੇ ਵਿਆਪਕ ਸਰੂਪ ਨੂੰ ਮੰਨਿਆ ਹੈ। ਜਿਹੜਾ ਕਰਤਾ ਅਭਿੰਨ ਨਮਿਤ ਉਪਾਦਾਨ ਕਾਰਨ ਹੋਵੇ, ਉਸਨੂੰ ਕਰਤਾ ਪੁਰਖ ਲਿਖਿਆ ਹੈ, ਜੋ ਅਕਾਲ ਪੁਰਖ ਦਾ ਹੀ ਵਾਚਕ ਹੈ। ਕਿਉਂਕਿ ਪ੍ਰਮੇਸ਼ਰ ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ ਵੀ ਹੈ ਅਤੇ ਵਿਆਪਕ ਵੀ ਹੈ। ਯਥਾ :—

੧. *'ਕੁਦਰਤਿ ਕਰਿਕੈ ਵਸਿਆ ਸੋਇ ॥'*

[ਸਿਰੀ ਰਾਗ ਕੀ ਵਾਰ, ਸਲੋਕ ਮਃ ੧, ਅੰਗ—੮੩]

੨. *'ਮਹਲਾ ੨॥ ਇਹੁ ਜਗੁ ਸਚੈ ਕੀ ਹੈ ਕੋਠੜੀ,*
*ਸਚੇ ਕਾ ਵਿਚਿ ਵਾਸੁ ॥'*
[ਆਸਾ ਦੀ ਵਾਰ ਮਹਲਾ ੧, ਅੰਗ—੪੬੩]

**ਨਿਰਭਉ ਨਿਰਵੈਰੁ** = ਇਹ ਦੋ ਲਫ਼ਜ਼ ਅਕਾਲ ਪੁਰਖ ਦੇ ਵਿਸ਼ੇਸ਼ਣ ਮੰਨੇ ਗਏ ਹਨ, ਕਿਉਂਕਿ ਕਰਤਾ ਪੁਰਖ ਨੇ ਜਿੰਨੀ ਵੀ ਸੂਖਮ ਜਾਂ ਸਥੂਲ ਸ੍ਰਿਸ਼ਟੀ ਰਚੀ ਹੈ, ਸਭ ਅੰਦਰ ਭੈ ਅਤੇ ਵੈਰ ਵੀ ਪੈਦਾ ਕਰ ਦਿੱਤਾ ਹੈ। ਹਰ ਜੀਵ ਦਾ ਸੁਭਾਅ ਹੈ, ਤਕੜੇ ਤੋਂ ਡਰਨਾ ਅਤੇ ਮਾੜੇ ਨੂੰ ਡਰਾਉਣਾ, ਇਹ ਬਿਮਾਰੀ ਦੇਵੀ-ਦੇਵਤਿਆਂ ਵਿਚ ਵੀ ਮੌਜੂਦ ਹੈ। ਸਿਰਫ਼ ਇਹ ਗੁਣ ਅਕਾਲ ਪੁਰਖ ਵਿਚ ਹੀ ਘਟਦੇ ਹਨ, ਭੈ ਤੋਂ ਰਹਿਤ ਹੋਣਾ ਅਤੇ ਵੈਰ ਭਾਵ ਤੋਂ ਰਹਿਤ ਹੋਣਾ।

**ਅਕਾਲ ਮੂਰਤਿ** = ਉਸ ਅਕਾਲ ਪੁਰਖ ਦਾ **ਮੂਰਤਿ** = ਸਰੂਪ ਕਾਲ-ਅਤੀਤ ਹੈ। ਬਾਕੀ ਜਿੰਨੀ ਵੀ ਭੌਤਿਕ ਸ੍ਰਿਸ਼ਟੀ ਹੈ, ਸਭ ਕਾਲ ਅਧੀਨ ਹੈ। ਯਥਾ :—

*'ਕਾਲ ਪਾਇ ਬ੍ਰਹਮਾ ਬਪੁ ਧਰਾ ॥*
*ਕਾਲ ਪਾਇ ਸਿਵਜੂ ਅਵਤਰਾ ॥*
*ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥*
*ਸਕਲ ਕਾਲ ਕਾ ਕੀਆ ਤਮਾਸਾ ॥੭॥'* [ਦਸਮ, ਅੰਗ—੧੩੯੬]

ਇਸ ਲਈ ਇਹ ਵਿਸ਼ੇਸ਼ਣ ਵੀ ਅਕਾਲ ਪੁਰਖ ਦਾ ਹੀ ਵਾਚਕ ਹੈ।

**ਅਜੂਨੀ** = ਅਕਾਲ ਪੁਰਖ ਜੂਨਾਂ ਤੋਂ ਮੁਕਤ ਹੈ, ਬਾਕੀ ਸਾਰੀ ਜੀਵ ਸ੍ਰਿਸ਼ਟੀ ਚੁਰਾਸੀ ਲੱਖ ਜੂਨਾਂ ਵਿਚ ਗ੍ਰਸਤ ਹੈ। ਯਥਾ :—

*'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥'*
[ਭੈਰਉ ਮਹਲਾ ੫, ਅੰਗ—੧੧੩੬]

ਜਿਸਦਾ ਭਾਵ ਇਹ ਹੈ ਕਿ ਜੋ ਮੁਖ ਉਸ ਅਕਾਲ ਪੁਰਖ ਨੂੰ ਕਿਸੇ ਜੂਨ ਵਿਚ ਆਇਆ ਕਹਿੰਦਾ ਹੈ, ਉਹ ਮੂੰਹ ਹੀ ਸੜ ਜਾਵੇ।

**ਸੈਭੰ** = ਉਹ ਅਕਾਲ ਪੁਰਖ ਸੁਤੇ ਪ੍ਰਕਾਸ਼ ਰੂਪ ਹੈ। ਉਸਦੇ ਮੁਕਾਬਲੇ ਤੇ ਸੂਰਜ, ਚੰਦ੍ਰਮਾਂ, ਤਾਰੇ, ਬਿਜਲੀ, ਅਗਨੀ ਆਦਿ ਖਟ-ਜੋਤੀਆਂ

ਪਰਤੇ ਪ੍ਰਕਾਸ਼ਮਾਨ ਹਨ। ਕਿਸੇ ਦਿਨ ਸੂਰਜ-ਚੰਦ੍ਰਮਾਂ ਆਦਿਕ ਭੌਤਿਕ ਪ੍ਰਕਾਸ਼ ਦੇ ਵਸੀਲੇ ਸਾਰੇ ਦੇ ਸਾਰੇ ਹੀ ਖ਼ਤਮ ਹੋ ਜਾਣਗੇ। ਸਿਰਫ਼ ਅਕਾਲ ਪੁਰਖ ਦੀ ਜੋਤ ਹੀ ਅਖੰਡ-ਜੋਤ ਹੈ, ਜੋ ਕਦੇ ਬੁਝਣ ਵਾਲੀ ਨਹੀਂ। ਯਥਾ :—

੧. *'ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥'*

[ਰਾਗੁ ਧਨਾਸਰੀ ਮਹਲਾ ੧, ਅੰਗ—੧੩]

੨. *'ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥'*

[ਦਸਮ, ਅੰਗ—੨੬]

**ਗੁਰਪ੍ਰਸਾਦਿ** = ਪੂਰਬੋਕਤ ਸਰੂਪ ਭੂਤ ਅਤੇ ਤਟੱਸਥੀ ਲੱਛਣਾਂ ਵਾਲਾ ਅਕਾਲ ਪੁਰਖ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ, ਕਿਉਂਕਿ ਗੁਰਮਤਿ ਦਾ ਸਿਧਾਂਤ ਹੈ ਕਿ ਗੁਰੂ ਦੁਆਰਾ ਹੀ ਉਸ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਯਥਾ :—

੧. *'ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੭]

੨. *'ਸਲੋਕੁ ਮਃ ੧॥ ਬਲਿਹਾਰੀ ਗੁਰ ਆਪਣੇ,*
*ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ,*
*ਕਰਤ ਨ ਲਾਗੀ ਵਾਰ॥੧॥*
*ਮਹਲਾ ੨॥ ਜੇ ਸਉ ਚੰਦਾ ਉਗਵਹਿ,*
*ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ,*
*ਗੁਰ ਬਿਨੁ ਘੋਰ ਅੰਧਾਰ॥੨॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੨]

੩. *'ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥'*

[ਸਿਰੀ ਰਾਗੁ ਮਹਲਾ ੧, ਅੰਗ—੫੯]

ਇਹ ਸਾਰੇ ਪ੍ਰਮਾਣ ਗੁਰੂ ਦੀ ਮਹਿਮਾ ਦੇ ਸਬੰਧ ਵਿਚ ਹੀ ਉਚਾਰਨ ਕੀਤੇ ਹਨ।

ਇਥੇ ਮਹਾਂਮੰਤਰ ਸੰਪੂਰਨ ਹੋਇਆ, ਜੋ ਅਕਾਲ ਪੁਰਖ ਨੇ ਆਪਣੇ ਮੁਖ ਤੋਂ ਉਚਾਰਨ ਕੀਤਾ ਸੀ। ਅੱਗੇ ਗੁਰੂ ਮਹਾਰਾਜ ਦੇ ਮੁਖੋਂ ਉਚਾਰਨ ਕੀਤੀ ਹੋਈ ਬਾਣੀ ਅਰੰਭ ਹੋ ਰਹੀ ਹੈ:—

## ਜਪੁ ॥

ਜਪੁ ਬਾਣੀ ਦਾ ਨਾਮ ਹੈ, ਵਾ:—ਜਪਣ ਜੋਗ। ਭਾਵ ਪੂਰਬੋਕਤ ਮਹਾਂਮੰਤਰ ਅਤੇ ਇਹ ਬਾਣੀ ਜਪਣ ਜੋਗ ਹੈ।

ਪਿਛਲੀ ਰਚਨਾ ਵਾਰਤਿਕ ਸੀ, ਇਸ ਤੋਂ ਅੱਗੇ ਕਾਵਿ ਰਚਨਾ ਸ਼ੁਰੂ ਹੁੰਦੀ ਹੈ। ਇਸ ਸਲੋਕ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਉਸ ਪਰਮ ਸ਼ਕਤੀ ਪ੍ਰਮਾਤਮਾ ਨੂੰ ਸਦੈਵੀ ਮੰਨ ਕੇ ਉਸਦਾ ਮੰਗਲ ਕੀਤਾ ਹੈ:—

**ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

**ਆਦਿ ਸਚੁ** = 'ਆਦਿ' ਉਸ ਸਮੇਂ ਦਾ ਪ੍ਰਤੀਕ ਹੈ, ਜਦੋਂ ਭੌਤਿਕ ਰਚਨਾ ਦਾ ਕੋਈ ਵੀ ਕਾਰਨ ਮੌਜੂਦ ਨਹੀਂ ਸੀ, ਉਸ ਵੇਲੇ ਵੀ ਅਕਾਲ ਪੁਰਖ ਵਾਹਿਗੁਰੂ ਮੌਜੂਦ ਸੀ। 'ਸਚੁ' ਪ੍ਰਮਾਤਮਾ ਦਾ ਵਾਚਕ ਹੈ। ਸਚੁ ਉਸਨੂੰ ਮੰਨਿਆ ਹੈ, ਜੋ ਤਿੰਨੇ ਕਾਲਾਂ ਵਿਚ ਨਾਸ਼ ਨਹੀਂ ਹੁੰਦਾ।

**ਜੁਗਾਦਿ ਸਚੁ** = 'ਜੁਗਾਦਿ' ਪਦ ਉਸ ਕਾਲ ਦਾ ਸੂਚਕ ਹੈ, ਜਦੋਂ ਪ੍ਰਕ੍ਰਿਤਕ ਰਚਨਾ ਦਾ ਆਰੰਭ ਹੋਇਆ, ਜੁਗ ਸਮੇਂ ਦਾ ਸੂਚਕ ਪਦ ਹੈ। ਜਦੋਂ ਜੁਗਾਂ ਦੀ ਸਿਰਜਨਾ ਹੋਈ, ਉਸ ਵੇਲੇ ਵੀ ਉਹ ਅਕਾਲ ਪੁਰਖ ਮੌਜੂਦ ਸੀ।

**ਹੈ ਭੀ ਸਚੁ** = 'ਹੈ' ਪਦ ਵਰਤਮਾਨ ਕਾਲ ਦਾ ਵਾਚਕ ਹੈ। ਉਹ

ਪ੍ਰਮਾਤਮਾ ਵਰਤਮਾਨ ਕਾਲ ਵਿਚ ਵੀ ਵਿਆਪਕ ਸਰੂਪ ਹੈ।

**ਨਾਨਕੁ ਹੋਸੀ ਭੀ ਸਚੁ** = ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਸਰਬ ਸ਼ਕਤੀਮਾਨ ਪ੍ਰਮਾਤਮਾ **ਹੋਸੀ** = ਭਵਿੱਖਤ ਕਾਲ ਨੂੰ ਵੀ ਸੱਚ ਹੋਵੇਗਾ।

'**ੴ**' ਤੋਂ ਲੈ ਕੇ '**ਨਾਨਕੁ ਹੋਸੀ ਭੀ ਸਚੁ**' ਤਕ ਸੰਪ੍ਰਦਾਇ ਵਿਚ ਮੂਲ ਮੰਤਰ ਮੰਨਿਆ ਗਿਆ ਹੈ।

ਇਸ ਤੋਂ ਅੱਗੇ ਉਪਦੇਸ਼ ਰੂਪ ਬਾਣੀ ਅਰੰਭ ਕੀਤੀ ਗਈ ਹੈ। ਸਿੱਧਾਂ ਵੱਲੋਂ ਪ੍ਰਸ਼ਨ ਹੋਇਆ :—

ਇਸ ਪੰਗਤੀ ਤੋਂ ਅਰਥ ਅਰੰਭ ਕਰਨਾ :—

ਕਿਵ, ਸਚਿਆਰਾ ਹੋਈਐ; ਕਿਵ, ਕੂੜੈ ਤੁਟੈ ਪਾਲਿ॥

ਇਹ ਮਨੁੱਖ ਸਚਿਆਰ ਕਿਵੇਂ ਹੋ ਸਕਦਾ ਹੈ ਅਤੇ ਕੂੜ ਦੀ **ਪਾਲਿ** = ਵੱਟ ਕਿਵੇਂ ਟੁੱਟ ਸਕਦੀ ਹੈ ?

ਅੱਗੋਂ ਗੁਰੂ ਨਾਨਕ ਸਾਹਿਬ ਜੀ ਨੇ ਸਿੱਧਾਂ ਤੋਂ ਪੁੱਛਿਆ, "ਤੁਸੀਂ ਦੱਸੋ ਤੁਹਾਡੇ ਮੱਤ ਅਨੁਸਾਰ ਸਚਿਆਰ ਹੋਣ ਅਤੇ ਕੂੜ ਦੀ ਵੱਟ ਤੋੜਨ ਦੇ ਕਿਹੜੇ ਸਾਧਨ ਹਨ ?" ਤਾਂ ਸਿੱਧਾਂ ਨੇ ਆਖਿਆ, "ਸਾਡੇ ਮੱਤ ਅਨੁਸਾਰ ਪਹਿਲਾ ਸਾਧਨ **ਸੋਚਿ** = ਕਰਮਕਾਂਡ (ਤਨ ਪਵਿੱਤਰ ਰੱਖਣ ਦੀ ਪ੍ਰਕਿਰਿਆ) ਨੂੰ ਮੰਨਿਆ ਹੈ ਕਿ **ਸੋਚਿ** = ਸੁੱਚ ਰੱਖ ਕੇ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ।" ਅੱਗੋਂ ਗੁਰੂ ਮਹਾਰਾਜ ਨੇ ਇਸ ਸਮਾਧਾਨ ਦਾ ਬਾ-ਦਲੀਲ ਖੰਡਨ ਕੀਤਾ :—

**ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ॥**

ਐ ਸਿਧ ਲੋਕੋ ! **ਸੋਚੈ** = ਕਰਮ ਕਾਂਡ ਅਨੁਸਾਰ ਰੱਖੀ ਹੋਈ ਤਨ ਦੀ ਸੁੱਚ-ਪਵਿੱਤਰਤਾ ਨਾਲ ਤਾਂ ਇਸ ਤਨ ਦੀ ਵੀ ਪਵਿੱਤਰਤਾ ਨਹੀਂ ਹੁੰਦੀ, ਜੇਕਰ ਲੱਖਾਂ ਵਾਰ ਵੀ **ਸੋਚੀ** = ਸੁਚਮਤਾ ਰੱਖ ਲਵੇ। ਯਥਾ :—

*'ਅਨਿਕ ਜਲਾ ਜੇ ਧੋਵੈ ਦੇਹੀ॥*
*ਮੈਲੁ ਨ ਉਤਰੈ ਸੁਧੁ ਨ ਤੇਹੀ॥੨॥'*

[ਗਉੜੀ ਮਹਲਾ ੫, ਅੰਗ—੨੦੦]

ਇਹ ਸਰੀਰ ਤਾਂ ਕੱਚੀ ਕੰਧ ਵਾਂਗ ਹੈ, ਜਿੰਨਾ ਮਰਜ਼ੀ ਇਸਨੂੰ ਧੋ ਲਵੋ, ਇਸ ਵਿੱਚੋਂ ਮੈਲ ਸ੍ਰਵਦੀ ਹੀ ਰਹਿੰਦੀ ਹੈ। ਯਥਾ :—

*'ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥'*

[ਮਾਰੂ ਮਹਲਾ ੪, ਅੰਗ—੯੯੮]

ਫਿਰ ਸਿੱਧਾਂ ਨੇ ਕਿਹਾ, "ਸਾਡੇ ਮੱਤ ਅਨੁਸਾਰ ਸਚਿਆਰ ਹੋਣ ਦਾ ਦੂਜਾ ਸਾਧਨ **ਚੁਪਿ** = ਮੋਨ ਹੈ।" ਤਾਂ ਗੁਰੂ ਮਹਾਰਾਜ ਇਸਦਾ ਵੀ ਬਾ-ਦਲੀਲ ਖੰਡਨ ਕਰਦੇ ਹਨ :—

## ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥

**ਚੁਪੈ** = ਬਾਣੀ ਦਾ ਮੋਨ ਧਾਰਨ ਨਾਲ, ਬਾਣੀ ਦੀ ਵੀ ਚੁੱਪ ਨਹੀਂ ਹੁੰਦੀ, ਜੇਕਰ ਇਹ ਮਨੁੱਖ **ਲਿਵ ਤਾਰ** = ਤੇਲ ਧਾਰਾ ਵੱਤ ਆਪਣੀ ਸੁਰਤ ਬਗਲ-ਸਮਾਧੀ ਵਿਚ ਲਾਈ ਰੱਖੇ। ਯਥਾ :—

*'ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥'*

[ਮਾਰੂ ਮਹਲਾ ੫, ਅੰਗ—੧੦੦੩]

ਫਿਰ ਸਿੱਧਾਂ ਨੇ ਕਿਹਾ, "ਸਾਡੇ ਮੱਤ ਅਨੁਸਾਰ ਸਚਿਆਰ ਹੋਣ ਦਾ ਤੀਜਾ ਸਾਧਨ ਵਰਤ ਰੱਖਣਾ (ਭੁਖੇ ਰਹਿਣਾ) ਹੈ।" ਇਸਦਾ ਵੀ ਗੁਰੂ ਮਹਾਰਾਜ ਖੰਡਨ ਕਰਦੇ ਹਨ :—

## ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ ॥

**ਭੁਖਿਆ** = ਭੁੱਖੇ ਰਹਿਣ ਨਾਲ **ਭੁਖਿਆ** = ਵਰਤਧਾਰੀਆਂ ਦੇ ਤਨ ਦੀ ਭੁੱਖ ਵੀ ਨਾ ਨਵਿਰਤ ਹੋ ਸਕੀ ਅਤੇ ਮਨ ਦੀ ਭੁੱਖ ਤਾਂ ਦੂਰ ਹੋ ਹੀ ਨਹੀਂ ਸਕਦੀ। ਜੇਕਰ ਇਹ ਮਨੁੱਖ ਵਰਤ ਆਦਿਕ ਰੱਖ ਕੇ, ਵਰਤ ਦਾ ਫਲ, **ਬੰਨਾ ਪੁਰੀਆ ਭਾਰ** = ਅਨੇਕਾਂ ਪੁਰੀਆਂ ਦੇ ਪਦਾਰਥਾਂ ਦੇ ਭਾਰ, ਭਾਵ ਪੰਡਾਂ ਵੀ ਬੰਨ੍ਹ ਲਵੇ, ਸਮਦਾ ਵੀ ਪ੍ਰਾਪਤ ਕਰ ਲਵੇ। ਕਿਉਂਕਿ ਵਰਤ ਆਦਿਕ ਰੱਖਣ ਵਾਲੇ ਸਾਧੂ ਦਿੱਬ ਲੋਕ ਦੇ ਪਦਾਰਥਾਂ ਦੀ ਇੱਛਾ ਰੱਖਦੇ ਹਨ।

ਫਿਰ ਸਿੱਧਾਂ ਨੇ ਕਿਹਾ ਕਿ ਸਾਡੇ ਮੱਤ ਅਨੁਸਾਰ ਸਚਿਆਰ ਬਣਨ

ਦਾ ਚੌਥਾ ਸਾਧਨ ਸ਼ਾਸਤਰਾਂ ਦੀ ਸਿਆਣਪ ਹੈ। ਇਸਦਾ ਵੀ ਗੁਰੂ ਮਹਾਰਾਜ ਖੰਡਨ ਕਰਦੇ ਹਨ :—

**ਸਹਸ ਸਿਆਣਪਾ ਲਖ ਹੋਹਿ;**
**ਤ ਇਕ ਨ ਚਲੈ ਨਾਲਿ ॥**

ਐ ਸਿੱਧ ਲੋਕੋ ! ਇਸ ਮਨੁੱਖ ਕੋਲ ਭਾਵੇਂ ਹਜ਼ਾਰਾਂ ਗ੍ਰੰਥਾਂ ਦੀਆਂ ਲੱਖਾਂ ਹੀ **ਸਿਆਣਪਾ** = ਉਕਤੀਆਂ-ਜੁਗਤੀਆਂ ਹੋਣ, ਉਨ੍ਹਾਂ ਵਿੱਚੋਂ ਇਕ ਵੀ ਸਿਆਣਪ ਸਚਿਆਰ ਹੋਣ ਵਿਚ ਕਾਮਯਾਬ ਨਹੀਂ ਹੋ ਸਕਦੀ।

ਆਖ਼ਰ ਸਿੱਧ ਲਾਜਵਾਬ ਹੋਏ ਤੇ ਬੇਨਤੀ ਕੀਤੀ, "ਮਹਾਰਾਜ ਆਪ ਹੀ ਦੱਸੋ ਕਿ ਸਚਿਆਰ ਹੋਣ ਦਾ ਸਫ਼ਲ ਤਰੀਕਾ ਕਿਹੜਾ ਹੈ ?" ਤਾਂ ਗੁਰੂ ਮਹਾਰਾਜ ਨੇ ਅਖ਼ੀਰਲੀ ਪੰਗਤੀ ਉਚਾਰਨ ਕੀਤੀ :—

**ਕਿਵ, ਸਚਿਆਰਾ ਹੋਈਐ; ਕਿਵ, ਕੂੜੈ ਤੁਟੈ ਪਾਲਿ ॥**

ਇਸ ਪੰਗਤੀ ਦਾ ਅਰਥ ਅਰੰਭ ਵਿਚ ਹੋ ਚੁੱਕਾ ਹੈ।

**ਹੁਕਮਿ ਰਜਾਈ ਚਲਣਾ;**
**ਨਾਨਕ ਲਿਖਿਆ ਨਾਲਿ ॥੧॥**

ਐ ਸਿੱਧ ਲੋਕੋ ! ਇਹ ਤਾਂ ਹਰ ਮਨੁੱਖ ਦੇ ਨਾਲ ਧੁਰ ਦਰਗਾਹ ਤੋਂ ਲਿਖਿਆ ਹੋਇਆ ਹੈ ਕਿ ਸਚਿਆਰ ਹੋਣ ਵਾਸਤੇ **ਰਜਾਈ** = ਰਜਾ ਦਾ ਮਾਲਕ ਜੋ ਅਕਾਲ ਪੁਰਖ ਹੈ, ਉਸਦੇ ਹੁਕਮ ਵਿਚ ਚੱਲਣਾ ਚਾਹੀਦਾ ਹੈ। ਯਥਾ :—

*'ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥'*

[ਆਸਾ ਸੇਖ ਫਰੀਦ ਜੀਉ, ਅੰਗ—੪੮੮]

ਸਿੱਧਾਂ ਨੇ ਲਾਜਵਾਬ ਹੋ ਕੇ ਫਿਰ ਗੁਰੂ ਮਹਾਰਾਜ ਦੇ ਅੱਗੇ ਬੇਨਤੀ ਕੀਤੀ, "ਗੁਰੂ ਮਹਾਰਾਜ ਜੀ ! ਆਪ ਜੀ ਨੇ ਸਚਿਆਰ ਬਣਨ ਵਾਸਤੇ ਦਰਗਾਹੀ ਹੁਕਮ ਵਿਚ ਚੱਲਣ ਲਈ ਆਖਿਆ ਹੈ, ਉਸ ਹੁਕਮ ਦੇ ਸਬੰਧ

ਵਿਚ ਸਾਨੂੰ ਕੁਝ ਸਮਝਾਉ ਕਿ ਉਹ ਹੁਕਮ ਕੀ ਹੈ ? ਤਾਂ ਗੁਰੂ ਮਹਾਰਾਜ ਜੀ ਨੇ ਦੂਜੀ ਪਉੜੀ ਉਚਾਰਨ ਕੀਤੀ, ਜਿਸ ਵਿਚ ਹੁਕਮ ਦੀ ਖੋਲ੍ਹ ਕੇ ਵਿਆਖਿਆ ਕੀਤੀ ਹੈ :—

**ਹੁਕਮੀ ਹੋਵਨਿ ਆਕਾਰ; ਹੁਕਮੁ ਨ ਕਹਿਆ ਜਾਈ ॥**

ਐ ਸਿੱਧ ਲੋਕੋ! ਉਸ ਦੈਵੀ ਅਤੇ ਦਰਗਾਹੀ ਹੁਕਮ ਵਿਚ **ਆਕਾਰ** = ਦ੍ਰਿਸ਼ਟਮਾਨ ਪ੍ਰਪੰਚ ਪੈਦਾ ਹੋ ਰਿਹਾ ਹੈ। ਭਾਵ ਦੁਨੀਆਂ ਦੀ ਹਰ ਚੀਜ਼, ਹਰ ਜੀਵ ਅਤੇ ਹਰ ਸਰੀਰ ਉਸ ਪ੍ਰਭੂ ਦੇ ਹੁਕਮ ਵਿਚ ਪੈਦਾ ਹੋ ਰਹੇ ਹਨ। ਉਸ ਪ੍ਰਭੂ ਦੇ ਦੈਵੀ ਹੁਕਮ ਬਾਰੇ ਕੁਝ ਵੀ ਬਿਆਨ ਨਹੀਂ ਕੀਤਾ ਜਾ ਸਕਦਾ ਕਿ ਉਹ ਹੁਕਮ ਕਿਉਂ ? ਕਿਵੇਂ ? ਕਿੱਥੇ ? ਤੇ ਕਿਸ ਰੂਪ ਵਿਚ ਵਰਤ ਰਿਹਾ ਹੈ ? ਦਰਅਸਲ ਹੁਕਮ ਅਨੰਤ ਚੇਤਨਾ 'ਦੈਵੀ ਸ਼ਕਤੀ' ਦਾ ਨਾਮ ਹੈ, ਅਤੇ ਉਹ ਸ਼ਕਤੀ ਪ੍ਰਭੂ ਨਾਲ ਅਭੇਦ ਹੈ।

**ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ ॥**

ਉਸ ਸਰਬ ਸ਼ਕਤੀਮਾਨ ਅਕਾਲ ਪੁਰਖ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੋ ਰਹੇ ਹਨ ਅਤੇ ਉਸ ਕਰਤਾ ਪੁਰਖ ਦੇ ਹੁਕਮ ਵਿਚ ਹੀ ਇਨ੍ਹਾਂ ਜੀਵਾਂ ਨੂੰ ਦੀਨ-ਦੁਨੀਆਂ ਦੀ ਵਡਿਆਈ ਪ੍ਰਾਪਤ ਹੁੰਦੀ ਹੈ। ਪਰ ਵਡਿਆਈ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਜਿਹੜੇ ਅਕਾਲ ਪੁਰਖ ਦੀ ਭਗਤੀ, ਗੁਰੂ ਮਹਾਰਾਜ ਦੀ ਸੇਵਾ ਕਰਦੇ ਹਨ। ਯਥਾ :—

*'ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੫]

**ਹੁਕਮੀ ਉਤਮੁ ਨੀਚੁ;**
**ਹੁਕਮਿ ਲਿਖਿ, ਦੁਖ ਸੁਖ ਪਾਈਅਹਿ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਸ ਪ੍ਰਭੂ ਦੇ ਹੁਕਮ ਵਿਚ ਕੋਈ ਚੰਗੇ ਕਰਮ ਕਰਕੇ **ਉਤਮੁ** = ਸ੍ਰੇਸ਼ਟ ਤੇ ਕੋਈ ਮਾੜੇ ਕਰਮ ਕਰਕੇ **ਨੀਚੁ** = ਕਨਿਸ਼ਟ ਬਣ ਜਾਂਦਾ ਹੈ ਅਤੇ ਉਸ ਪ੍ਰਭੂ ਦੇ ਹੁਕਮ ਵਿਚ ਹੀ ਲਿਖੇ ਹੋਏ ਚੰਗੇ-ਮਾੜੇ ਕਰਮਾਂ ਦਾ ਫਲ ਇਹ ਜੀਵ ਦੁਖ-ਸੁਖ

ਪਾਉਂਦੇ ਹਨ। ਯਥਾ :—

*'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥'*

[ਰਾਗੁ ਆਸਾ ਮਹਲਾ ੧, ਅੰਗ—੪੩੩]

ਭਾਵ ਦੁਖ ਤੇ ਸੁਖ ਕਰਮਾਂ ਦਾ ਫਲ ਹੈ, ਪਰ ਇਨ੍ਹਾਂ ਕਰਮਾਂ ਤੇ ਪ੍ਰਭੂ ਦਾ ਹੁਕਮ ਹਾਵੀ ਹੈ।

## ਇਕਨਾ ਹੁਕਮੀ ਬਖਸੀਸ;
## ਇਕਿ ਹੁਕਮੀ ਸਦਾ ਭਵਾਈਅਹਿ ॥

ਉਸ ਪ੍ਰਭੂ ਦੇ ਹੁਕਮ ਵਿਚ ਇਕ ਸੇਵਾ ਤੇ ਸਿਮਰਨ ਕਰਨ ਵਾਲੇ ਗੁਰਮੁਖਾਂ ਨੂੰ **ਬਖਸੀਸ** = ਭਗਤੀ ਤੇ ਦੈਵੀ ਗਿਆਨ ਦੀਆਂ ਬਖ਼ਸ਼ਿਸ਼ਾਂ ਪ੍ਰਾਪਤ ਹੁੰਦੀਆਂ ਹਨ ਅਤੇ ਇਕ ਪਾਪੀ ਜੀਵਾਂ ਨੂੰ ਉਸ ਪ੍ਰਭੂ ਦੇ ਹੁਕਮ ਵਿਚ ਚੁਰਾਸੀ ਲੱਖ ਜੂਨਾਂ ਵਿਚ ਭਰਮਾਇਆ ਜਾਂਦਾ ਹੈ। ਯਥਾ :—

*'ਕਈ ਜਨਮ ਭਏ ਕੀਟ ਪਤੰਗਾ ॥*
*ਕਈ ਜਨਮ ਗਜ ਮੀਨ ਕੁਰੰਗਾ ॥'*

[ਗਉੜੀ ਗੁਆਰੇਰੀ ਮਹਲਾ ੫, ਅੰਗ—੧੭੬]

## ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਮੁੱਕਦੀ ਗੱਲ ਇਹ ਹੈ ਕਿ ਜੋ ਵੀ ਕੁਝ ਸੰਸਾਰ ਵਿਚ ਵਰਤ ਜਾਂ ਵਾਪਰ ਰਿਹਾ ਹੈ, ਇਹ ਸਭ ਕੁਝ ਉਸ ਦਰਗਾਹੀ ਹੁਕਮ ਵਿਚ ਹੀ ਵਾਪਰ ਰਿਹਾ ਹੈ। ਕੁਝ ਵੀ ਉਸਦੇ ਹੁਕਮ ਤੋਂ ਬਾਹਰ ਨਹੀਂ ਹੋ ਸਕਦਾ।

## ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥੨॥

ਜੇ ਕੋਈ ਅਕਾਲ ਪੁਰਖ ਦੇ ਉਸ ਅਨੰਤ ਚੇਤਨਾ ਰੂਪ ਦਰਗਾਹੀ ਹੁਕਮ ਨੂੰ ਸਮਝ ਲੈਂਦਾ ਹੈ ਤਾਂ ਫਿਰ ਉਹ ਹਉਮੈ ਵਿਚ ਕੋਈ ਵੀ ਬਚਨ ਨਹੀਂ ਆਖਦਾ, ਇਹ ਉਸਦੀ ਨਿਸ਼ਾਨੀ ਹੈ। ਹੁਕਮ ਨੂੰ ਬੁੱਝਣ ਵਾਲਾ

ਤਾਂ ਇਹੀ ਆਖੇਗਾ :—

੧. *'ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥*
*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ,*
*ਜਿਉ ਭਾਵੈ ਤਿਵੈ ਬਖਸਿ ॥'*

[ਸੂਹੀ ਮਹਲਾ ੪, ਅੰਗ—੭੩੬]

੨. *'ਆਪੇ ਹਰਿ ਇਕ ਰੰਗੁ ਹੈ, ਆਪੇ ਬਹੁ ਰੰਗੀ ॥*
*ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥'*

[ਤਿਲੰਗ ਮਹਲਾ ੪, ਅੰਗ—੭੨੬]

ਸਿੱਧਾਂ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਬੇਨਤੀ ਕੀਤੀ, "ਜਿਸ ਵਾਹਿਗੁਰੂ ਦੇ ਹੁਕਮ ਵਿਚ ਸਭ ਕੁਝ ਹੋ ਰਿਹਾ ਹੈ, ਕੋਈ ਉਸਦੀ ਸਿਫ਼ਤ ਕਰਨ ਵਾਲਾ ਵੀ ਹੈ ?" ਤਾਂ ਸਤਿਗੁਰੂ ਮਹਾਰਾਜ ਇਸਦਾ ਉੱਤਰ ਅੱਗੇ ਦਿੰਦੇ ਹਨ :—

## ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥

ਐ ਸਿੱਧ ਲੋਕੋ ! ਕੋਈ ਉਸ ਸਰਬ ਸ਼ਕਤੀਮਾਨ ਅਕਾਲ ਪੁਰਖ ਦੇ **ਤਾਣੁ** = ਬਲ ਨੂੰ ਗਾ ਰਿਹਾ ਹੈ। ਯਥਾ :—

*'ਚਤੁਰ ਦਿਸਾ ਕੀਨੋ ਬਲੁ ਅਪਣਾ ਸਿਰ ਊਪਰਿ ਕਰੁ ਧਾਰਿਓ ॥'*

[ਧਨਾਸਰੀ ਮਹਲਾ ੫, ਅੰਗ—੬੮੧]

ਉਸ ਅਕਾਲ ਪੁਰਖ ਦੇ ਬਲ ਨੂੰ ਉਹੀ ਗਾਉਂਦਾ ਹੈ, ਜਦੋਂ ਕਿਸੇ ਨੂੰ ਵਾਹਿਗੁਰੂ ਪ੍ਰਮੇਸ਼ਰ ਵੱਲੋਂ **ਤਾਣੁ** = ਬਲ ਪ੍ਰਾਪਤ ਹੁੰਦਾ ਹੈ।

## ਗਾਵੈ ਕੋ ਦਾਤਿ; ਜਾਣੈ ਨੀਸਾਣੁ ॥

(ੳ) ਕੋਈ ਵਿਅਕਤੀ ਉਸ ਪ੍ਰਭੂ ਦੀ **ਦਾਤਿ** = ਬਖ਼ਸ਼ਿਸ਼; ਸੇਵਾ-ਸਿਮਰਨ ਅਤੇ ਨਾਮ-ਬਾਣੀ ਨੂੰ, ਉਸਦੀ ਪ੍ਰਾਪਤੀ ਦਾ **ਨੀਸਾਣੁ** = ਪ੍ਰਮਾਣ ਪੱਤਰ ਜਾਣ ਕੇ, ਉਸ ਰਾਹੀਂ ਪ੍ਰਭੂ ਦੇ ਗੁਣ ਗਾ ਰਿਹਾ ਹੈ।

(ਅ) ਕੋਈ ਵਿਅਕਤੀ ਉਸ ਵਾਹਿਗੁਰੂ ਪ੍ਰਮੇਸ਼ਰ ਤੋਂ ਕੋਈ ਦਾਤ ਪ੍ਰਾਪਤ ਕਰਕੇ, ਉਸਦੇ ਜਸ ਨੂੰ ਗਾ ਰਿਹਾ ਹੈ ਅਤੇ ਉਸਨੂੰ **ਨੀਸਾਣੁ** = ਹਾਜਰ

ਸਮਝ ਕੇ ਉਸਦੇ ਜਸ ਨੂੰ ਗਾ ਰਿਹਾ ਹੈ। ਯਥਾ :—

੧. *'ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥*
*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥'*

[ਆਸਾ ਮਹਲਾ ੫, ਅੰਗ—੩੯੭]

੨. *'ਕਿ ਜਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥'*

[ਦਸਮ, ਅੰਗ—੮]

## ਗਾਵੈ ਕੋ; ਗੁਣ ਵਡਿਆਈਆ ਚਾਰ ॥

ਕੋਈ **ਚਾਰ** = ਸੁੰਦਰ ਗੁਣ ਅਤੇ ਵਡਿਆਈਆਂ ਪ੍ਰਾਪਤ ਕਰਕੇ ਉਸ ਪ੍ਰਭੂ ਦੇ ਗੁਣ ਗਾ ਰਿਹਾ ਹੈ। ਯਥਾ :—

*'ਸਭਿ ਗੁਣ ਤੇਰੇ ਮੈ ਨਾਹੀ ਕੋਇ ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ ॥'*

[ਜਪੁਜੀ ਸਾਹਿਬ, ਅੰਗ—੪]

## ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ ॥

ਐ ਸਿੱਧ ਲੋਕੋ ! ਕੋਈ ਪੰਡਿਤ **ਵਿਦਿਆ ਵਿਖਮੁ** = ਕਠਨ ਵਿਦਿਆ; ਵੇਦ ਸ਼ਾਸਤਰ, ਵੇਦ ਦੇ ਖਟ ਅੰਗ, ਜੋਤਿਸ਼, ਵਿਆਕਰਣ ਆਦਿਕ ਦੀ ਵੀਚਾਰ ਕਰਕੇ ਉਸ ਵਾਹਿਗੁਰੂ ਦੇ ਜਸ ਨੂੰ ਗਾ ਰਿਹਾ ਹੈ।

## ਗਾਵੈ ਕੋ; ਸਾਜਿ ਕਰੇ ਤਨੁ ਖੇਹ ॥

ਅਤੇ ਕੋਈ ਭੌਤਿਕ ਵਿਗਿਆਨੀ ਇਸ ਢੰਗ ਨਾਲ ਪ੍ਰਭੂ ਦਾ ਜਸ ਗਾ ਰਿਹਾ ਹੈ ਕਿ ਉਹ ਪ੍ਰਭੂ ਆਪਣੀ ਕੁਦਰਤ ਦੁਆਰਾ **ਤਨੁ** = ਸਰੀਰ ਰਚ ਕੇ ਫਿਰ **ਖੇਹ** = ਮਿੱਟੀ ਕਰ ਦਿੰਦਾ ਹੈ। ਯਥਾ :—

*'ਮਾਟੀ ਮਾਟੀ ਹੋਈ ਏਕ ॥'*

[ਰਾਮਕਲੀ ਮਹਲਾ ੫, ਅੰਗ—੮੮੫]

ਇਸ ਪੰਗਤੀ ਵਿਚ ਦੇਹ ਨੂੰ ਪੰਜਾਂ ਤੱਤਾਂ ਦੀ ਮਿੱਟੀ ਦਾ ਕਾਰਜ ਮੰਨ ਕੇ ਆਖ਼ਿਰ ਮਿੱਟੀ ਹੀ ਹੁੰਦੀ ਦਰਸਾਇਆ ਹੈ।

## ਗਾਵੈ ਕੋ; ਜੀਅ ਲੈ ਫਿਰਿ ਦੇਹ॥

ਕੋਈ ਰੂਹ ਵਿਗਿਆਨੀ, ਇਸ ਢੰਗ ਨਾਲ ਵਾਹਿਗੁਰੂ ਦਾ ਜਸ ਗਾ ਰਿਹਾ ਹੈ ਕਿ ਉਹ ਅਕਾਲ ਪੁਰਖ ਇਸ ਜੀਵ ਨੂੰ **ਜੀਅ** = ਜਿੰਦ-ਜਾਨ ਜਾਂ ਜੀਵ-ਕਲਾ ਦੇ ਕੇ, ਫਿਰ ਵਾਪਿਸ ਲੈ ਲੈਂਦਾ ਹੈ। ਭਾਵ ਸਰੀਰ ਤੇ ਜ਼ਮੀਰ ਦਾ ਸੰਜੋਗ-ਵਿਜੋਗ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਯਥਾ :—

*'ਮਹਲਾ ੧॥ ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥*
*ਜੀਵਿ ਜੀਵਿ ਮੁਏ ਮੁਏ ਜੀਵੇ॥'*

[ਸਾਰਗ ਕੀ ਵਾਰ ਮਹਲਾ ੪, ਅੰਗ—੧੨੩੮]

## ਗਾਵੈ ਕੋ; ਜਾਪੈ ਦਿਸੈ ਦੂਰਿ॥

ਕੋਈ ਪਰੋਖ ਗਿਆਨੀ, ਜਿਸਨੂੰ ਉਹ ਪ੍ਰਭੂ ਦੂਰ ਦਿਸਦਾ ਹੈ, ਉਹ ਉਸਨੂੰ ਦੂਰ ਜਾਣ ਕੇ, ਉਸਦੇ ਜਸ ਨੂੰ ਗਾ ਰਿਹਾ ਹੈ।

## ਗਾਵੈ ਕੋ; ਵੇਖੈ ਹਾਦਰਾ ਹਦੂਰਿ॥

ਕੋਈ ਤੱਤ ਗਿਆਨੀ, ਉਸ ਅਕਾਲ ਪੁਰਖ ਨੂੰ **ਹਾਦਰਾ ਹਦੂਰਿ** = ਹਾਜਰ-ਨਾਜਰ (ਪ੍ਰਤੱਖ) ਵੇਖ ਕੇ, ਉਸਦੇ ਜਸ ਨੂੰ ਗਾ ਰਿਹਾ ਹੈ। ਯਥਾ :—

*'ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥*
*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ॥*
*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥'*

[ਸਿਰੀ ਰਾਗੁ ਮਹਲਾ ੫, ਅੰਗ—੨੪]

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਕੀ ਸਾਰੇ ਜੀਵ ਉਸ ਪ੍ਰਭੂ ਦੇ ਜਸ ਨੂੰ ਹੀ ਗਾਉਂਦੇ ਹਨ ਜਾਂ ਉਸਦੀ ਕਥਾ-ਵਿਆਖਿਆ ਵੀ ਕਰਦੇ ਹਨ?" ਤਾਂ ਸਤਿਗੁਰੂ ਮਹਾਰਾਜ ਇਸਦਾ ਇਹਨਾਂ ਪੰਗਤੀਆਂ ਵਿਚ ਉੱਤਰ ਦਿੰਦੇ ਹਨ :—

## ਕਥਨਾ ਕਥੀ; ਨ ਆਵੈ ਤੋਟਿ॥
## ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ॥

ਐ ਸਿੱਧ ਲੋਕੋ! **ਕੋਟਿ ਕੋਟਿ** = ਕਰੋੜਾਂ ਹੀ ਕਰੋੜਾਂ ਪੰਡਿਤ ਵਿਦਵਾਨ, ਕਰੋੜਾਂ ਹੀ **ਕੋਟੀ** = ਉਕਤੀਆਂ-ਜੁਗਤੀਆਂ ਨਾਲ **ਕਥਨਾ ਕਥੀ** = ਉਸ ਪ੍ਰਭੂ ਦੀ ਸਰੂਪ ਭੂਤ ਅਤੇ ਤਟੱਸਥੀ ਲਖਸ਼ਣਾਂ ਵਾਲੀ ਕਥਾ ਕਥਨ ਕਰਦੇ ਹਨ।

**ਕਥਿ ਕਥਿ ਕਥੀ** = ਕਰੋੜਾਂ ਨੇ ਹੀ ਪਿੱਛੇ ਕਥਨ ਕੀਤੀ, ਕਰੋੜਾਂ ਹੀ ਹੁਣ ਕਰ ਰਹੇ ਹਨ ਅਤੇ ਕਰੋੜਾਂ ਹੀ ਅੱਗੇ ਨੂੰ ਕਰਨਗੇ। ਭਾਵ ਤਿੰਨੇ ਕਾਲਾਂ ਵਿਚ ਮਨ, ਬਾਣੀ, ਸਰੀਰ ਕਰਕੇ ਪੂਰਾ ਟਿੱਲ ਲਾ ਕੇ ਵੀ ਕਥਾ-ਵਾਰਤਾ ਕਰਦੇ ਹਨ, ਪਰ ਫਿਰ ਵੀ ਉਸ ਕਥਾ ਦਾ **ਤੋਟਿ** = ਤੋਟਾ ਨਹੀਂ ਆਉਂਦਾ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਜਿੰਨੇ ਵੀ ਜੀਵ ਉਸ ਪ੍ਰਭੂ ਦਾ ਜਸ ਗਾਉਂਦੇ ਹਨ ਜਾਂ ਕਥਾ-ਵਾਰਤਾ ਕਰਦੇ ਹਨ, ਉਨ੍ਹਾਂ ਨੂੰ ਖਾਨ-ਪਾਨ ਲਈ ਖ਼ੁਰਾਕ ਕੌਣ ਦਿੰਦਾ ਹੈ ?" ਤਾਂ ਸਤਿਗੁਰੂ ਮਹਾਰਾਜ ਫ਼ੁਰਮਾਉਂਦੇ ਹਨ :—

**ਦੇਦਾ ਦੇ; ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ; ਖਾਹੀ ਖਾਹਿ ॥**

ਐ ਸਿੱਧ ਲੋਕੋ! **ਦੇਦਾ** = ਦੇਣ ਵਾਲਾ ਦਾਤਾ ਉਹ ਪ੍ਰਭੂ ਹੈ। ਸਭ ਜੀਵਾਂ ਨੂੰ ਹਰ ਵਸਤੂ ਉਹੀ ਦਿੰਦਾ ਹੈ ਅਤੇ ਲੈਣ ਵਾਲੇ ਜੀਵ, ਲੈ-ਲੈ ਕੇ, ਵਰਤ-ਵਰਤ ਕੇ ਥੱਕ ਜਾਂਦੇ ਹਨ।

ਉਸਦੀ ਦਿੱਤੀ ਹੋਈ ਦਾਤ ਨੂੰ ਜੁਗਾ-ਜੁਗੰਤਰਾਂ ਤਕ **ਖਾਹੀ ਖਾਹਿ** = ਛਕਦੇ ਹੀ ਛਕਦੇ ਰਹਿੰਦੇ ਹਨ, ਕਦੇ ਤੋਟ ਨਹੀਂ ਆਉਂਦੀ। ਯਥਾ :—

*'ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥*
*ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਕੋਈ ਜੀਵ ਕਿਸ ਰਾਹ ਫਿਰ ਰਿਹਾ ਹੈ, ਕੋਈ ਕਿਸ ਰਾਹ! ਅਕਸਰ ਇਨ੍ਹਾਂ 'ਤੇ ਕਿਸੇ ਦਾ ਕੰਟਰੋਲ ਵੀ ਹੈ ?" ਤਾਂ ਹਜ਼ੂਰ ਫੁਰਮਾਉਂਦੇ ਹਨ :—

**ਹੁਕਮੀ; ਹੁਕਮੁ ਚਲਾਏ ਰਾਹੁ ॥**
**ਨਾਨਕ; ਵਿਗਸੈ ਵੇਪਰਵਾਹੁ ॥੩॥**

ਐ ਸਿੱਧ ਲੋਕੋ! **ਹੁਕਮੀ** = ਪ੍ਰਭੂ, ਹੁਕਮ ਦਾ ਮਾਲਕ ਹੈ, ਉਹ ਆਪਣੇ ਹੁਕਮ ਦੁਆਰਾ ਹੀ ਹਰ ਜੀਵ ਨੂੰ ਕਿਸੇ ਨਾ ਕਿਸੇ ਰਾਹ ਤੋਰ ਰਿਹਾ ਹੈ।

ਫਿਰ ਇਨ੍ਹਾਂ ਜੀਵਾਂ ਦੀ ਨਾਦਾਨਗੀ ਅਤੇ ਅਲਪੱਗਤਾ ਨੂੰ ਵੇਖ-ਵੇਖ ਕੇ ਉਹ ਬੇਪ੍ਰਵਾਹ ਮਾਲਕ ਪ੍ਰਸੰਨ ਹੁੰਦਾ ਹੈ, ਜਿਵੇਂ ਬੱਚੇ ਦੀ ਬਾਲ ਲੀਲ੍ਹਾ ਨੂੰ ਵੇਖ ਕੇ ਮਾਤਾ-ਪਿਤਾ ਖ਼ੁਸ਼ ਹੁੰਦੇ ਹਨ।

ਸਿੱਧਾਂ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਬੇਨਤੀ ਕੀਤੀ, "ਐ ਸਤਿਗੁਰੂ ਜੀ! ਉਹ ਪ੍ਰਭੂ ਬੇਪ੍ਰਵਾਹ ਤੇ ਸਰਬ-ਸ਼ਕਤੀਮਾਨ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਉਸਦਾ ਰਾਜ ਪ੍ਰਬੰਧ, ਰਾਸ਼ਟਰੀ ਭਾਸ਼ਾ ਅਤੇ ਅਨਕੂਲ ਨਜ਼ਰਾਨਾ ਕਿਹੜਾ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਸਾਚਾ ਸਾਹਿਬ, ਸਾਚੁ ਨਾਇ; ਭਾਖਿਆ ਭਾਉ ਅਪਾਰੁ ॥**

ਐ ਸਿੱਧ ਲੋਕੋ! ਉਹ ਪ੍ਰਭੂ **ਸਾਚਾ ਸਾਹਿਬ** = ਸੱਚਾ ਪਾਤਸ਼ਾਹ ਹੈ ਅਤੇ ਉਸਦਾ **ਨਾਇ** = ਨਾਮ, ਅਥਵਾ :—ਨਿਆਂ ਵੀ ਸੱਚਾ ਹੈ। ਯਥਾ :—

*'ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥'*
[ਆਸਾ ਦੀ ਵਾਰ ਮਹਲਾ ੧, ਅੰਗ—੪੬੩]

ਅਤੇ ਉਸਦੀ **ਭਾਖਿਆ** = ਬੋਲੀ, ਭਾਵ ਰਾਸ਼ਟਰੀ ਭਾਸ਼ਾ ਪ੍ਰੇਮ, **ਅਪਾਰੁ** = ਬਹੁਤ ਹੀ ਮਨਪਸੰਦ ਭਾਸ਼ਾ ਹੈ। ਯਥਾ :—

*'ਸਾਚੁ ਕਹੌਂ ਸੁਨ ਲੇਹੁ ਸਭੈ,*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥'*
[ਦਸਮ, ਅੰਗ—੧੫]

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਪਾਤਸ਼ਾਹਾਂ ਕੋਲੋਂ ਅਨੇਕਾਂ ਭਿਖਾਰੀ ਦਾਤਾਂ ਮੰਗਦੇ ਹਨ ਅਤੇ ਪਾਤਸ਼ਾਹ ਬਖ਼ਸ਼ਿਸ਼ਾਂ ਕਰਦੇ ਹਨ, ਉਹ ਪਾਤਸ਼ਾਹ ਪ੍ਰਭੂ ਵੀ ਕਿਸੇ ਨੂੰ ਦਾਤਾਂ ਬਖ਼ਸ਼ਿਸ਼ ਕਰਦਾ ਹੈ?" ਤਾਂ ਹਜ਼ੂਰ

ਫ਼ੁਰਮਾਉਂਦੇ ਹਨ :—

## ਆਖਹਿ, ਮੰਗਹਿ, ਦੇਹਿ ਦੇਹਿ; ਦਾਤਿ ਕਰੇ ਦਾਤਾਰੁ ॥

ਉਸ ਪ੍ਰਭੂ ਦਰ ਦੇ ਭਿਖਾਰੀ ਪਹਿਲਾਂ ਉਸਦੀ **ਆਖਹਿ** = ਵਡਿਆਈ ਕਰਦੇ ਹਨ, ਅਥਵਾ :—ਅਰਦਾਸ (ਪ੍ਰਾਰਥਨਾ) ਕਰਦੇ ਹਨ। ਫਿਰ ਉਸ ਅਕਾਲ ਪੁਰਖ ਤੋਂ ਦਾਤਾਂ ਮੰਗਦੇ ਹਨ ਕਿ ਹੇ ਪ੍ਰਭੂ ! ਸਾਨੂੰ **ਦੇਹਿ** = ਇਸ ਦੁਨੀਆਂ ਦੇ ਸਾਰੇ ਸੁਖ ਬਖ਼ਸ਼ਿਸ਼ ਕਰ ਅਤੇ ਫਿਰ ਸਾਨੂੰ ਤੂੰ **ਦੇਹਿ** = ਦਰਗਾਹ ਦੇ ਸੁਖ ਵੀ ਬਖ਼ਸ਼ਿਸ਼ ਕਰ। ਇਹ ਉਹਨਾਂ ਦੀ ਬੇਨਤੀ ਅਤੇ ਜਾਚਨਾ ਸੁਣ ਕੇ ਉਹ ਦਾਤਾਰ ਪ੍ਰਭੂ ਦੀਨ-ਦੁਨੀਆਂ ਦੀਆਂ ਦਾਤਾਂ (ਧਰਮ, ਅਰਥ, ਕਾਮ, ਮੋਖ) ਬਖ਼ਸ਼ਿਸ਼ ਕਰਦਾ ਹੈ।

## ਫੇਰਿ, ਕਿ ਅਗੈ ਰਖੀਐ; ਜਿਤੁ ਦਿਸੈ ਦਰਬਾਰੁ ॥

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ ! **ਜਿਤੁ** = ਜਿਥੋਂ ਪ੍ਰਭੂ ਦਾ ਦਰਬਾਰ ਦਿਸ ਪਵੇ, ਉਸ ਪ੍ਰਭੂ ਦੇ ਦਰ ਅੱਗੇ ਫੇਰ ਕਿਹੜੀ ਭੇਟਾ ਅਰਪਨ ਕਰੀਏ ? ਭਾਵ ਨਜ਼ਰਾਨਾ ਕਿਹੜਾ ਭੇਟ ਕਰੀਏ ?"

## ਮੁਹੌ, ਕਿ ਬੋਲਣੁ ਬੋਲੀਐ; ਜਿਤੁ ਸੁਣਿ ਧਰੇ ਪਿਆਰੁ ॥

ਸਿੱਧਾਂ ਨੇ ਦੂਜਾ ਪ੍ਰਸ਼ਨ ਇਕ ਹੋਰ ਕਰ ਦਿੱਤਾ, "ਐ ਸਤਿਗੁਰੂ ਜੀ ! ਉਸ ਪਾਤਿਸ਼ਾਹ ਅਕਾਲ ਪੁਰਖ ਦੇ ਸਨਮੁਖ ਆਪਣੇ ਮੁਖ ਤੋਂ ਕਿਹੜਾ **ਬੋਲਣੁ** = ਬਚਨ ਬੋਲੀਏ, ਜਿਸਨੂੰ ਸੁਣ ਕੇ ਉਹ ਪ੍ਰਭੂ ਅੱਗੋਂ ਪਿਆਰ ਧਾਰਨ ਕਰੇ ? ਭਾਵ ਸਾਡਾ ਚੰਗਾ ਆਦਰ-ਭਾਵ ਕਰੇ।"

ਇਹਨਾਂ ਦੋ ਪੰਗਤੀਆਂ ਵਿਚ ਪ੍ਰਸ਼ਨ ਕੀਤੇ ਹਨ, ਅੱਗੇ ਸਤਿਗੁਰੂ ਜੀ ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿੰਦੇ ਹਨ :—

## ਅੰਮ੍ਰਿਤ ਵੇਲਾ ਸਚੁ ਨਾਉ; ਵਡਿਆਈ ਵੀਚਾਰੁ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਤੁਹਾਡੇ ਪਹਿਲੇ ਪ੍ਰਸ਼ਨ ਦਾ ਉਤਰ ਇਹ ਹੈ ਕਿ ਅੰਮ੍ਰਿਤ ਵੇਲੇ ਉੱਠ ਕੇ, ਮਨ ਬਿਰਤੀ ਨੂੰ ਇਕਾਗਰ ਕਰਕੇ, ਸੱਚੇ ਨਾਮ ਦਾ ਜਾਪ ਅਤੇ ਅਭਿਆਸ ਕਰਨਾ, ਇਹੀ ਉਸ ਸੱਚੇ ਪਾਤਸ਼ਾਹ ਨੂੰ ਭੇਟਾ, ਅਥਵਾ :—ਨਜ਼ਰਾਨਾ ਭੇਟ ਕਰਨਾ ਹੈ।

ਦੂਜੇ ਪ੍ਰਸ਼ਨ ਦਾ ਉੱਤਰ ਇਹ ਹੈ ਕਿ **ਵਡਿਆਈ ਵੀਚਾਰੁ** = ਆਪਣੇ ਮੁੱਖੋਂ ਅਕਾਲ ਪੁਰਖ ਦੀ ਸਿਫ਼ਤ-ਸਲਾਹ ਕਰਨੀ, ਅਤੇ ਉਸ ਪ੍ਰਭੂ ਦੀ ਅਕੱਥ ਕਥਾ ਦੀ ਵੀਚਾਰ ਕਰਨੀ, ਇਹੀ ਬੋਲੀ ਉਸ ਅਕਾਲ ਪੁਰਖ ਨੂੰ ਪ੍ਰਵਾਨ ਹੈ। ਭਾਵ ਭੇਟਾ ਨਾਮ ਦੀ ਬੋਲੀ, ਸਿਫ਼ਤ-ਸਲਾਹ ਦੀ, ਰੱਬੀ ਦਰਗਾਹ ਵਿਚ ਪ੍ਰਵਾਨ ਹੁੰਦੀ ਹੈ।

ਸਿੱਧਾ ਨੇ ਫੇਰ ਪ੍ਰਸ਼ਨ ਕੀਤਾ, "ਕੀ ਕਰਮਾਂ ਨਾਲ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ? ਕੀ ਮੁਕਤੀ ਵਾਸਤੇ ਕੁਝ ਹੋਰ ਵਸਤੂ ਦੀ ਲੋੜ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਕਰਮੀ ਆਵੈ ਕਪੜਾ; ਨਦਰੀ ਮੋਖੁ ਦੁਆਰੁ ॥**

ਐ ਸਿੱਧ ਲੋਕੋ ! ਚੰਗੇ-ਮਾੜੇ ਕਰਮਾਂ ਨਾਲ **ਕਪੜਾ** = ਰੂਹ ਦਾ ਜਾਮਾ ਸਰੀਰ ਮਿਲਦਾ ਹੈ ਅਤੇ ਮੁਕਤੀ ਦਾ **ਦੁਆਰੁ** = ਦਰਵਾਜ਼ਾ, ਗਿਆਨ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਪ੍ਰਾਪਤ ਹੁੰਦਾ ਹੈ। ਭਾਵ ਮੁਕਤੀ ਸਾਧਨਾਂ ਦਾ ਫਲ ਨਹੀਂ, ਕਿਰਪਾ-ਦ੍ਰਿਸ਼ਟੀ ਦਾ ਫਲ ਹੈ।

**ਨਾਨਕ, ਏਵੈ ਜਾਣੀਐ; ਸਭੁ ਆਪੇ ਸਚਿਆਰੁ ॥੪॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! **ਏਵੈ** = ਇਸ ਪ੍ਰਕਾਰ ਨਾਮ, ਪ੍ਰਭੂ-ਸਿਫ਼ਤ ਅਤੇ ਕਿਰਪਾ-ਦ੍ਰਿਸ਼ਟੀ ਦੁਆਰਾ ਇਸ ਭੇਤ ਨੂੰ ਜਾਣੀਦਾ ਹੈ ਕਿ ਉਹ **ਸਚਿਆਰੁ** = ਪ੍ਰਭੂ, ਆਪ ਹੀ ਸਰਬ ਰੂਪ ਹੋ ਕੇ ਵਰਤ ਰਿਹਾ ਹੈ। ਯਥਾ :—

*'ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,*
*ਹਰਿ ਰੂਪੁ ਨਦਰੀ ਆਇਆ ॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੨]

ਸਿੱਧਾਂ ਨੇ ਸਤਿਗੁਰੂ ਦੇ ਚਰਨਾਂ ਵਿਚ ਫਿਰ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ ! ਉਸ ਸੱਚੇ ਪਾਤਸ਼ਾਹ ਅਕਾਲ ਪੁਰਖ ਨੂੰ ਕਿਸੇ ਹੋਰ ਨੇ ਆਪਣੀ ਜਗ੍ਹਾ ਤੇ ਜਾਨਸ਼ੀਨ (ਸਥਾਪਨ) ਕੀਤਾ ਹੋਵੇਗਾ ? ਜਾਂ ਕਿਸੇ ਨੇ ਉਸਨੂੰ ਪੈਦਾ ਕੀਤਾ ਹੋਵੇਗਾ ?" ਤਾਂ ਹਜ਼ੂਰ ਇਸਦਾ ਉੱਤਰ ਪੰਜਵੀਂ ਪਉੜੀ ਵਿਚ ਦਿੰਦੇ ਹਨ :—

## ਥਾਪਿਆ ਨ ਜਾਇ; ਕੀਤਾ ਨ ਹੋਇ ॥

ਐ ਸਿੱਧ ਲੋਕੋ! ਉਹ ਪ੍ਰਭੂ ਕਿਸੇ ਪਾਸੋਂ ਕਿਸੇ ਦੀ ਜਗ੍ਹਾ ਜਾਨਸ਼ੀਨ ਨਹੀਂ ਕੀਤਾ ਜਾ ਸਕਦਾ, ਜਿਵੇਂ ਕੋਈ ਪਾਤਸ਼ਾਹ ਆਪਣੀ ਜਗ੍ਹਾ ਕਿਸੇ ਹੋਰ ਪਾਤਸ਼ਾਹ ਨੂੰ ਬਿਠਾ ਦਿੰਦਾ ਹੈ ਅਤੇ ਨਾ ਹੀ ਉਹ ਪ੍ਰਭੂ ਕਿਸੇ ਦਾ ਪੈਦਾ ਕੀਤਾ ਹੋਇਆ, ਪੈਦਾ ਹੀ ਹੁੰਦਾ ਹੈ, ਜਿਵੇਂ ਕੋਈ ਪਿਤਾ ਆਪਣੇ ਪੁੱਤਰ ਨੂੰ ਪੈਦਾ ਕਰਦਾ ਹੈ।

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਫਿਰ ਉਹ ਪ੍ਰਭੂ ਬਣਿਆ ਕਿਵੇਂ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਆਪੇ ਆਪਿ; ਨਿਰੰਜਨੁ ਸੋਇ ॥

ਐ ਸਿੱਧ ਲੋਕੋ! ਉਹ **ਨਿਰੰਜਨੁ** = ਸ਼ੁੱਧ ਸਰੂਪ ਪ੍ਰਭੂ, ਆਪਣੇ ਆਪ ਤੋਂ ਹੀ ਪੈਦਾ ਹੋਇਆ ਹੈ। ਯਥਾ :—

*'ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੩]

## ਜਿਨਿ ਸੇਵਿਆ; ਤਿਨਿ ਪਾਇਆ ਮਾਨੁ ॥

ਜਿਸ ਜੀਵ ਨੇ ਉਸ ਪ੍ਰਭੂ ਨੂੰ ਸੇਵਿਆ ਹੈ, ਉਸਨੇ ਉਸ ਅਕਾਲ ਪੁਰਖ ਤੋਂ **ਮਾਨੁ** = ਸਤਿਕਾਰ ਪ੍ਰਾਪਤ ਕੀਤਾ ਹੈ।

## ਨਾਨਕ ਗਾਵੀਐ; ਗੁਣੀ ਨਿਧਾਨੁ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਗੁਣਾਂ ਦੇ ਖ਼ਜ਼ਾਨੇ ਅਕਾਲ ਪੁਰਖ ਨੂੰ ਹਮੇਸ਼ਾਂ ਗਾਉਂਦੇ ਰਹੀਏ। ਯਥਾ :—

*'ਹਰਿ ਦਿਨੁ ਰੈਣਿ ਕੀਰਤਨੁ ਗਾਈਐ ॥'*

[ਸੋਰਠਿ ਮਹਲਾ ੫, ਅੰਗ—੬੨੩]

ਸਿੱਧਾਂ ਨੇ ਪ੍ਰਸ਼ਨ ਕੀਤਾ, "ਸਤਿਗੁਰੂ ਜੀ! ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਤੇ ਸੁਣਦੇ ਤਾਂ ਬਹੁਤ ਹਨ, ਪਰ ਸਾਰੇ ਦੁਖੀ ਵੇਖੇ ਜਾਂਦੇ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਗਾਵੀਐ ਸੁਣੀਐ; ਮਨਿ ਰਖੀਐ ਭਾਉ ॥

ਐ ਸਿੱਧ ਲੋਕੋ ! ਜਦੋਂ ਵੀ ਪ੍ਰਮੇਸ਼ਰ ਦੇ ਕੀਰਤਨ ਨੂੰ ਗਾਵੀਏ ਜਾਂ ਸੁਣੀਏ ਤਾਂ ਮਨ ਵਿਚ **ਭਾਉ** = ਪ੍ਰੇਮ ਰੱਖਣਾ ਚਾਹੀਦਾ ਹੈ। ਫਿਰ ਉਹ ਗਾਵਿਆ ਤੇ ਸੁਣਿਆ :—

## ਦੁਖੁ ਪਰਹਰਿ; ਸੁਖੁ ਘਰਿ, ਲੈ ਜਾਇ ॥

ਸਾਰੇ ਦੁਖ ਨਾਸ ਕਰਕੇ ਸੁਖ ਦੇ ਘਰ, ਪ੍ਰਭੂ ਦੇ ਸਚਖੰਡ ਦਰਬਾਰ ਵਿਚ ਲੈ ਜਾਵੇਗਾ। ਜਿਵੇਂ ਹਮਾਯੂੰ ਪੰਛੀ ਦੇ ਖੰਭ, ਤੀਰ ਨੂੰ ਹਮਾਯੂੰ ਪੰਛੀ ਦੇ ਦੇਸ਼ ਵਿਚ ਲੈ ਜਾਂਦੇ ਹਨ।*

ਸਿੱਧਾਂ ਨੇ ਪ੍ਰਸ਼ਨ ਕੀਤਾ, "ਪ੍ਰਭੂ ਪ੍ਰਾਪਤੀ ਦੇ ਕਿਹੜੇ ਸਾਧਨ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਗੁਰਮੁਖਿ ਨਾਦੰ ਗੁਰਮੁਖਿ ਵੇਦੰ;
## ਗੁਰਮੁਖਿ ਰਹਿਆ ਸਮਾਈ ॥

ਐ ਸਿਧ ਲੋਕੋ ! ਸਾਡੇ ਮੱਤ ਵਿਚ :—

*'ਸਭਿ ਨਾਦ ਬੇਦ ਗੁਰਬਾਣੀ ॥'*

[ਰਾਮਕਲੀ ਮਹਲਾ ੧, ਅੰਗ—੮੭੯]

ਮੰਨੀ ਹੈ, **ਗੁਰਮੁਖਿ** = ਗੁਰੂ, ਅਕਾਲ ਪੁਰਖ ਦੇ ਮੁਖੋਂ ਉਚਾਰਨ ਕੀਤੀ ਹੋਈ ਬਾਣੀ ਹੀ **ਨਾਦੰ** = ਦੈਵੀ ਸੰਗੀਤ ਦੀ ਧੁਨ ਹੈ ਅਤੇ ਗੁਰਬਾਣੀ ਹੀ ਸਾਡਾ **ਵੇਦੰ** = ਦੈਵੀ ਗਿਆਨ ਹੈ। ਕਿਉਂਕਿ ਪਹਿਲੇ ਰਿਸ਼ੀਆਂ- ਮੁਨੀਆਂ, ਜੋਗੀਆਂ-ਸਿੱਧਾਂ ਨੇ ਸੰਗੀਤ ਅਤੇ ਸ਼ਾਸਤਰ ਗਿਆਨ ਨੂੰ ਪ੍ਰਭੂ ਪ੍ਰਾਪਤੀ

---

* **ਸਾਖੀ** : ਨਾਰਦ ਮੁਨੀ ਨੇ ਕਲਗੀਧਰ ਪਾਤਿਸ਼ਾਹ ਨੂੰ ਹਮਾਯੂੰ ਪੰਛੀ ਦੇ ਖੰਭ ਭੇਟਾ ਕਰਨੇ ਅਤੇ ਸਤਿਗੁਰੂ ਜੀ ਨੇ ਖੰਭਾਂ ਦੇ ਦ੍ਰਿਸ਼ਟਾਂਤ ਦੁਆਰਾ ਗੁਰਬਾਣੀ ਦੀ ਮਹਿਮਾ ਦਰਸਾਉਣੀ। ਯਥਾ :—

*'ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥'*

[ਸੋਰਠਿ ਮਹਲਾ ੫, ਅੰਗ—੬੨੮]

ਦੇ ਵਸੀਲੇ ਮੰਨਿਆ ਸੀ। ਸਤਿਗੁਰੂ ਜੀ ਨੇ ਗੁਰਬਾਣੀ ਨੂੰ ਹੀ ਰਾਗ, ਕਾਵਿ ਅਤੇ ਦੈਵੀ ਗਿਆਨ ਦਾ ਭੰਡਾਰ ਬਣਾ ਕੇ, ਇਸ ਗੁਰਬਾਣੀ ਨੂੰ ਹੀ 'ਨਾਦ ਵੇਦ' ਦਾ ਰੂਪ ਦੇ ਦਿੱਤਾ। ਹਜ਼ੂਰ ਫ਼ੁਰਮਾਉਂਦੇ ਹਨ ਕਿ ਸਾਡਾ ਮਨ **ਗੁਰਮੁਖਿ** = ਗੁਰਬਾਣੀ ਰਾਹੀਂ ਉਸ ਪ੍ਰਭੂ ਵਿਚ ਲਿਵਲੀਨ ਹੋ ਰਿਹਾ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਤੁਹਾਡਾ ਗੁਰੂ ਕਿਹੜਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ; ਪਾਰਬਤੀ ਮਾਈ॥**

ਸਾਡਾ ਗੁਰੂ ਅਕਾਲ ਪੁਰਖ ਹੈ, ਜੋ **ਈਸਰੁ** = ਸ਼ਿਵਜੀ ਦਾ ਵੀ ਗੁਰੂ ਹੈ, **ਗੋਰਖੁ** = ਵਿਸ਼ਨੂੰ ਦਾ ਵੀ ਗੁਰੂ ਹੈ, ਬ੍ਰਹਮਾ ਦਾ ਵੀ ਗੁਰੂ ਹੈ, ਦੇਵਤਿਆਂ ਦੀਆਂ ਸ਼ਕਤੀਆਂ ਪਾਰਬਤੀ ਅਤੇ **ਮਾਈ** = ਮਾਂ = ਮਾਇਆ, ਭਾਵ ਲਛਮੀ, **ਈ** = ਸੁਰਸਤੀ ਦਾ ਵੀ ਗੁਰੂ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਜੇ ਤੁਹਾਡਾ ਗੁਰੂ ਅਕਾਲ ਪੁਰਖ ਹੀ ਹੈ ਤਾਂ ਉਸ ਬਾਰੇ ਸਾਨੂੰ ਦੱਸੋ ਕਿ ਉਹ ਕਿਹੋ ਜਿਹਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੇ ਹਉ ਜਾਣਾ, ਆਖਾ ਨਾਹੀ;**
**ਕਹਣਾ ਕਥਨੁ ਨ ਜਾਈ॥**

ਐ ਸਿੱਧ ਲੋਕੋ ! ਉਸ ਬਾਰੇ ਕੁਝ ਵੀ ਬਿਆਨ ਨਹੀਂ ਕੀਤਾ ਜਾ ਸਕਦਾ। ਅੱਗੋਂ ਸਿੱਧ ਕਹਿਣ ਲੱਗੇ, ਇਹਦਾ ਮਤਲਬ ਇਹ ਹੈ ਕਿ ਤੁਸੀਂ ਵੀ ਉਸ ਅਕਾਲ ਪੁਰਖ ਬਾਰੇ ਕੁਝ ਨਹੀਂ ਜਾਣਦੇ ? ਜੇ ਜਾਣਦੇ ਹੋਵੋ ਫਿਰ ਦੱਸਣ ਵਿਚ ਕੋਈ ਗੁਰੇਜ ਨਹੀਂ ਕਰਨਾ ਚਾਹੀਦਾ ? ਤਾਂ ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਅਸੀਂ ਉਸ ਅਕਾਲ ਪੁਰਖ ਬਾਰੇ ਚੰਗੀ ਤਰ੍ਹਾਂ ਜਾਣਦੇ ਹਾਂ, ਪਰ ਉਸ ਬਾਰੇ ਕਹਿਣਾ ਕੁਝ ਨਹੀਂ ਚਾਹੁੰਦੇ ਕਿਉਂਕਿ ਕਹਿਣ ਮਾਤਰ ਨਾਲ ਉਸਦਾ ਕਥਨ ਕੀਤਾ ਹੀ ਨਹੀਂ ਜਾ ਸਕਦਾ, ਉਹ ਮਨ ਬਾਣੀ ਦੇ ਅਵਿਸ਼ੇ ਹੈ।

ਫੇਰ ਸਿੱਧ ਕਹਿਣ ਲੱਗੇ, "ਤੁਸੀਂ ਆਪਣੇ ਗੁਰੂ ਅਕਾਲ ਪੁਰਖ ਬਾਰੇ ਕੁਝ ਨਹੀਂ ਦੱਸ ਸਕਦੇ, ਇਹ ਤਾਂ ਦੱਸੋ ਕਿ ਉਹਦੀ ਸਿੱਖਿਆ ਕੀ ਹੈ ?" ਤਾਂ ਹਜ਼ੂਰ ਪ੍ਰਭੂ ਦੇ ਸਨਮੁਖ ਫ਼ੁਰਮਾਉਂਦੇ ਹਨ :—

**ਗੁਰਾ, ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ;**
**ਸੋ ਮੈ ਵਿਸਰਿ ਨ ਜਾਈ॥੫॥**

"ਹੇ ਸਤਿਗੁਰੂ ਅਕਾਲ ਪੁਰਖ ! ਮੈਨੂੰ ਇਕ ਇਹੀ **ਬੁਝਾਈ** = ਸਿਖਿਆ ਬਖ਼ਸ਼ਿਸ਼ ਕਰ ਕਿ ਸਭ ਜੀਵਾਂ ਦਾ ਦਾਤਾ ਜੋ ਇਕ ਅਕਾਲ ਪੁਰਖ ਹੈ, ਉਹ ਮੈਨੂੰ ਕਦੇ ਵੀ ਨਾ ਭੁੱਲੇ। ਯਥਾ :—

*'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥'*

[ਸੂਹੀ ਮਹਲਾ ੫, ਅੰਗ—੭੬੨]

ਐ ਸਿੱਧ ਲੋਕੋ ! ਇਹ ਸਿਖਿਆ ਮੈਂ ਆਪਣੇ ਗੁਰੂ ਤੋਂ ਪ੍ਰਾਪਤ ਕੀਤੀ ਹੈ।

ਸਿੱਧਾਂ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਫਿਰ ਬੇਨਤੀ ਕੀਤੀ, "ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਮੁਕਤੀ ਪ੍ਰਾਪਤੀ ਹੋ ਸਕਦੀ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਤੀਰਥਿ ਨਾਵਾ, ਜੇ ਤਿਸੁ ਭਾਵਾ;**
**ਵਿਣੁ ਭਾਣੇ, ਕਿ ਨਾਇ ਕਰੀ॥**

ਐ ਸਿੱਧ ਲੋਕੋ ! ਤੀਰਥਾਂ 'ਤੇ ਜਾ ਕੇ ਮੈਂ ਤਾਂ ਨ੍ਹਾਵਾਂ ਜੇ ਉਸ ਅਕਾਲ ਪੁਰਖ ਦੇ ਮਨ ਵਿਚ ਭਾ ਜਾਵਾਂ। ਬਿਨਾਂ ਉਸ ਪ੍ਰਭੂ ਦੇ ਭਾਏ ਤੋਂ ਇਹ ਜੀਵ ਤੀਰਥਾਂ 'ਤੇ ਨਹਾ ਕੇ ਵੀ ਕੀ ਕਰੇਗਾ ? ਭਾਵ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨਾ ਇਸਦੇ ਨਾਲ ਤਨ ਹੀ ਪਵਿੱਤਰ ਹੁੰਦਾ ਹੈ, ਮਨ ਨਹੀਂ ਪਵਿੱਤਰ ਹੁੰਦਾ। ਬਲਕਿ ਕਈ ਪੁਰਸ਼ ਤਾਂ ਤੀਰਥਾਂ 'ਤੇ ਵੀ ਪਾਪ ਨਹੀਂ ਛੱਡ ਸਕਦੇ। ਯਥਾ :—

*'ਮਃ ੧॥ ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ॥*
*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*
[ਵਾਰ ਸੂਹੀ ਕੀ, ਅੰਗ—੭੮੯]

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਤੀਰਥ ਇਸ਼ਨਾਨ ਅਤੇ ਹੋਰ ਜਪ-ਤਪ ਆਦਿਕ ਸਾਧਨ ਕਰਕੇ ਬਹੁਤ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ? ਇਸ ਬਾਰੇ ਆਪ ਜੀ ਦਾ ਕੀ ਦ੍ਰਿਸ਼ਟੀ-ਕੋਣ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੇਤੀ ਸਿਰਠਿ ਉਪਾਈ ਵੇਖਾ;**
**ਵਿਣੁ ਕਰਮਾ, ਕਿ ਮਿਲੈ ਲਈ॥**

ਐ ਸਿੱਧ ਲੋਕੋ! ਜਿੰਨੀ ਵੀ ਅਕਾਲ ਪੁਰਖ ਦੀ ਪੈਦਾ ਕੀਤੀ ਹੋਈ **ਸਿਰਠਿ** = ਸ੍ਰਿਸ਼ਟੀ ਅਸੀਂ ਵੇਖ ਰਹੇ ਹਾਂ, ਉਸ ਵਿੱਚੋਂ ਬਿਨਾਂ **ਕਰਮਾ** = ਭਾਗਾਂ ਤੋਂ ਕਿਸੇ ਵੀ ਜੀਵ ਨੂੰ ਕੋਈ ਚੀਜ਼ ਮਿਲੀ ਹੈ? ਜਾਂ ਕਿਸੇ ਨੇ ਲਈ ਹੈ? ਭਾਵ ਐਸਾ ਕਦਾਚਿਤ ਨਹੀਂ ਹੋਇਆ। ਯਥਾ :—

*'ਵਿਣੁ ਕਰਮਾ ਕਿਛੁ ਪਾਈਐ ਨਾਹੀ; ਜੇ ਬਹੁਤੇਰਾ ਧਾਵੈ॥'*
[ਤਿਲੰਗ ਮਹਲਾ ੧, ਅੰਗ—੭੨੨]

ਸਿੱਧਾਂ ਨੇ ਕਿਹਾ, "ਮਹਾਰਾਜ ਜੀ! ਮਾਨ ਸਰੋਵਰ ਇਕ ਅਜਿਹਾ ਤੀਰਥ ਹੈ; ਜਿਸ ਵਿਚ ਹੀਰੇ, ਰਤਨ, ਜਵਾਹਰ ਆਦਿਕ ਭਰੇ ਹੋਏ ਹਨ, ਜੇਕਰ ਤੁਸੀਂ ਸਾਡੇ ਮਤ ਨੂੰ ਅਪਣਾ ਲਉ ਤਾਂ ਉਹ ਹੀਰੇ, ਰਤਨ, ਆਦਿਕ ਤੁਹਾਨੂੰ ਵੀ ਪ੍ਰਾਪਤ ਹੋ ਸਕਦੇ ਹਨ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਮਤਿ ਵਿਚਿ ਰਤਨ ਜਵਾਹਰ ਮਾਣਿਕ;**
**ਜੇ ਇਕ ਗੁਰ ਕੀ ਸਿਖ ਸੁਣੀ॥**

ਐ ਸਿੱਧ ਲੋਕੋ! ਆਤਮ-ਵਿਸ਼ੈਣੀ ਜਾਂ ਸ਼ੁਧ ਬੁੱਧੀ ਵਿਚ **ਰਤਨ** = ਨਾਮ, ਅਥਵਾ :—ਵੈਰਾਗ, **ਜਵਾਹਰ** = ਦੈਵੀ ਗਿਆਨ ਅਤੇ **ਮਾਣਿਕ** = ਸ੍ਰਵਣ, ਮੰਨਣ ਆਦਿਕ ਸਾਰੇ ਅਮੋਲਕ ਪਦਾਰਥ ਲਬਾ-ਲਬ ਭਰੇ ਹੋਏ ਹਨ, ਪਰ ਪ੍ਰਾਪਤ ਤਾਂ ਹੁੰਦੇ ਹਨ ਜੇ ਇਕ ਗੁਰੂ ਦੀ ਸਿਖਿਆ

ਦੀਖਿਆ-ਮੰਤਰ ਸੁਣ ਲਈਏ।

ਉਹ ਸਿਖਿਆ ਕੀ ਹੈ ? ਇਸ ਬਾਰੇ ਹਜ਼ੂਰ ਆਪਣੇ ਗੁਰੂ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਨ :—

**ਗੁਰਾ; ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ;**
**ਸੋ ਮੈ ਵਿਸਰਿ ਨ ਜਾਈ॥੬॥**

ਹੇ ਸਤਿਗੁਰੂ ਜੀ! ਮੈਨੂੰ ਉਹ ਸਿਖਿਆ (ਸੋਝੀ) ਬਖ਼ਸ਼ਿਸ਼ ਕਰ ਕਿ ਸਭ ਜੀਵਾਂ ਦਾ ਦਾਤਾ ਇਕ ਅਕਾਲ ਪੁਰਖ ਹੈ, ਉਹ ਮੈਨੂੰ ਕਦੇ ਵੀ ਭੁੱਲ ਨਾ ਜਾਵੇ, ਉਸਦੀ ਯਾਦ ਹਰਦਮ ਮਨ ਵਿਚ ਆਉਂਦੀ ਰਹੇ।

ਸਿੱਧਾਂ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਇਕ ਹੋਰ ਪ੍ਰਸ਼ਨ ਕਰ ਦਿੱਤਾ, "ਐ ਸਤਿਗੁਰੂ ਜੀ! ਜੇਕਰ ਤੁਸੀਂ ਸਾਡੇ ਯੋਗ ਮਤ ਨੂੰ ਧਾਰਨ ਕਰ ਲਉ ਤਾਂ ਇਸ ਨਾਲ ਤੁਹਾਡੀ ਸਰੀਰਕ ਉਮਰ ਬਹੁਤ ਲੰਮੇਰੀ ਹੋ ਸਕਦੀ ਹੈ, ਤੁਹਾਨੂੰ ਦੁਨੀਆਂ ਦੀ ਸ਼ੋਹਰਤ ਅਤੇ ਪ੍ਰਸਿੱਧੀ ਵੀ ਹਾਸਲ ਹੋ ਸਕਦੀ ਹੈ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੇ ਜੁਗ ਚਾਰੇ ਆਰਜਾ; ਹੋਰ ਦਸੂਣੀ ਹੋਇ॥**

ਐ ਸਿੱਧ ਲੋਕੋ! ਜੇਕਰ ਯੋਗ ਸਾਧਨ ਕਰਕੇ ਚਾਰ ਜੁਗਾਂ ਜਿੰਨੀ ਲੰਮੇਰੀ ਉਮਰ ਹੋ ਜਾਵੇ ਅਤੇ ਇਸ ਤੋਂ ਵੀ ਵਧੀਕ, ਹੋਰ **ਦਸੂਣੀ** = ਦਸ ਗੁਣਾਂ* ਵੱਧ ਲੰਬੀ ਹੋ ਜਾਵੇ। ਭਾਵ ਕਰੋੜਾਂ ਵਰ੍ਹੇ ਦੀ ਵਡੇਰੀ ਉਮਰ ਹੋ ਜਾਵੇ।

**ਨਵਾ ਖੰਡਾ ਵਿਚਿ ਜਾਣੀਐ; ਨਾਲਿ ਚਲੈ ਸਭੁ ਕੋਇ॥**

ਨਾਲ ਹੀ ਐਨੀ ਪ੍ਰਸਿੱਧੀ ਵੀ ਹਾਸਲ ਕਰ ਲਈਏ ਕਿ ਨੌਂ ਖੰਡਾਂ ਵਾਲੀ ਸਾਰੀ ਧਰਤੀ 'ਤੇ ਆਪਣੀ ਸਾਧਨਾ ਦੁਆਰਾ ਜਾਣੇ ਜਾਈਏ ਅਤੇ ਦੁਨੀਆਂ

---

* ਚਾਰ ਜੁਗਾਂ ਦੀ ਉਮਰ ੪੩ ਲੱਖ ੩੨ ਹਜ਼ਾਰ ਵਰ੍ਹਾ ਮੰਨੀ ਗਈ ਹੈ ਅਤੇ ਇਸ ਤੋਂ ਦਸ ਗੁਣਾਂ, ਕਰੋੜਾਂ ਵਰ੍ਹੇ ਦੀ ਉਮਰ ਹੋ ਜਾਂਦੀ ਹੈ।

ਦੇ ਲੋਕ ਐਨੇ ਪ੍ਰਭਾਵਿਤ ਹੋ ਜਾਣ ਕਿ ਉੱਠ ਕੇ ਨਾਲ ਹੀ ਤੁਰ ਪੈਣ। ਭਾਵ ਜਿਧਰ ਨੂੰ ਤੁਰੀਏ, ਲੋਕ ਵਹੀਰਾਂ ਘੱਤ ਕੇ ਮਗਰ ਹੀ ਤੁਰ ਪੈਣ।

## ਚੰਗਾ ਨਾਉ ਰਖਾਇ ਕੈ; ਜਸੁ ਕੀਰਤਿ ਜਗਿ ਲੇਇ ॥

ਫਿਰ ਨਾਲ ਹੀ ਆਪਣਾ ਨਾਮ ਚੰਗਾ ਰਖਵਾ ਕੇ, ਭਾਵ ਸੰਤ, ਮਹਾਤਮਾ, ਤਪੱਸਵੀ, ਸਿੱਧ ਪੁਰਖ, ਬ੍ਰਹਮ ਗਿਆਨੀ ਅਖਵਾ ਕੇ, ਸੰਸਾਰ ਵਿਚ ਸਾਹਮਣੇ ਜਸ ਅਤੇ ਪਿੱਠ ਪਿੱਛੇ **ਕੀਰਤਿ** = ਸੋਭਾ ਪ੍ਰਾਪਤ ਕਰ ਲਵੇ।

## ਜੇ ਤਿਸੁ ਨਦਰਿ ਨ ਆਵਈ; ਤ ਵਾਤ ਨ ਪੁਛੈ ਕੇ ॥

ਪਰੰਤੂ ਹਜ਼ੂਰ ਫ਼ੁਰਮਾਉਂਦੇ ਹਨ, ਪੂਰਬੋਕਤ ਸਿੱਧੀ ਅਤੇ ਪ੍ਰਸਿੱਧੀ ਵਾਲਾ ਪੁਰਸ਼, ਜੇਕਰ ਉਸ ਅਕਾਲ ਪੁਰਖ ਦੀ ਦ੍ਰਿਸ਼ਟੀ ਵਿਚ ਨਹੀਂ ਆਉਂਦਾ, ਭਾਵ ਉਸਦੀ ਕਿਰਪਾ ਦਾ ਪਾਤਰ ਨਹੀਂ ਬਣਦਾ ਤਾਂ ਰੱਬ ਦੀ ਦਰਗਾਹ ਵਿਚ ਉਸਦੀ ਕੋਈ ਗੱਲਬਾਤ ਵੀ ਨਹੀਂ ਪੁੱਛਦਾ। ਉਸ ਨਾਲ ਓਪਰਿਆਂ ਅਤੇ ਬੇਗਾਨਿਆਂ ਦੀ ਤਰ੍ਹਾਂ ਸਲੂਕ ਹੁੰਦਾ ਹੈ। ਯਥਾ :—

*'ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥*
*ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥*
*ਜਾ ਪਤਿ ਲੇਖੈ ਨਾ ਪਵੈ ਸਭਾ ਪੂਜਿ ਖੁਆਰੁ ॥੨॥'*

[ਸਿਰੀ ਰਾਗੁ ਮਹਲਾ ੧, ਅੰਗ—੧੭]

## ਕੀਟਾ ਅੰਦਰਿ ਕੀਟੁ ਕਰਿ; ਦੋਸੀ ਦੋਸੁ ਧਰੇ ॥

ਹਜ਼ੂਰ ਫ਼ੁਰਮਾਉਂਦੇ ਹਨ, ਐਹੋ ਜਿਹੇ ਰਿਧੀ-ਸਿੱਧੀ ਦੇ ਹੰਕਾਰ ਵਾਲੇ ਮਨੁੱਖ ਨੂੰ, ਅਕਾਲ ਪੁਰਖ ਕੀੜਿਆਂ ਵਿਚ ਇਕ ਛੋਟਾ ਕੀੜਾ ਬਣਾ ਦਿੰਦਾ ਹੈ, ਜਿਸਦੀ ਕਰਨੀ ਨੂੰ ਦੇਖ ਕੇ ਹੋਰ **ਦੋਸੀ** = ਪਾਪੀ ਜੀਵ ਵੀ ਉਸ 'ਤੇ ਦੋਸ਼ ਅਰੋਪਦੇ ਹਨ ਕਿ ਇਸ ਨਾਲੋਂ ਤਾਂ ਅਸੀਂ ਵੀ ਚੰਗੇ ਹਾਂ।*

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਇਹੋ ਜਿਹੇ ਪਾਪੀ ਜੀਵਾਂ ਅਤੇ

---

* **ਸਾਖੀ :** ਛੇਵੇਂ ਪਾਤਸ਼ਾਹ ਜੀ ਨੇ ਲਧਾਈ ਕੇ ਪਿੰਡ ਵਿਖੇ ਕਿਸੇ ਪਾਪੀ ਰੂਹ, ਅਜਗਰ ਦਾ ਉਧਾਰ ਕਰਨਾ।

ਗੁਨਾਹਗਾਰਾਂ ਦਾ ਕਿਸੇ ਤਰ੍ਹਾਂ ਉਧਾਰ ਵੀ ਹੋ ਸਕਦਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਨਾਨਕ, ਨਿਰਗੁਣਿ ਗੁਣੁ ਕਰੇ; ਗੁਣਵੰਤਿਆ ਗੁਣੁ ਦੇ ॥**

ਉਹ ਪ੍ਰਭੂ ਨਿਰਗੁਣੀ ਜੀਵਾਂ 'ਤੇ ਵੀ **ਗੁਣੁ** = ਪਰਉਪਕਾਰ ਕਰਦਾ ਹੈ, ਉਨ੍ਹਾਂ ਨੂੰ ਗੁਣਵੰਤਿਆਂ ਜਿਹੇ ਗੁਣ ਬਖ਼ਸ਼ਿਸ਼ ਕਰ ਦਿੰਦਾ ਹੈ। ਅਥਵਾ :—ਉਹ ਪ੍ਰਭੂ ਗੁਣ-ਹੀਣਾਂ ਨੂੰ ਗੁਣਾਂ ਦੀ ਦਾਤ ਬਖ਼ਸ਼ਿਸ਼ ਕਰਦਾ ਹੈ ਅਤੇ ਗੁਣਾਂ ਵਾਲਿਆਂ ਨੂੰ **ਗੁਣੁ** = ਗਿਆਨ ਬਖ਼ਸ਼ਿਸ਼ ਕਰ ਦਿੰਦਾ ਹੈ।

**ਤੇਹਾ ਕੋਇ ਨ ਸੁਝਈ; ਜਿ ਤਿਸੁ ਗੁਣੁ ਕੋਇ ਕਰੇ ॥੭॥**

ਗੁਰੂ ਮਹਾਰਾਜ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਇਹ ਸਿਫ਼ਤ ਕਿ ਗੁਨਾਹਗਾਰਾਂ ਨੂੰ ਗੁਣ ਬਖ਼ਸ਼ਿਸ਼ ਕਰ ਦੇਵੇ, ਅਕਾਲ ਪੁਰਖ ਵਿਚ ਹੀ ਹੈ। **ਤੇਹਾ** = ਉਸ ਜਿਹਾ ਸਾਨੂੰ ਹੋਰ ਕੋਈ ਵੀ ਪੀਰ, ਪੈਗ਼ੰਬਰ, ਅਵਤਾਰ ਜਾਂ ਰਹਿਬਰ ਨਹੀਂ ਦਿਸਦਾ, ਜਿਹੜਾ **ਤਿਸੁ** = ਉਸ ਪਾਪੀ ਬੰਦੇ 'ਤੇ **ਗੁਣੁ** = ਪਰਉਪਕਾਰ ਕਰ ਸਕਦਾ ਹੋਵੇ। ਭਾਵ ਗੁਨਾਹਗਾਰ ਅਤੇ ਪਾਪੀ ਜੀਵਾਂ ਨੂੰ ਅਕਾਲ ਪੁਰਖ ਹੀ ਮੁਕਤ ਕਰਦਾ ਹੈ, ਹੋਰ ਕੋਈ ਨਹੀਂ ਕਰ ਸਕਦਾ।

ਸਿੱਧਾਂ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਬੇਨਤੀ ਕੀਤੀ, "ਉਸ ਅਕਾਲ ਪੁਰਖ ਦੀ ਪ੍ਰਾਪਤੀ ਲਈ ਗੁਰਮਤਿ ਦੇ ਕਿਹੜੇ ਸਾਧਨ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ, "ਐ ਸਿੱਧ ਲੋਕੋ ! ਸਭ ਤੋਂ ਪਹਿਲਾਂ ਪ੍ਰਭੂ ਪ੍ਰਾਪਤੀ ਦਾ ਸਾਧਨ ਸ੍ਰਵਣ ਹੈ। ਸ੍ਰਵਣ ਤੋਂ ਮੁਰਾਦ, ਗੁਰੂ ਦੇ ਮੁਖ ਤੋਂ ਪ੍ਰਭੂ ਦਾ ਨਾਮ, ਅਥਵਾ :—ਦੀਖਿਆ-ਮੰਤਰ, ਸ਼ਰਧਾ ਅਤੇ ਵਿਸ਼ਵਾਸ ਨਾਲ ਸ੍ਰਵਣ ਕਰਨਾ।" ਇਸਦਾ ਮਹਾਤਮ ਅੱਗੇ ਚਾਰ ਪਉੜੀਆਂ ਵਿਚ ਉਚਾਰਨ ਕਰਦੇ ਹਨ :—

**ਸੁਣਿਐ; ਸਿਧ ਪੀਰ ਸੁਰਿ ਨਾਥ ॥**

ਐ ਸਿੱਧ ਲੋਕੋ ! ਗੁਰੂ ਦੇ ਮੁਖ ਤੋਂ ਦੀਖਿਆ-ਮੰਤਰ (ਗੁਰਮਤਿ ਨਾਮ) ਸ੍ਰਵਣ ਕਰਨ ਨਾਲ **ਸਿਧ** = ਜੋਗੀਆਂ ਦੇ ਵਡਕੇ, **ਪੀਰ** = ਮੁਸਲਮਾਨਾਂ

ਦੇ ਸ਼ਕਤੀ ਵਾਲੇ ਲੋਕ, **ਸੁਰਿ** = ਦੇਵਤੇ ਅਤੇ **ਨਾਥ** = ਸਿੱਧਾਂ ਵਿਚ ਵੱਡੀ ਸ਼ਕਤੀ ਤੇ ਭਗਤੀ ਰੱਖਣ ਵਾਲੇ ਸਾਰੇ ਲੋਕਾਂ ਦੀ ਸ਼ਕਤੀ, ਭਗਤੀ, ਸਰਬੱਗਤਾ ਅਤੇ ਪਦਵੀ ਪ੍ਰਾਪਤ ਹੋ ਜਾਂਦੀ ਹੈ।

## ਸੁਣਿਐ; ਧਰਤਿ ਧਵਲ ਆਕਾਸ ॥

ਗੁਰੂ ਦੇ ਮੁਖ ਤੋਂ ਗੁਰਮਤਿ ਨਾਮ ਸੁਣਨ ਨਾਲ ਧਰਤੀ, **ਧਵਲ** = ਧਰਤੀ ਦਾ ਆਸਰਾ ਪਤਾਲ ਅਤੇ **ਆਕਾਸ** = ਉੱਪਰਲੇ ਲੋਕਾਂ ਦਾ ਧਿਆਨ ਹਾਸਲ ਹੋ ਜਾਂਦਾ ਹੈ ਕਿ ਇਹ ਨਾਮ ਦੇ ਆਸਰੇ ਹੀ ਖਲੋਤੇ ਹਨ। ਜਾਂ ਇਨ੍ਹਾਂ ਵਿਚ ਜਾਣ ਦੀ ਗੰਮਤਾ ਹਾਸਲ ਹੋ ਜਾਂਦੀ ਹੈ।

## ਸੁਣਿਐ; ਦੀਪ ਲੋਅ ਪਾਤਾਲ ॥

ਹਜ਼ੂਰ ਫ਼ੁਰਮਾਉਂਦੇ ਹਨ, ਗੁਰੂ ਦੇ ਮੁੱਖੋਂ ਗੁਰਮਤਿ ਨਾਮ ਸੁਣਨ ਨਾਲ ਸੱਤ ਦੀਪ, ਚੌਦਾਂ ਲੋਕ ਅਤੇ ਸੱਤ ਪਤਾਲ, ਇਹ ਸਾਰੇ ਪ੍ਰਭੂ ਸ਼ਕਤੀ ਦੇ ਆਸਰੇ ਖੜ੍ਹੇ ਹਨ, ਇਹ ਗਿਆਨ ਹਾਸਲ ਹੋ ਜਾਂਦਾ ਹੈ।

## ਸੁਣਿਐ; ਪੋਹਿ ਨ ਸਕੈ ਕਾਲੁ ॥

ਐ ਸਿੱਧ ਲੋਕੋ! ਗੁਰੂ ਦੇ ਮੁੱਖ ਤੋਂ ਗੁਰਮਤਿ ਨਾਮ ਸੁਣਨ ਵਾਲੇ ਨੂੰ ਕਾਲ ਨਹੀਂ ਪੋਹ ਸਕਦਾ। ਯਥਾ :—

*'ਅਫਰਿਓ ਜਮੁ ਮਾਰਿਆ ਨ ਜਾਈ ॥*
*ਗੁਰ ਕੈ ਸਬਦੇ ਨੇੜਿ ਨ ਆਈ ॥*
*ਸਬਦੁ ਸੁਣੇ ਤਾ ਦੂਰਹੁ ਭਾਗੈ,*
*ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥'*

[ਮਾਰੂ ਮਹਲਾ ੩, ਅੰਗ—੧੦੫੪]

## ਨਾਨਕ; ਭਗਤਾ ਸਦਾ ਵਿਗਾਸੁ ॥
## ਸੁਣਿਐ; ਦੂਖ ਪਾਪ ਕਾ ਨਾਸੁ ॥੯॥

ਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਗੁਰਮਤਿ ਨਾਮ ਸੁਣਨ ਨਾਲ ਦੁਖਾਂ ਤੇ ਪਾਪਾਂ ਦਾ ਵੀ ਖ਼ਾਤਮਾ ਹੋ ਜਾਂਦਾ ਹੈ। ਨਾਮ ਜਪਣ ਵਾਲੇ

ਭਗਤਾਂ ਦੇ ਮਨ ਵਿਚ ਹਮੇਸ਼ਾਂ ਖ਼ੁਸ਼ੀ ਅਤੇ ਖੇੜਾ ਭਰ ਜਾਂਦਾ ਹੈ।

ਦੂਜੀ ਪਉੜੀ ਵਿਚ ਵੀ ਸਤਿਗੁਰੂ ਜੀ ਸ੍ਰਵਣ ਦਾ ਹੀ ਮਹਾਤਮ ਪ੍ਰਗਟਾਉਂਦੇ ਹਨ :—

## ਸੁਣਿਐ; ਈਸਰੁ ਬਰਮਾ ਇੰਦੁ ॥

ਐ ਸਿੱਧ ਲੋਕੋ ! ਗੁਰਮਤਿ ਨਾਮ ਨੂੰ ਸੁਣਨ ਨਾਲ **ਈਸਰੁ** = ਸ਼ਿਵਜੀ, ਬ੍ਰਹਮਾ, ਦੇਵਤਿਆਂ ਦਾ ਪਾਤਸ਼ਾਹ **ਇੰਦੁ** = ਇੰਦ੍ਰ ਦੀ ਸ਼ਕਤੀ, ਸਰਬੱਗਤਾ ਅਤੇ ਪਦਵੀ ਪ੍ਰਾਪਤ ਹੋ ਜਾਂਦੀ ਹੈ।

## ਸੁਣਿਐ; ਮੁਖਿ ਸਾਲਾਹਣ ਮੰਦੁ ॥

(ੳ) ਗੁਰਮਤਿ ਨਾਮ ਸੁਣਨ ਨਾਲ **ਮੰਦੁ** = ਨੀਚ ਪੁਰਸ਼ ਵੀ ਆਪਣੇ ਮੁਖ ਤੋਂ ਪ੍ਰਭੂ ਦੀ **ਸਾਲਾਹਣ** = ਸਿਫ਼ਤ-ਸਲਾਹ ਕਰਨ ਲੱਗ ਜਾਂਦੇ ਹਨ।

(ਅ) ਗੁਰੂ ਦੇ ਮੁਖ ਤੋਂ ਨਾਮ ਸੁਣ ਕੇ ਜਪਣ ਵਾਲਾ ਪੁਰਸ਼ ਮੁਖ ਤੋਂ **ਸਾਲਾਹਣ ਮੰਦੁ** = ਸਿਫ਼ਤ ਕਰਨ ਦੇ ਯੋਗ ਹੋ ਜਾਂਦਾ ਹੈ।

## ਸੁਣਿਐ; ਜੋਗ ਜੁਗਤਿ ਤਨਿ ਭੇਦ ॥

ਗੁਰੂ ਦੇ ਮੁਖ ਤੋਂ ਗੁਰਮਤਿ ਨਾਮ ਸੁਣਨ ਨਾਲ **ਜੋਗ ਜੁਗਤਿ** = ਸਹਿਜ ਯੋਗ ਦੀ ਜੁਗਤੀ* ਅਤੇ **ਤਨਿ ਭੇਦ** = ਸਰੀਰ ਵਿਚਲੇ ਗੁੱਝੇ ਪਦਾਰਥਾਂ ਦਾ ਭੇਤ ਵੀ ਪ੍ਰਾਪਤ ਹੋ ਜਾਂਦਾ ਹੈ। ਯਥਾ :—

*'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥'*

[ਧਨਾਸਰੀ ਪੀਪਾ ਜੀ, ਅੰਗ—੬੯੫]

## ਸੁਣਿਐ; ਸਾਸਤ ਸਿਮ੍ਰਿਤਿ ਵੇਦ ॥

ਗੁਰੂ ਦੇ ਮੁੱਖ ਤੋਂ ਨਾਮ ਸੁਣਨ ਨਾਲ ਖਟ ਸ਼ਾਸਤਰ, ਸਤਾਈ ਸਿੰਮ੍ਰਤੀਆਂ, ਚਾਰ ਵੇਦਾਂ ਦਾ ਅਸਲ ਭਾਵ ਪਤਾ ਲੱਗ ਜਾਂਦਾ ਹੈ ਕਿ ਨਾਮ ਤੋਂ ਬਿਨਾਂ ਸਭ ਗੱਲਾਂ ਝੂਠ ਅਤੇ ਥੋਥੀਆਂ ਹੀ ਹਨ। ਯਥਾ :—

---

* ਸ਼ਬਦ ਦੁਆਰਾ ਚਿਤ-ਬਿਰਤੀ ਨੂੰ ਇਕਾਗਰ ਕਰਕੇ ਪ੍ਰਭੂ ਨਾਲ ਜੋੜਨਾ।

*'ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥'*

[ਸੂਹੀ ਮਹਲਾ ੫, ਅੰਗ—੭੬੧]

## ਨਾਨਕ; ਭਗਤਾ ਸਦਾ ਵਿਗਾਸੁ ॥
## ਸੁਣਿਐ; ਦੂਖ ਪਾਪ ਕਾ ਨਾਸੁ ॥੯॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਗੁਰਮਤਿ ਨਾਮ ਸੁਣਨ ਨਾਲ ਦੁੱਖਾਂ ਦਾ ਕਾਰਨ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ **ਭਗਤਾ** = ਨਾਮ ਜਪਣ ਵਾਲਿਆਂ ਨੂੰ ਸਦਾ ਹੀ ਖ਼ੁਸ਼ੀ ਤੇ ਖੇੜਾ ਪ੍ਰਾਪਤ ਹੋ ਜਾਂਦਾ ਹੈ।

## ਸੁਣਿਐ; ਸਤੁ ਸੰਤੋਖ, ਗਿਆਨੁ ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਗੁਰੂ ਦੇ ਮੁਖ ਤੋਂ ਗੁਰਮਤਿ ਨਾਮ ਸੁਣਨ ਨਾਲ ਸਤ ਸੰਤੋਖ ਅਤੇ ਦੈਵੀ ਗਿਆਨ ਪ੍ਰਾਪਤ ਹੋ ਜਾਂਦਾ ਹੈ। ਸਤ, ਸੰਤੋਖ ਇਖਲਾਕੀ ਗੁਣ ਹਨ ਅਤੇ ਗਿਆਨ ਅਧਿਆਤਮਕ ਗੁਣ ਹੈ।

## ਸੁਣਿਐ; ਅਠਸਠਿ ਕਾ ਇਸਨਾਨੁ ॥

ਗੁਰੂ ਦੇ ਮੁੱਖ ਤੋਂ ਨਾਮ ਸੁਣਨ ਨਾਲ ਮੁਖ ਅਠਾਹਟ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ। ਭਾਵ ਗੁਰੂ ਤੇ ਨਾਮ ਵੱਡੇ ਤੀਰਥ ਹਨ, ਜਿਨ੍ਹਾਂ ਵਿਚ :—

*'ਸੁਣਿਆ ਮੰਨਿਆ ਮਨਿ ਕੀਤਾ ਭਾਉ ॥*
*ਅੰਤਰਗਤਿ ਤੀਰਥਿ ਮਲਿ ਨਾਉ ॥'*

[ਜਪੁਜੀ ਸਾਹਿਬ, ਅੰਗ—੪]

ਇਸ਼ਨਾਨ ਕਰਨ ਨਾਲ ਮਨ, ਬਾਣੀ, ਸਰੀਰ ਦੀ ਮਲ, ਵਿਖੇਪ, ਅਵਰਨ ਰੂਪ ਮੈਲ ਲਹਿ ਜਾਂਦੀ ਹੈ।

## ਸੁਣਿਐ; ਪੜਿ ਪੜਿ ਪਾਵਹਿ ਮਾਨੁ ॥

ਗੁਰੂ ਦੇ ਮੁਖ ਤੋਂ ਨਾਮ ਸੁਣਨ ਨਾਲ ਅਤੇ ਫਿਰ ਨਾਮ ਦੀ ਪੜ੍ਹਾਈ

(ਜਪ-ਸਿਮਰਨ) ਪੜ੍ਹ-ਪੜ੍ਹ ਕੇ ਨਾਮ ਦੇ ਜਾਪਕ, ਦੀਨ-ਦੁਨੀਆਂ ਵਿਚ **ਮਾਨੁ** = ਸਨਮਾਨ ਪ੍ਰਾਪਤ ਕਰਦੇ ਹਨ। ਯਥਾ :—

*'ਰੇ ਰੇ ਦਰਗਹ ਕਹੈ ਨ ਕੋਊ ॥*
*ਆਉ ਬੈਠੁ ਆਦਰੁ ਸੁਭ ਦੇਊ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

## ਸੁਣਿਐ; ਲਾਗੈ ਸਹਜਿ ਧਿਆਨੁ ॥

ਗੁਰੂ ਦੇ ਮੁਖ ਤੋਂ ਗੁਰਮਤਿ ਨਾਮ ਸੁਣਨ ਨਾਲ **ਸਹਜਿ** = ਆਤਮਿਕ ਅਵਸਥਾ ਵਿਚ ਧਿਆਨ ਲੱਗ ਜਾਂਦਾ ਹੈ।

## ਨਾਨਕ; ਭਗਤਾ ਸਦਾ ਵਿਗਾਸੁ ॥
## ਸੁਣਿਐ; ਦੂਖ ਪਾਪ ਕਾ ਨਾਸੁ ॥੧੦॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਗੁਰਮਤਿ ਨਾਮ ਸੁਣਨ ਨਾਲ ਦੁੱਖਾਂ ਦਾ ਕਾਰਨ, ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ **ਭਗਤਾ** = ਨਾਮ ਜਪਣ ਵਾਲਿਆਂ ਨੂੰ ਸਦਾ ਦੀ ਖ਼ੁਸ਼ੀ ਤੇ ਖੇੜਾ ਪ੍ਰਾਪਤ ਹੋ ਜਾਂਦਾ ਹੈ।

ਇਸ ਚੌਥੀ ਪਉੜੀ ਵਿਚ ਵੀ ਸਤਿਗੁਰੂ ਜੀ ਸ੍ਰਵਣ ਦਾ ਹੀ ਫਲ ਨਿਰੂਪਣ ਕਰਦੇ ਹਨ :—

## ਸੁਣਿਐ; ਸਰਾ ਗੁਣਾ ਕੇ ਗਾਹ ॥

ਐ ਸਿੱਧ ਲੋਕੋ ! ਗੁਰੂ ਦੀਖਿਆ, ਅਥਵਾ :—ਗੁਰਮਤਿ ਨਾਮ ਸੁਣਨ ਵਾਲੇ **ਸਰਾ** = ਸ੍ਰੇਸ਼ਟ, ਅਥਵਾ :—ਸੰਪੂਰਨ ਗੁਣਾਂ ਦੇ **ਗਾਹ** = ਡੂੰਘੇ ਸਮੁੰਦਰ ਬਣ ਜਾਂਦੇ ਹਨ।

## ਸੁਣਿਐ; ਸੇਖ ਪੀਰ ਪਾਤਿਸਾਹ ॥

ਗੁਰਮਤਿ ਨਾਮ ਸੁਣਨ ਨਾਲ **ਸੇਖ** = ਬ੍ਰਿਧ ਜਾਤੀ ਵਾਲੇ, ਮੁਸਲਮਾਨਾਂ ਦੇ ਵਡਕੇ **ਪੀਰ** = ਕਰਾਮਾਤੀ ਅਤੇ ਪਾਤਿਸ਼ਾਹਾਂ ਦੇ ਰੁਤਬੇ, ਅਥਵਾ :—ਉਨ੍ਹਾਂ ਦੀ ਸ਼ਕਤੀ, ਸਰਬੱਗਤਾ, ਪਦਵੀ ਪ੍ਰਾਪਤ ਹੋ ਜਾਂਦੀ ਹੈ।

## ਸੁਣਿਐ; ਅੰਧੇ ਪਾਵਹਿ ਰਾਹੁ ॥

ਗੁਰੂ ਦੇ ਮੁੱਖ ਤੋਂ ਗੁਰ-ਦੀਖਿਆ ਸੁਣਨ ਨਾਲ ਮਾਨਸਿਕ ਤੌਰ 'ਤੇ **ਅੰਧੇ** = ਅਗਿਆਨੀ ਪੁਰਸ਼ ਵੀ ਪ੍ਰਭੂ ਪ੍ਰਾਪਤੀ ਦਾ **ਰਾਹੁ** = ਮਾਰਗ, ਗਿਆਨ ਪ੍ਰਾਪਤ ਕਰ ਲੈਂਦੇ ਹਨ।

## ਸੁਣਿਐ; ਹਾਥ ਹੋਵੈ ਅਸਗਾਹੁ ॥

ਗੁਰੂ ਦੇ ਮੁੱਖ ਤੋਂ ਗੁਰ ਉਪਦੇਸ਼ ਸ੍ਰਵਣ ਕਰਕੇ **ਅਸਗਾਹੁ** = ਸਮੁੰਦਰ ਵਾਂਗ ਗਹਿਰ-ਗੰਭੀਰ ਪ੍ਰਭੂ ਦੀ **ਹਾਥ** = ਥਾਹ ਪ੍ਰਾਪਤ ਹੋ ਜਾਂਦੀ ਹੈ। ਭਾਵ ਉਸਦਾ ਡੂੰਘਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਅਥਵਾ :—ਸੰਸਾਰ ਸਮੁੰਦਰ ਦੀ ਵੀ ਹਾਥ ਪ੍ਰਾਪਤ ਹੋ ਜਾਂਦੀ ਹੈ।

## ਨਾਨਕ; ਭਗਤਾ ਸਦਾ ਵਿਗਾਸੁ ॥
## ਸੁਣਿਐ; ਦੂਖ ਪਾਪ ਕਾ ਨਾਸੁ ॥੧੧॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਗੁਰਮਤਿ ਨਾਮ ਸੁਣਨ ਨਾਲ ਦੁੱਖਾਂ ਦਾ ਕਾਰਨ, ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ **ਭਗਤਾ** = ਨਾਮ ਜਪਣ ਵਾਲਿਆਂ ਨੂੰ ਸਦਾ ਦੀ ਖ਼ੁਸ਼ੀ ਤੇ ਖੇੜਾ ਪ੍ਰਾਪਤ ਹੋ ਜਾਂਦਾ ਹੈ।

ਪਿਛਲੀਆਂ ਚਾਰ ਪਉੜੀਆਂ ਵਿਚ ਗੁਰੂ ਮਹਾਰਾਜ ਨੇ ਗੁਰੂ ਦੇ ਮੁੱਖ ਤੋਂ ਦੀਖਿਆ-ਮੰਤਰ, ਗੁਰ-ਉਪਦੇਸ਼, ਗੁਰਮਤਿ-ਨਾਮ ਸੁਣਨ ਦਾ ਮਹਾਤਮ ਪ੍ਰਗਟਾਇਆ ਹੈ। ਹੁਣ ਇਸ ਤੋਂ ਅੱਗੇ ਚਾਰ ਪਉੜੀਆਂ ਵਿਚ ਮੰਨਣ ਦਾ ਮਹਾਤਮ ਦਰਸਾਉਂਦੇ ਹਨ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਆਪ ਜੀ ਨੇ ਸ੍ਰਵਣ ਦਾ ਮਹਾਤਮ ਤਾਂ ਦੱਸ ਦਿੱਤਾ ਹੈ, ਪਰ ਪ੍ਰਭੂ ਪ੍ਰਾਪਤੀ ਦਾ ਦੂਜਾ ਸਾਧਨ ਕਿਹੜਾ ਹੈ ? ਅਤੇ ਉਸਦਾ ਫਲ (ਮਹਾਤਮ) ਕੀ ਹੈ ?" ਤਾਂ ਹਜ਼ੂਰ ਅੱਗੇ ਚਾਰ ਪਉੜੀਆਂ ਵਿਚ ਗੁਰੂ ਦੇ ਦੀਖਿਆ-ਮੰਤਰ, ਗੁਰ-ਉਪਦੇਸ਼ ਅਤੇ ਗੁਰਮਤਿ ਨਾਮ ਮੰਨਣ ਦਾ ਮਹਾਤਮ ਦੱਸਦੇ ਹਨ :—

## ਮੰਨੇ ਕੀ ਗਤਿ; ਕਹੀ ਨ ਜਾਇ ॥

ਐ ਸਿੱਧ ਲੋਕੋ ! **ਮੰਨੇ ਕੀ** = ਗੁਰਮਤਿ ਨਾਮ ਦੀ ਕਮਾਈ ਕਰਨ ਵਾਲੇ

ਗੁਰਮੁਖ, ਅਥਵਾ :—ਗੁਰੂ ਦਾ ਉਪਦੇਸ਼ ਰੂਪ ਹੁਕਮ ਮੰਨਣ ਵਾਲੇ ਦੀ **ਗਤਿ** = ਹਾਲਤ, ਦਸ਼ਾ, ਭਾਵ ਲੀਲ੍ਹਾ ਅਤੇ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ।

## ਜੇ ਕੋ ਕਹੈ; ਪਿਛੈ ਪਛੁਤਾਇ ॥

ਜੇ ਕੋਈ ਅਲਪੱਗ ਜੀਵ ਬਿਆਨ ਕਰਨਾ ਵੀ ਚਾਹੇ ਤਾਂ ਉਹ ਪਿਛੋਂ ਪਸ਼ਚਾਤਾਪ ਹੀ ਕਰਦਾ ਹੈ, ਕਿਉਂਕਿ ਉਸ ਪਾਸੋਂ ਉਨ੍ਹਾਂ ਗੁਰਮੁਖਾਂ ਦੀ ਉੱਚੀ ਅਵਸਥਾ ਬਿਆਨ ਨਹੀਂ ਹੋ ਸਕਦੀ। ਯਥਾ :—

*'ਸਾਧ ਕੀ ਮਹਿਮਾ ਬੇਦ ਨ ਜਾਨਹਿ ॥*
*ਜੇਤਾ ਸੁਨਹਿ ਤੇਤਾ ਬਖਿਆਨਹਿ ॥'*

[ਗਉੜੀ ਸੁਖਮਨੀ ਮਃ ੫, ਅੰਗ—੨੭੨]

## ਕਾਗਦਿ ਕਲਮ; ਨ ਲਿਖਣਹਾਰੁ ॥
## ਮੰਨੇ ਕਾ; ਬਹਿ ਕਰਨਿ ਵੀਚਾਰੁ ॥

**ਮੰਨੇ ਕਾ** = ਜਦੋਂ ਸਿਆਣੇ ਪੁਰਸ਼ ਕਿਸੇ ਨਾਮ ਦੀ ਕਮਾਈ ਕਰਨ ਵਾਲੇ, ਅਥਵਾ :—ਗੁਰੂ ਪ੍ਰਮੇਸ਼ਰ ਦਾ ਹੁਕਮ ਮੰਨਣ ਵਾਲੇ ਮਹਾਂਪੁਰਸ਼ ਦੇ ਜੀਵਨ ਸਬੰਧ ਵਿਚ ਬੈਠ ਕੇ ਵਿਚਾਰ ਕਰਦੇ ਹਨ, ਤਾਂ ਉਹ ਵੀ ਉਨ੍ਹਾਂ ਮਹਾਂਪੁਰਸ਼ਾਂ ਦੇ ਸਬੰਧ ਵਿਚ ਇਹੀ ਕਹਿੰਦੇ ਹਨ :—

*'ਸਾਧ ਕੀ ਸੋਭਾ ਸਾਧ ਬਨਿ ਆਈ ॥*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥'*

[ਗਉੜੀ ਸੁਖਮਨੀ ਮਃ ੫, ਅੰਗ—੨੭੨]

ਉਨ੍ਹਾਂ ਮਹਾਂਪੁਰਸ਼ਾਂ ਦੀ ਮਹਿਮਾ ਕੋਈ ਲਿਖਾਰੀ ਵੀ ਨਹੀਂ ਲਿਖ ਸਕਦਾ, ਕਿਉਂਕਿ ਨਾਂ ਹੀ ਕਿਸੇ ਕੋਲ ਅਜਿਹਾ ਕਾਗਜ਼ ਹੈ, ਨਾ ਹੀ ਕਲਮ ਹੈ, ਅਤੇ ਨਾ ਹੀ ਕਿਧਰੇ ਅਜਿਹਾ ਲਿਖਾਰੀ ਹੈ। ਅਥਵਾ :— ਕਲਮ ਲੈ ਕੇ ਕਿਸੇ ਕਾਗਜ਼ ਤੇ ਉਨ੍ਹਾਂ ਮਹਾਂਪੁਰਸ਼ਾਂ ਦੀ ਮਹਿਮਾ ਲਿਖਣ ਵਾਲਾ ਕੋਈ ਲਿਖਾਰੀ ਨਹੀਂ ਹੈ।

## ਐਸਾ ਨਾਮੁ; ਨਿਰੰਜਨੁ ਹੋਇ॥
## ਜੇ ਕੋ, ਮੰਨਿ ਜਾਣੈ; ਮਨਿ ਕੋਇ॥੧੨॥

ਹਜ਼ੂਰ ਫ਼ੁਰਮਾਉਂਦੇ ਹਨ, ਉਸ ਪ੍ਰਭੂ ਦਾ ਨਾਮ ਏਨਾ ਉੱਚਾ ਹੈ ਕਿ ਜੇ ਕੋਈ ਉਸ ਨਾਮ ਨੂੰ **ਮਨਿ** = ਮਨ ਵਿਚ **ਮੰਨਿ ਜਾਣੈ** = ਮੰਨਣ ਕਰਨਾ ਜਾਣੇ, ਭਾਵ ਨਾਮ ਦੀ ਕਮਾਈ ਕਰਨਾ ਜਾਣੇ ਤਾਂ ਉਹ **ਨਿਰੰਜਨੁ** = ਮਾਇਆ ਰੂਪ ਕਾਲਖ਼ ਤੋਂ ਰਹਿਤ, ਸੁੱਧ ਸਰੂਪ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ। ਯਥਾ :—

*'ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ,*
*ਫਿਰਿ ਸਲਲੈ ਸਲਲ ਸਮਾਇਦਾ॥'*

[ਮਾਰੂ ਮਹਲਾ ੫, ਅੰਗ—੧੦੭੬]

## ਮੰਨੈ; ਸੁਰਤਿ ਹੋਵੈ ਮਨਿ ਬੁਧਿ॥

**ਮੰਨੈ** = ਗੁਰ ਉਪਦੇਸ਼, ਗੁਰਮਤਿ-ਨਾਮ ਅਤੇ ਗੁਰੂ-ਪ੍ਰਮੇਸ਼ਰ ਦਾ ਹੁਕਮ ਮੰਨਣ ਨਾਲ **ਮਨਿ ਬੁਧਿ** = ਮਨ ਅਤੇ ਬੁੱਧੀ ਵਿਚ ਪ੍ਰਭੂ ਦੀ **ਸੁਰਤਿ** = ਗਿਆਤ (ਸੋਝੀ) ਪੈਦਾ ਹੋ ਜਾਂਦੀ ਹੈ।

## ਮੰਨੈ; ਸਗਲ ਭਵਣ ਕੀ ਸੁਧਿ॥

**ਮੰਨੈ** = ਗੁਰ ਉਪਦੇਸ਼, ਗੁਰੂ-ਪ੍ਰਮੇਸ਼ਰ ਦਾ ਭਾਣਾ ਮੰਨਣ ਨਾਲ ਸਾਰੇ ਹੀ **ਭਵਣ** = ਲੋਕਾਂ ਦੀ, ਭਾਵ ਲੱਖਾਂ ਪਤਾਲਾਂ, ਅਕਾਸ਼ਾਂ ਅਤੇ ਕਰੋੜਾਂ ਬ੍ਰਹਿਮੰਡਾਂ-ਖੰਡਾਂ ਦੀ **ਸੁਧਿ** = ਗਿਆਤ, ਅਥਵਾ :—ਖਬਰਸਾਰ ਹੋ ਜਾਂਦੀ ਹੈ।

## ਮੰਨੈ; ਮੁਹਿ ਚੋਟਾ ਨਾ ਖਾਇ॥

ਗੁਰ ਉਪਦੇਸ਼, ਅਥਵਾ :—ਗੁਰਮਤਿ ਨਾਮ ਮੰਨਣ ਨਾਲ ਜੀਵ ਆਪਣੇ **ਮੁਹਿ** = ਮੂੰਹ ਤੇ ਵਿਕਾਰਾਂ ਦੀਆਂ, ਅਥਵਾ :—ਲਾਹਨਤਾਂ ਅਤੇ

ਤਰਕਾਂ ਦੀਆਂ **ਚੋਟਾ** = ਸੱਟਾਂ ਨਹੀਂ ਖਾਂਦਾ। ਭਾਵ ਉਹ ਅਜਿਹੇ ਕੰਮ ਨਹੀਂ ਕਰਦਾ, ਜਿਸ ਕਰਕੇ ਮੂੰਹ 'ਤੇ ਚਪੇੜਾਂ ਵੱਜਣ ਅਤੇ ਲਾਹਨਤਾਂ ਮਿਲਣ।

## ਮੰਨੈ; ਜਮ ਕੈ ਸਾਥਿ ਨ ਜਾਇ॥

ਗੁਰ ਉਪਦੇਸ਼ ਅਤੇ ਗੁਰਮਤਿ ਨਾਮ ਨੂੰ ਮੰਨਣ ਨਾਲ ਜੀਵ ਜਮਾਂ ਦੇ ਨਾਲ ਨਹੀਂ ਜਾਂਦਾ। ਯਥਾ :—

੧. *'ਜਹ ਲਾਲਚ ਜਾਗਾਤੀ ਘਾਟ॥*
*ਦੂਰਿ ਰਹੀ ਉਹ ਜਨ ਤੇ ਬਾਟ॥'*

[ਆਸਾ ਮਹਲਾ ੫, ਅੰਗ—੩੯੩]

੨. *'ਮਾਨਸ ਕੀ ਕਹੁ ਕੇਤਕ ਬਾਤ॥*
*ਜਮ ਤੇ ਰਾਖੈ ਦੇ ਕਰਿ ਹਾਥ॥੩॥'*

[ਭੈਰਉ ਮਹਲਾ ੫, ਅੰਗ—੧੧੪੯]

## ਐਸਾ ਨਾਮੁ; ਨਿਰੰਜਨੁ ਹੋਇ॥
## ਜੇ ਕੋ, ਮੰਨਿ ਜਾਣੈ; ਮਨਿ ਕੋਇ॥੧੩॥

ਹਜ਼ੂਰ ਫ਼ੁਰਮਾਉਂਦੇ ਹਨ, ਉਸ ਪ੍ਰਭੂ ਦਾ ਨਾਮ ਏਨਾ ਉੱਚਾ ਹੈ ਕਿ ਜੇ ਕੋਈ ਉਸ ਨਾਮ ਨੂੰ **ਮਨਿ** = ਮਨ ਵਿਚ **ਮੰਨਿ ਜਾਣੈ** = ਮੰਨਣ ਕਰਨਾ ਜਾਣੇ, ਭਾਵ ਨਾਮ ਦੀ ਕਮਾਈ ਕਰਨਾ ਜਾਣੇ ਤਾਂ ਉਹ **ਨਿਰੰਜਨੁ** = ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ।

## ਮੰਨੈ; ਮਾਰਗਿ ਠਾਕ ਨ ਪਾਇ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਗੁਰੂ ਦਾ ਹੁਕਮ ਅਤੇ ਪ੍ਰਭੂ ਦਾ ਭਾਣਾ ਮੰਨਣ ਨਾਲ ਇਸ ਜੀਵ ਨੂੰ **ਮਾਰਗਿ** = ਜੀਵਨ ਪੰਧ, ਭਾਵ ਗੁਰਮਤਿ ਗਾਡੀ ਰਾਹ 'ਤੇ ਚਲਦਿਆਂ ਕੋਈ **ਠਾਕ** = ਰੋਕ ਨਹੀਂ ਪਾ ਸਕਦਾ।

## ਮੰਨੈ; ਪਤਿ ਸਿਉ ਪਰਗਟੁ ਜਾਇ॥

ਗੁਰਮਤਿ ਨਾਮ ਅਤੇ ਗੁਰੂ ਦਾ ਹੁਕਮ ਮੰਨਣ ਨਾਲ ਜੀਵ ਬੜੀ

ਇੱਜ਼ਤ ਨਾਲ ਪ੍ਰਗਟ ਹੋ ਜਾਂਦਾ ਹੈ। ਭਾਵ ਉਸ ਗੁਰਮੁਖ ਨੂੰ ਪ੍ਰਸਿੱਧੀ ਅਤੇ ਪ੍ਰਤਿਸ਼ਟਾ ਦੋਵੇਂ ਹੀ ਦਾਤਾਂ ਪ੍ਰਾਪਤ ਹੁੰਦੀਆਂ ਹਨ, ਪਰ ਇਹ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀਆਂ ਹਨ।

## ਮੰਨੈ; ਮਗੁ ਨ ਚਲੈ ਪੰਥੁ ॥

ਗੁਰ-ਉਪਦੇਸ਼ ਅਤੇ ਪ੍ਰਭੂ ਦਾ ਭਾਣਾ ਮੰਨਣ ਨਾਲ ਜੀਵ ਕੇਵਲ ਇੱਕੋ ਹੀ **ਮਗੁ** = ਗੁਰੂ ਦੇ ਦੱਸੇ ਮਾਰਗ 'ਤੇ ਚਲਦਾ ਹੈ ਅਤੇ ਜਿਹੜਾ ਹੋਰ ਕੋਈ ਦੁਬਿਧਾ ਦਾ ਮਾਰਗ ਹੈ, ਉਸ 'ਤੇ ਨਹੀਂ ਚਲਦਾ। ਯਥਾ :—

*'ਜਾਗਤ ਜੋਤ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥'*

[ਦਸਮ, ਅੰਗ—੭੧੨]

## ਮੰਨੈ; ਧਰਮ ਸੇਤੀ ਸਨਬੰਧੁ ॥

ਗੁਰੂ ਦਾ ਹੁਕਮ ਅਤੇ ਪ੍ਰਭੂ ਦਾ ਭਾਣਾ ਮੰਨਣ ਨਾਲ ਜੀਵ ਦਾ ਸਿੱਧਾ ਧਰਮ* ਨਾਲ ਸਬੰਧ ਹੋ ਜਾਂਦਾ ਹੈ।

## ਐਸਾ ਨਾਮੁ; ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੪॥

ਉਸ ਪ੍ਰਮੇਸ਼ਰ ਦਾ ਨਾਮ ਏਨਾ ਉੱਚਾ ਅਤੇ ਸੁੱਚਾ ਹੈ, ਜੇ ਕੋਈ ਜੀਵ ਉਸ ਨਾਮ ਦਾ ਮਨ ਵਿਚ ਜਪ-ਸਿਮਰਨ ਰੂਪ ਕਮਾਈ ਕਰਕੇ ਦੇਖੇ ਤਾਂ ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ।

## ਮੰਨੈ; ਪਾਵਹਿ ਮੋਖੁ ਦੁਆਰੁ ॥

ਗੁਰੂ ਦਾ ਹੁਕਮ ਅਤੇ ਪ੍ਰਭੂ ਭਾਣਾ ਮੰਨਣ ਨਾਲ ਇਹ ਜੀਵ **ਮੋਖੁ ਦੁਆਰੁ** = ਮੁਕਤੀ ਦੇ ਵਸੀਲੇ, ਦੈਵੀ ਗਿਆਨ ਨੂੰ ਪ੍ਰਾਪਤ ਕਰ ਲੈਂਦੇ ਹਨ।

---

* ਧਰਮ ਉਹ ਵਸੀਲਾ ਹੈ, ਜਿਸ ਨਾਲ ਜੀਵ ਪ੍ਰਭੂ ਨਾਲ ਜੁੜਦਾ ਹੈ। ਧਰਮ; ਚੰਗੇ ਗੁਣ, ਚੰਗੇ ਅਸੂਲ, ਉੱਚੇ-ਸੁੱਚੇ ਅਚਾਰ ਅਤੇ ਵਿਚਾਰ ਦਾ ਨਾਮ ਹੈ।

## ਮੰਨੈ; ਪਰਵਾਰੈ ਸਾਧਾਰੁ ॥

ਗੁਰ ਉਪਦੇਸ਼ ਅਤੇ ਗੁਰਮਤਿ ਨਾਮ ਦੀ **ਮੰਨੈ** = ਕਮਾਈ ਨਾਲ ਇਹ ਜੀਵ, ਨਾਦੀ ਅਤੇ ਬਿੰਦੀ ਦੋਵੇਂ ਹੀ ਪਰਿਵਾਰਾਂ ਦਾ **ਸਾਧਾਰੁ** = ਸੁਧਾਰ ਕਰ ਦਿੰਦਾ ਹੈ। ਅਥਵਾ :—ਆਪਣੀਆਂ ਸਿੱਖ-ਸੰਗਤਾਂ ਅਤੇ ਪਰਿਵਾਰ ਨੂੰ ਸਹਿਤ ਅਧਾਰ ਦੇ ਕਰ ਦਿੰਦਾ ਹੈ।

## ਮੰਨੈ; ਤਰੈ ਤਾਰੇ ਗੁਰੁਸਿਖ,
## ਮੰਨੈ; ਨਾਨਕ ਭਵਹਿ ਨ ਭਿਖ ॥

ਹੁਕਮ ਮੰਨਣ ਵਾਲੇ **ਗੁਰੁਸਿਖ** = ਗੁਰੂ ਦੇ ਸਿੱਖ ਆਪ ਵੀ ਤਰ ਜਾਂਦੇ ਹਨ ਅਤੇ ਦੂਜਿਆਂ ਨੂੰ ਵੀ ਤਾਰ ਦਿੰਦੇ ਹਨ। ਗੁਰੂ ਦਾ ਹੁਕਮ ਅਤੇ ਉਪਦੇਸ਼ ਮੰਨਣ ਵਾਲੇ ਗੁਰੂ ਦੇ ਸਿੱਖ ਫਿਰ ਦਰ-ਦਰ **ਭਿਖ** = ਭਿਖਿਆ ਨਹੀਂ ਮੰਗਦੇ ਫਿਰਦੇ। ਭਾਵ ਉਹ ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਅਤੇ ਵੰਡ ਕੇ ਛਕਣਾ, ਇਨ੍ਹਾਂ ਅਸੂਲਾਂ 'ਤੇ ਪਹਿਰਾ ਦਿੰਦੇ ਹਨ।

## ਐਸਾ ਨਾਮੁ; ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੫॥

ਉਸ ਪ੍ਰਮੇਸ਼ਰ ਦਾ ਨਾਮ ਏਨਾ ਉੱਚਾ-ਸੁੱਚਾ ਹੈ ਕਿ ਜੇ ਕੋਈ ਜੀਵ ਉਸ ਨਾਮ ਦਾ ਮਨ ਵਿਚ ਜਪ-ਸਿਮਰਨ ਰੂਪ ਕਮਾਈ ਕਰਕੇ ਦੇਖੇ, ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ।

ਇਨ੍ਹਾਂ ਚਾਰ ਪਉੜੀਆਂ ਵਿਚ ਮੰਨਣ ਦਾ ਮਹਾਤਮ ਦਰਸਾਇਆ ਹੈ। ਸੁਣ ਕੇ, ਮੰਨ ਕੇ, ਜੋ ਮਨ ਵਿਚ ਵਸਾ ਲੈਂਦਾ ਹੈ, ਭਾਵ ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਦਾ ਹੈ, ਅੱਗੇ ਉਸ ਗੁਰਮੁਖ ਦੀ ਅਵਸਥਾ ਅਤੇ ਮਹਿਮਾ ਕਰਦੇ ਹਨ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਪ੍ਰਭੂ ਪ੍ਰਾਪਤੀ ਦਾ ਹੋਰ ਕਿਹੜਾ ਸਾਧਨ ਹੈ? ਤਾਂ ਇਸ ਪਉੜੀ ਦੇ ਅਰੰਭ ਵਿਚ ਨਿਧਿਆਸਣ ਕਰਨ ਵਾਲੇ ਗੁਰਮੁਖ ਦੀ 'ਪੰਚ' ਸ਼ਬਦ ਦੁਆਰਾ ਮਹਿਮਾ

ਕਰ ਰਹੇ ਹਨ। ਅਥਵਾ :—ਪੰਚ ਸ਼ਬਦ ਦੁਆਰਾ ਸਿੱਖੀ ਦੇ ਬੁਨਿਆਦੀ ਅਸੂਲ ਇਕ ਸਖ਼ਸ਼ੀਅਤ ਨਾਲੋਂ ਪੰਜਾਂ, ਧਰਮੀ ਅਤੇ ਨੇਕ ਆਚਰਨ ਦੀ ਮਾਲਕ ਸੰਗਤ ਰੂਖ ਪੰਚਾਇਤ ਦੀ ਮਹਿਮਾ ਕਰ ਰਹੇ ਹਨ। ਜਿਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

*'ਇਕ ਸਿੱਖ ਦੁਇ ਸਾਧ ਸੰਗੁ ਪੰਜੀਂ ਪਰਮੇਸਰ।'*

[ਭਾਈ ਗੁਰਦਾਸ ਜੀ, ਵਾਰ-੧੩, ਪਉੜੀ-੧੯]

ਅਥਵਾ :—ਗੁਰਮੁਖੀ ਭਾਸ਼ਾ ਵਿਚ, ਅੰਮ੍ਰਿਤਧਾਰੀ (ਬਾਣੀ ਤੇ ਬਾਣੇ ਦੀ ਰਹਿਤ ਰੱਖਣ ਵਾਲੇ) ਪੰਚ ਪ੍ਰਧਾਨੀ ਖ਼ਾਲਸੇ ਦੀ ਮਹਿਮਾ ਕਰ ਰਹੇ ਹਨ :—

## ਪੰਚ ਪਰਵਾਣ; ਪੰਚ ਪਰਧਾਨੁ ॥

ਐ ਸਿੱਧ ਲੋਕੋ! ਗੁਰੂ ਘਰ ਵਿਚ ਅਤੇ ਰੱਬ ਦੀ ਦਰਗਾਹ ਵਿਚ **ਪੰਚ** = ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਨ ਵਾਲੇ ਗੁਰਮੁਖ, ਅਥਵਾ :—ਸਤ, ਸੰਤੋਖ, ਦਇਆ, ਧਰਮ, ਵੀਚਾਰ ਇਨ੍ਹਾਂ ਦੈਵੀ ਗੁਣਾਂ ਦੇ ਧਾਰਨ ਵਾਲੇ ਲੋਕ, ਅਥਵਾ :—ਕਲਗੀਧਰ ਪਾਤਿਸ਼ਾਹ ਦੀ ਪੰਜ ਕਕਾਰੀ ਬਾਣੀ ਅਤੇ ਬਾਣੇ ਦੀ ਰਹਿਤ ਦੇ ਧਾਰਨੀ, ਚੜ੍ਹਦੀ ਕਲਾ ਵਾਲੇ, ਤਿਆਰ-ਬਰ-ਤਿਆਰ ਪੰਜ ਸਿੰਘ ਪ੍ਰਵਾਣ ਹੋਣਗੇ ਅਤੇ ਗੁਰਮਤਿ ਦੀ ਰਹਿਣੀ-ਬਹਿਣੀ ਰੱਖਣ ਵਾਲੇ ਸਿੱਖ ਜਗਤ ਵਿਚ ਅਥਵਾ, ਖ਼ਾਲਸਾ ਪੰਥ ਵਿਚ **ਪਰਧਾਨੁ** = ਮੁਖੀ ਹੋਣਗੇ।

## ਪੰਚੇ ਪਾਵਹਿ; ਦਰਗਹਿ ਮਾਨੁ ॥

ਪੂਰਬੋਕਤ, **ਪੰਚ** = ਮੁਖੀ ਮਹਾਂਪੁਰਸ਼, ਅਥਵਾ :—ਪੰਜ ਪਿਆਰੇ **ਦਰਗਹਿ** = ਸਾਧਸੰਗਤ ਵਿਚ ਅਤੇ ਰੱਬੀ ਦਰਗਾਹ ਵਿਚ ਵੀ **ਮਾਨੁ** = ਸਨਮਾਨ ਹਾਸਲ ਕਰਨਗੇ।

## ਪੰਚੇ ਸੋਹਹਿ; ਦਰਿ ਰਾਜਾਨੁ ॥

ਉਹ ਮੁਖੀ ਗੁਰਮੁਖ ਜਨ, **ਦਰਿ ਰਾਜਾਨੁ** = ਰਾਜਿਆਂ ਦੇ ਦਰਬਾਰਾਂ ਵਿਚ ਵੀ ਸੋਭਾ ਪ੍ਰਾਪਤ ਕਰਨਗੇ। ਭਾਵ ਸਿੱਖ ਰਾਜ, ਅਥਵਾ :—ਖ਼ਾਲਸਾ ਰਾਜ

ਵਿਚ ਪੰਜ ਤਿਆਰ-ਬਰ-ਤਿਆਰ ਸਿੰਘ, ਅਥਵਾ :— ਪੰਜ ਤਖ਼ਤਾਂ ਦੇ ਜਥੇਦਾਰ ਸੋਭਾ ਪ੍ਰਾਪਤ ਕਰਨਗੇ।

## ਪੰਚਾ ਕਾ; ਗੁਰੁ ਏਕੁ ਧਿਆਨੁ ॥

ਉਨ੍ਹਾਂ ਮੁਖੀ ਗੁਰਮੁਖਾਂ ਦਾ, ਅਥਵਾ :—ਪੰਚ ਪ੍ਰਧਾਨੀ ਖ਼ਾਲਸਾ ਪੰਚਾਇਤ ਦਾ ਕੇਵਲ ਇਕ **ਗੁਰੁ** = ਅਕਾਲ ਪੁਰਖ, ਅਥਵਾ :—ਇਸ਼ਟ ਗੁਰੂ ਵਿਚ ਧਿਆਨ ਕੇਂਦਰਿਤ ਹੋਵੇਗਾ। ਭਾਵ ਦਸ ਗੁਰੂ ਸਾਹਿਬਾਨ ਦੀ ਪਵਿੱਤਰ ਆਤਮਿਕ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਿਆਨ ਕੇਂਦਰਿਤ ਹੋਵੇਗਾ।

ਪੂਰਬੋਕਤ ਚਾਰ ਪਉੜੀਆਂ ਵਿਚ ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਨ ਵਾਲੇ ਗੁਰਮੁਖਾਂ ਦੀ ਮਹਿਮਾ ਕੀਤੀ ਗਈ ਹੈ। ਅਥਵਾ :—ਅਗਲੇ ਸਮੇਂ ਬਾਰੇ ਭਵਿੱਖ ਬਾਣੀ ਦੇ ਰੂਪ ਵਿਚ ਪੰਚ ਪ੍ਰਧਾਨੀ ਖ਼ਾਲਸੇ ਦੀ ਮਹਿਮਾ ਕੀਤੀ ਗਈ ਹੈ, ਅੱਗੇ ਪ੍ਰਕਰਣ ਬਦਲੀ ਕਰ ਰਹੇ ਹਨ।

ਸਿੱਧਾਂ ਨੇ ਕਿਹਾ, "ਉਸ ਕਰਤਾ ਪੁਰਖ ਦੇ ਕਾਰਨਾਮਿਆਂ ਦਾ ਕੋਈ ਵੀਚਾਰ ਦੱਸੋ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਜੇ ਕੋ ਕਹੈ; ਕਰੈ ਵੀਚਾਰੁ ॥
## ਕਰਤੇ ਕੈ ਕਰਣੈ; ਨਾਹੀ ਸੁਮਾਰੁ ॥

ਐ ਸਿੱਧ ਲੋਕੋ ! ਜੇ ਕੋਈ ਵਿਅਕਤੀ ਕਰਤਾ-ਪੁਰਖ ਦੇ **ਕਰਣੈ** = ਕਾਰਨਾਮਿਆਂ ਦਾ ਨਿਰੂਪਣ ਕਰਦਾ ਹੈ, ਅਥਵਾ :—ਉਹਨਾਂ ਦਾ ਮਨ ਵਿਚ ਵੀਚਾਰ ਕਰਦਾ ਹੈ ਤਾਂ ਉਸਨੂੰ ਇਹੀ ਪਤਾ ਲੱਗਦਾ ਹੈ ਕਿ ਉਸ ਸਿਰਜਨਹਾਰ ਦੇ ਕਾਰਨਾਮਿਆਂ ਦਾ ਕੋਈ **ਸੁਮਾਰੁ** = ਲੇਖਾ-ਜੋਖਾ ਨਹੀਂ ਕਰ ਸਕਦਾ, ਉਸਦੀ ਰਚਨਾ ਮਹਾਨ ਹੈ।

ਸਿੱਧਾਂ ਨੇ ਫਿਰ ਪ੍ਰਸ਼ਨ ਕੀਤਾ, "ਕੁਝ ਲੋਕਾਂ ਦਾ ਇਹ ਵਿਚਾਰ ਹੈ ਕਿ ਇਸ ਧਰਤੀ ਨੂੰ ਧੌਲੇ ਨੇ ਸਿਰ 'ਤੇ ਚੁੱਕਿਆ ਹੋਇਆ ਹੈ। ਇਸ ਬਾਰੇ ਸੱਚਾਈ ਕੀ ਹੈ ? ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਧੌਲੁ ਧਰਮੁ; ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ; ਜਿਨਿ ਸੂਤਿ॥**

ਐ ਸਿੱਧ ਲੋਕੋ ! ਧਰਤੀ ਹੇਠ ਕੋਈ ਹੋਰ ਧੌਲਾ ਬਲਦ ਨਹੀਂ ਹੈ, ਬਲਕਿ **ਧਰਮੁ** = ਦੈਵੀ ਕਾਨੂੰਨ, ਅਥਵਾ :—ਅਕਾਲ ਪੁਰਖ ਦਾ ਸਾਜਿਆ ਹੋਇਆ ਦੈਵੀ-ਅਸੂਲ ਹੀ ਧੌਲਾ ਹੈ, ਜੋ ਦਇਆ ਦਾ ਪੁੱਤਰ ਹੈ। ਦਇਆ ਧਰਮ ਦੀ ਮਾਂ ਹੈ, ਇਸ ਤੋਂ ਪੈਦਾ ਹੋਣ ਵਾਲਾ ਧਰਮ (ਸੇਵਾ-ਸਿਮਰਨ) ਰੂਪ ਧੌਲਾ ਹੈ। ਜਿਸ ਧਰਮ ਰੂਪ ਧੌਲੇ ਨੇ **ਸੰਤੋਖੁ** = ਸਬਰ ਅਤੇ ਸ਼ੁਕਰ ਦੀ ਭਾਵਨਾ ਨੂੰ ਸਥਾਪਨ ਕਰਕੇ **ਸੂਤਿ** = ਸਾਰੀ ਸ੍ਰਿਸ਼ਟੀ ਦੀ ਮਰਯਾਦਾ ਨੂੰ ਕਾਇਮ ਰੱਖਿਆ ਹੋਇਆ ਹੈ। ਭਾਵ ਸਾਰੀ ਸ੍ਰਿਸ਼ਟੀ ਉਸ ਦੈਵੀ-ਕਾਨੂੰਨ ਅਤੇ ਮਰਯਾਦਾ ਵਿਚ ਚੱਲ ਰਹੀ ਹੈ।

**ਜੇ ਕੋ ਬੁਝੈ; ਹੋਵੈ ਸਚਿਆਰੁ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜੇ ਕੋਈ ਇਸ ਧਰਮ ਰੂਪ ਧੌਲੇ ਦੀ ਸਚਾਈ ਨੂੰ ਸਮਝ ਲਏ ਕਿ ਦੈਵੀ ਅਸੂਲ ਹੀ, ਅਥਵਾ :—ਕੁਦਰਤ ਦਾ ਕਾਨੂੰਨ ਹੀ ਅਸਲੀ ਧੌਲਾ ਹੈ ਤਾਂ ਉਹ **ਸਚਿਆਰੁ** = ਸੱਚ ਦੀ ਪ੍ਰਾਪਤੀ ਵਾਲਾ ਸੱਚਾ-ਸੁੱਚਾ ਮਹਾਂਪੁਰਸ਼ ਹੋ ਸਕਦਾ ਹੈ। ਜੇ ਕੋਈ ਇਸ ਗੱਲ 'ਤੇ ਹਠ ਕਰੇ ਕਿ ਕੋਈ ਧੌਲਾ ਚਿੱਟੇ ਰੰਗ ਦਾ ਬੈਲ, ਅਥਵਾ :—ਕੋਈ ਚੁਪਾਇਆ ਪਸ਼ੂ ਹੈ, ਤਾਂ ਅਸੀਂ ਉਸ ਤੋਂ ਇਹ ਪੁੱਛਦੇ ਹਾਂ :—

**ਧਵਲੈ ਉਪਰਿ; ਕੇਤਾ ਭਾਰੁ॥**

ਕਿ ਉਸ ਧੌਲੇ ਬਲਦ 'ਤੇ ਕਿੰਨਾ ਕੁ ਭਾਰ ਹੈ ?

ਅੱਗੋਂ ਸਿੱਧਾਂ ਨੇ ਇਹ ਜਵਾਬ ਦਿੱਤਾ ਕਿ ਇਸ ਸਾਰੀ ਧਰਤੀ ਦਾ ਭਾਰ ਹੀ ਉਸ ਧੌਲੇ ਨੇ ਚੁੱਕਿਆ ਹੋਇਆ ਹੈ। ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਧਰਤੀ ਹੋਰੁ ਪਰੈ; ਹੋਰੁ ਹੋਰੁ॥**
**ਤਿਸ ਤੇ ਭਾਰੁ ਤਲੈ; ਕਵਣੁ ਜੋਰੁ॥**

ਐ ਸਿੱਧ ਲੋਕੋ ! ਧਰਤੀ ਕੇਵਲ ਇਕ ਏਹੀ ਨਹੀਂ ਹੈ, ਇਸ ਧਰਤੀ ਤੋਂ ਪਰੇ ਹੋਰ ਧਰਤੀ ਵੀ ਮੰਨਣੀ ਪਵੇਗੀ, ਜਿਸ 'ਤੇ ਧੌਲਾ ਖੜ੍ਹਾ ਹੈ, ਉਸ ਧਰਤੀ ਦੇ ਹੇਠਾਂ ਕੋਈ ਹੋਰ ਧੌਲਾ ਵੀ ਮੰਨਣਾ ਪਵੇਗਾ, ਉਸ ਧੌਲੇ ਤੋਂ ਪਰੇ ਹੋਰ ਧਰਤੀ ਵੀ ਮੰਨਣੀ ਪਵੇਗੀ। ਭਾਵ ਜੇ ਧਰਤੀ ਧੌਲੇ ਦੇ ਭਾਰ ਖੜ੍ਹੀ ਹੈ ਤਾਂ ਧੌਲਾ ਧਰਤੀ ਦੇ ਭਾਰ ਖੜ੍ਹਾ ਹੈ। ਇਸ ਤਰ੍ਹਾਂ ਜੇ ਅੱਗੇ ਤੋਂ ਅੱਗੇ ਧਰਤੀ ਅਤੇ ਧੌਲਿਆਂ ਦੀ ਗਿਣਤੀ ਕਰੀ ਚੱਲੀਏ ਤਾਂ ਇਹ ਸਿਲਸਿਲਾ ਕਦੀ ਵੀ ਖ਼ਤਮ ਨਹੀਂ ਹੋਣ ਵਾਲਾ। ਚੱਲੋ ! ਜੇਕਰ ਤੁਹਾਡੇ ਧੌਲੇ ਦੇ ਗ਼ੈਰ-ਵਿਧਾਨਕ ਸਿਧਾਂਤ, ਸਾਰੀਆਂ ਧਰਤੀਆਂ ਦੇ ਹੇਠਾਂ ਕੋਈ ਵੱਡਾ ਧੌਲਾ ਮੰਨ ਵੀ ਲਈਏ, ਤਾਂ ਇਹ ਦੱਸੋ ਕਿ ਉਸ ਧੌਲੇ ਦੇ ਭਾਰ ਹੇਠਾਂ ਕਿਸਦਾ ਜੋਰ ਹੈ ? ਭਾਵ ਉਹ ਧੌਲਾ ਕਿਸ ਆਸਰੇ ਖੜ੍ਹਾ ਹੈ ? ਕਿਉਂਕਿ ਨਿਰਅਧਾਰ ਕਿਸੇ ਵਸਤੂ ਦਾ ਖੜ੍ਹਨਾ ਅਸੰਭਵ ਹੈ।

ਇਹ ਵੀਚਾਰ ਸੁਣ ਕੇ ਸਿੱਧ ਨਿਰੁੱਤਰ ਹੋ ਗਏ। ਕੁਝ ਸਮੇਂ ਤੋਂ ਬਾਅਦ ਸਿੱਧਾਂ ਨੇ ਪ੍ਰਸ਼ਨ ਕੀਤਾ, "ਇਹ ਜੋ ਧਰਤੀ 'ਤੇ ਨਾਨਾਂ ਪ੍ਰਕਾਰ ਦੀ ਜੀਵ ਸ੍ਰਿਸ਼ਟੀ ਹੈ, ਇਹਨਾਂ ਦੀ ਕਿਸਮਤ ਦਾ ਜਾਂ ਕਰਮਾਂ ਦਾ ਲੇਖਾ-ਜੋਖਾ ਕੌਣ ਕਰਦਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੀਅ ਜਾਤਿ; ਰੰਗਾ ਕੇ ਨਾਵ ॥**
**ਸਭਨਾ ਲਿਖਿਆ; ਵੁੜੀ ਕਲਾਮ ॥**

ਐ ਸਿੱਧ ਲੋਕੋ ! ਇਸ ਜੀਵ ਸ੍ਰਿਸ਼ਟੀ ਵਿਚ ਉਸ ਪ੍ਰਭੂ ਨੇ **ਕੇ** = ਕਈ ਪ੍ਰਕਾਰ ਦੇ ਜੀਵ-ਜੰਤ ਪੈਦਾ ਕੀਤੇ ਹਨ, ਜਿੰਨ੍ਹਾਂ ਦੀਆਂ ਕਈ **ਜਾਤਿ** = ਨਸਲਾਂ, ਅਥਵਾ :—ਕਿਸਮਾਂ, ਕਈ ਰੰਗ ਅਤੇ ਕਈ ਨਾਮ ਹਨ। ਪਰ ਸਭ ਜੀਵ-ਜੰਤਾਂ ਦੇ ਸਿਰ 'ਤੇ **ਵੁੜੀ ਕਲਾਮ** = ਵਗਦੀ ਕਲਮ ਨੇ ਲੇਖ ਲਿਖਿਆ ਹੋਇਆ ਹੈ। ਯਥਾ :—

*'ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥*
*ਸਬੈ ਜੇਰ ਕੀਨੇ ਬਲੀ ਕਾਲ ਹਾਥੰ ॥੨੫॥'*

[ਦਸਮ, ਅੰਗ—੪੧]

**ਏਹੁ ਲੇਖਾ; ਲਿਖਿ ਜਾਣੈ ਕੋਇ॥**
**ਲੇਖਾ ਲਿਖਿਆ; ਕੇਤਾ ਹੋਇ॥**

ਇਨ੍ਹਾਂ ਜੀਵਾਂ ਦੇ ਕਰਮਾਂ ਦਾ **ਲੇਖਾ** = ਹਿਸਾਬ-ਕਿਤਾਬ ਪ੍ਰਮੇਸ਼ਰ ਹੀ ਜਾਣਦਾ ਹੈ। ਜੇ ਤੁਸੀਂ ਆਖੋ ਕਿ ਇਨ੍ਹਾਂ ਜੀਵਾਂ ਦੇ ਕਰਮਾਂ ਦੇ ਲੇਖੇ ਨੂੰ ਕੋਈ ਹੋਰ ਵੀ ਲਿਖ ਸਕਦਾ ਹੈ ਤਾਂ ਇਹ ਦੱਸੋ! ਤਮਾਮ ਜੀਵਾਂ ਦੇ ਕਰਮਾਂ ਦਾ ਲਿਖਿਆ ਹੋਇਆ **ਲੇਖਾ** = ਹਿਸਾਬ ਕਿੰਨਾ ਕੁ ਹੋ ਜਾਂਦਾ ਹੈ? ਇਹ ਸੁਣ ਕੇ ਸਿੱਧ ਨਿਰੁੱਤਰ ਹੋ ਗਏ, ਕੋਈ ਜਵਾਬ ਨਾ ਆਇਆ। ਤਾਂ ਸਤਿਗੁਰੂ ਮਹਾਰਾਜ ਸਿੱਧਾਂ ਅੱਗੇ ਸਵਾਲ ਕਰਦੇ ਹਨ :—

**ਕੇਤਾ ਤਾਣੁ; ਸੁਆਲਿਹੁ ਰੂਪੁ॥**
**ਕੇਤੀ ਦਾਤਿ; ਜਾਣੈ ਕੌਣੁ ਕੂਤੁ॥**

ਐ ਸਿੱਧ ਲੋਕੋ! ਤੁਸੀਂ ਇਹ ਦੱਸੋ! ਕਿ ਉਸ ਅਕਾਲ ਪੁਰਖ ਦਾ **ਤਾਣੁ** = ਬਲ ਕਿੰਨਾ ਕੁ ਹੈ? ਅਤੇ ਉਸਦਾ ਰੂਪ **ਸੁਆਲਿਹੁ** = ਕਿੰਨਾ-ਕੁ ਸੁੰਦਰ ਹੈ? ਤੇ ਉਸਦੀ **ਦਾਤਿ** = ਬਖ਼ਸ਼ਿਸ਼ ਕਿੰਨੀ ਕੁ ਵੱਡੀ ਹੈ? ਐਸਾ ਕਿਹੜਾ **ਕੂਤੁ** = ਹਿਸਾਬੀ ਹੈ, ਜਿਹੜਾ ਇਸ ਗੱਲ ਨੂੰ ਜਾਣ ਸਕੇ? ਭਾਵ ਇਸ ਬਾਰੇ ਕੋਈ ਕੁਝ ਵੀ ਨਹੀਂ ਬਿਆਨ ਕਰ ਸਕਦਾ।

ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ! ਇਹ ਦੱਸੋ ਕਿ ਇਸ ਸੰਸਾਰ ਦਾ ਏਡਾ ਵੱਡਾ ਪਸਾਰਾ ਉਸ ਪ੍ਰਮੇਸ਼ਰ ਨੇ ਕਿਵੇਂ ਕੀਤਾ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਕੀਤਾ ਪਸਾਉ; ਏਕੋ ਕਵਾਉ॥**
**ਤਿਸਤੇ ਹੋਏ; ਲਖ ਦਰੀਆਉ॥**

ਐ ਸਿੱਧੋ! ਉਸ ਅਕਾਲ ਪੁਰਖ ਨੇ ਇੱਕੋ ਹੀ **ਕਵਾਉ** = ਬਚਨ ਦੁਆਰਾ ਸਾਰਾ ਪਸਾਰਾ ਪੈਦਾ ਕੀਤਾ ਹੈ। ਯਥਾ :—

੧. *'ਓਅੰਕਾਰਿ ਬ੍ਰਹਮਾ ਉਤਪਤਿ॥*
*ਓਅੰਕਾਰੁ ਕੀਆ ਜਿਨਿ ਚਿਤਿ॥......॥੧॥'*
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੨੯]

੨. *'ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥
ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥੧॥'*

[ਮਾਰੂ ਮਹਲਾ ੫, ਅੰਗ—੧੦੦੩]

ਉਸ ਓਅੰਕਾਰ ਰੂਪ ਨਾਮ ਤੋਂ **ਦਰੀਆਉ** = ਲੱਖਾਂ ਦਰਿਆ, ਸੂਖਮ ਲਹਿਰਾਂ ਦੇ ਵਹਿਣ ਪੈਦਾ ਹੋ ਗਏ, ਜਿਸ ਤੋਂ ਸੂਖਮ ਤੇ ਸਥੂਲ ਸੰਸਾਰ ਪੈਦਾ ਹੋਇਆ।

## ਕੁਦਰਤਿ ਕਵਣ; ਕਹਾ ਵੀਚਾਰੁ॥
## ਵਾਰਿਆ ਨਾ ਜਾਵਾ; ਏਕ ਵਾਰ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਕਾਦਰ ਦੀ ਕੁਦਰਤ ਵੀ ਮਹਾਨ ਹੈ, ਉਸਦਾ ਵੀਚਾਰ ਵੀ ਮੈਂ ਕੀ ਆਖਾਂ? ਉਸ ਪ੍ਰਭੂ ਦੀ ਕੁਦਰਤ ਦਾ ਇਕ **ਵਾਰ** = ਵਾਲ ਵੀ **ਵਾਰਿਆ** = ਵਰਣਨ ਨਹੀਂ ਕੀਤਾ ਜਾ ਸਕਦਾ। ਕਿਉਂਕਿ ਜਿੰਨੀ ਵੀ ਇਹ ਪ੍ਰਕ੍ਰਿਤੀ ਹੈ, ਉਸ ਪ੍ਰਭੂ ਦੇ ਰੋਮ ਸਦਰਸ਼ ਹੈ।

## ਜੋ ਤੁਧੁ ਭਾਵੈ; ਸਾਈ ਭਲੀ ਕਾਰ॥
## ਤੂ ਸਦਾ ਸਲਾਮਤਿ; ਨਿਰੰਕਾਰ॥੧੬॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਪ੍ਰਮੇਸ਼ਰ ਬਾਰੇ ਜਾਂ ਉਸਦੀ ਕੁਦਰਤ ਬਾਰੇ ਕੁਝ ਵੀ ਬਿਆਨ ਨਹੀਂ ਕੀਤਾ ਜਾ ਸਕਦਾ। ਹਾਂ! ਉਸ ਅੱਗੇ ਆਪਣੀਆਂ ਦਿਲ ਦੀਆਂ ਗਹਿਰਾਈਆਂ ਵਿੱਚੋਂ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਅਕਾਲ ਪੁਰਖ ਪ੍ਰਭੂ! ਜੋ ਤੈਨੂੰ ਭਾਉਂਦਾ ਹੈ, ਉਹੀ **ਕਾਰ** = ਕੰਮ ਮੈਨੂੰ ਚੰਗਾ ਲੱਗੇ, ਭਾਵ ਤੇਰਾ ਭਾਣਾ ਮਿੱਠਾ ਕਰਕੇ ਮੰਨੀਏ। ਹੇ ਨਿਰੰਕਾਰ ਤੂੰ **ਸਦਾ ਸਲਾਮਤਿ** = ਹਮੇਸ਼ਾਂ ਸਥਿਰ ਰਹਿਣ ਵਾਲਾ ਹੈਂ। ਯਥਾ:—

*'ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥੮॥੧੭॥'*

[ਸਿਰੀ ਰਾਗੁ ਮਹਲਾ ੧, ਅੰਗ—੬੪]

ਪਿਛਲੀ ਪਉੜੀ ਵਿਚ ਕਈ ਪੱਖਾਂ 'ਤੇ ਵਿਚਾਰ ਕਰਕੇ ਅਖ਼ੀਰ 'ਤੇ ਨਿਧਿਆਸਣ ਤੋਂ ਬਾਅਦ ਤਤ ਤ੍ਵੰ ਦਾ ਸੋਧਨ ਕਥਨ ਕੀਤਾ ਹੈ। ਅੱਗੇ ਸਤਿਗੁਰੂ ਜੀ ਤਿੰਨ ਪਉੜੀਆਂ ਵਿਚ ਤਿੰਨ ਪ੍ਰਕਾਰ ਦੀ ਸ੍ਰਿਸ਼ਟੀ, ਉੱਤਮ, ਮੱਧਮ, ਕਨਿਸ਼ਟ, ਅਥਵਾ :—ਸ਼ਾਂਤਕੀ, ਰਾਜਸੀ ਅਤੇ ਤਾਂਮਸੀ ਸ੍ਰਿਸ਼ਟੀ ਦਾ ਜ਼ਿਕਰ ਕਰਦੇ ਹਨ। ਨਾਲ ਹੀ ਉਨ੍ਹਾਂ ਪਉੜੀਆਂ ਦੇ ਅਖ਼ੀਰ ਵਿਚ ਤਤ ਤ੍ਵੰ ਦਾ ਸੋਧਨ ਅਤੇ ਸਾਖਯਾਤ ਕਾਰਤਾ ਦੇ ਸਬੰਧ ਵਿਚ ਵੀ ਪਵਿੱਤਰ ਸਿਧਾਂਤ ਪ੍ਰਗਟਾਉਂਦੇ ਹਨ।

ਅਗਲੀ ਪਉੜੀ ਵਿਚ ਸਤੋ ਗੁਣ ਸ੍ਰਿਸ਼ਟੀ ਦਾ ਜ਼ਿਕਰ ਕਰਦੇ ਹਨ :—

## ਅਸੰਖ ਜਪ; ਅਸੰਖ ਭਾਉ ॥

ਸੰਖ ਸ਼ਬਦ ਗਿਣਤੀ ਦਾ ਵਾਚਕ ਹੈ ਅਤੇ ਅਸੰਖ ਸ਼ਬਦ ਅਨਗਿਣਤ ਦਾ ਵਾਚਕ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! **ਅਸੰਖ** = ਅਨਗਿਣਤ ਹੀ **ਜਪ** = ਰਸਨਾ ਤੋਂ ਜਪਣ ਵਾਲੇ ਦੇਵੀ-ਦੇਵਤਿਆਂ ਦੇ ਮੰਤਰ ਹਨ ਅਤੇ ਅਨਗਿਣਤ ਹੀ **ਭਾਉ** = ਉਨ੍ਹਾਂ ਦੇ ਪ੍ਰਕਾਰ ਹਨ। ਭਾਵ ਜਪ ਕਰਨ ਦੀਆਂ ਅਨੇਕਾਂ ਵਿਧੀਆਂ ਹਨ। ਅਥਵਾ :—ਅਨਗਿਣਤ ਜੀਵ ਜਪ ਕਰਨ ਵਾਲੇ ਹਨ ਅਤੇ ਅਨਗਿਣਤ ਹੀ **ਭਾਉ** = ਪ੍ਰੇਮ ਕਰਨ ਵਾਲੇ ਹਨ।

## ਅਸੰਖ ਪੂਜਾ; ਅਸੰਖ ਤਪ ਤਾਉ ॥

ਅਨਗਿਣਤ ਪ੍ਰਕਾਰ ਦੀ ਪੂਜਾ ਹੈ ਅਤੇ ਅਨਗਿਣਤ ਹੀ ਤਪ ਹਨ, ਜਿੰਨ੍ਹਾਂ ਨੂੰ ਤਪੱਸਵੀ ਲੋਕ **ਤਾਉ** = ਸਾਧ ਰਹੇ ਹਨ।

## ਅਸੰਖ ਗਰੰਥ; ਮੁਖਿ ਵੇਦ ਪਾਠ ॥

ਅਨਗਿਣਤ **ਗਰੰਥ** = ਧਰਮ ਸ਼ਾਸਤਰ ਹਨ ਅਤੇ ਅਨੇਕਾਂ ਵੇਦਾਂ ਦੇ ਪਾਠ ਹਨ, ਜਿਨ੍ਹਾਂ ਨੂੰ ਪੰਡਿਤ ਲੋਕ ਮੁਖ ਤੋਂ ਉਚਾਰਨ ਕਰਦੇ ਹਨ। ਭਾਵ ਅਨੇਕਾਂ ਧਰਮ-ਗ੍ਰੰਥਾਂ ਅਤੇ ਵੇਦ-ਮੰਤਰਾਂ ਦੇ ਅਨੇਕਾਂ ਹੀ ਮੁਖ ਤੋਂ ਪਾਠ ਕਰ ਰਹੇ ਹਨ।

**ਅਸੰਖ ਜੋਗ; ਮਨਿ ਰਹਹਿ ਉਦਾਸ॥**

ਅਨਗਿਣਤ ਹੀ ਯੋਗ ਸਾਧਨਾ ਕਰਨ ਵਾਲੇ ਯੋਗੀ ਪੁਰਸ਼, ਮਨ ਵਿਚ ਮਾਇਆ ਵੱਲੋਂ ਉਪਰਾਮ ਰਹਿੰਦੇ ਹਨ, ਭਾਵ ਮਾਇਆ ਵਿਚ ਨਿਰਲੇਪ ਹੋ ਕੇ ਵਰਤ ਰਹੇ ਹਨ।

**ਅਸੰਖ ਭਗਤ; ਗੁਣ ਗਿਆਨ ਵੀਚਾਰ॥**

ਅਨੇਕਾਂ ਹੀ ਭਗਤ ਉਸ ਅਕਾਲ ਪੁਰਖ ਦੇ ਗੁਣਾਂ ਅਤੇ ਦੈਵੀ ਗਿਆਨ ਦਾ ਵਿਚਾਰ ਕਰਦੇ ਹਨ।

**ਅਸੰਖ ਸਤੀ; ਅਸੰਖ ਦਾਤਾਰ॥**

ਉਸ ਵਾਹਿਗੁਰੂ ਦੀ ਸ੍ਰਿਸ਼ਟੀ ਵਿਚ ਅਨੇਕਾਂ **ਸਤੀ** = ਸੱਤ ਪ੍ਰਤੱਗੀ, ਦਾਨੀ ਲੋਕ ਹਨ ਅਤੇ ਅਨੇਕਾਂ ਹੀ ਦਾਤਾਂ ਦੇਣ ਵਾਲੇ ਦਾਤੇ ਲੋਕ ਹਨ।

**ਅਸੰਖ ਸੂਰ; ਮੁਹ ਭਖ ਸਾਰ॥**

ਅਨੇਕਾਂ ਸੂਰਮੇ ਹਨ, ਰਥੀ, ਮਹਾਂਰਥੀ, ਅਤੇ ਅਤਿਰਥੀ, ਜਿਹੜੇ ਦੁਸ਼ਮਣ ਦੇ ਸਾਹਮਣੇ ਹੋ ਕੇ **ਮੁਹ** = ਮੂੰਹ 'ਤੇ **ਸਾਰ** = ਸ਼ਸਤਰਾਂ ਦੇ ਵਾਰ ਸਹਾਰਦੇ ਹਨ।

**ਅਸੰਖ ਮੋਨਿ; ਲਿਵ ਲਾਇ ਤਾਰ॥**

ਅਨੇਕਾਂ **ਮੋਨਿ** = ਮੋਨੀ ਲੋਕ **ਤਾਰ** = ਤੇਲ ਧਾਰਾ ਵੱਤ ਸੁਰਤ ਜੋੜ ਕੇ ਬੈਠਦੇ ਹਨ। ਭਾਵ ਚੁਪ-ਚਾਪ, ਅੰਤਰ ਮੁਖ ਬਿਰਤੀ ਕਰਕੇ ਸਮਾਧੀ ਲਾਉਂਦੇ ਹਨ, ਪਰ ਉਸ ਕਾਦਰ ਦੀ ਕੁਦਰਤ ਬੇਅੰਤ ਹੈ। ਪੂਰਬੋਕਤ ਸਤੋ ਗੁਣ ਸ੍ਰਿਸ਼ਟੀ ਵੀ ਬੇਅੰਤ ਹੈ।

ਪ੍ਰਭੂ ਦੇ ਸਨਮੁਖ ਅਰਦਾਸ ਕਰਦੇ ਹਨ :—

**ਕੁਦਰਤਿ ਕਵਣ; ਕਹਾ ਵੀਚਾਰੁ॥**
**ਵਾਰਿਆ ਨ ਜਾਵਾ; ਏਕ ਵਾਰ॥**

ਹੇ ਵਾਹਿਗੁਰੂ! ਮੇਰੀ ਕੀ ਤਾਕਤ ਹੈ ਕਿ ਮੈਂ ਆਪ ਜੀ ਦੀ ਕੁਦਰਤ ਦਾ ਵੀਚਾਰ ਕਰ ਸਕਾਂ, ਤੇਰਾ ਤਾਂ ਇਕ ਵਾਲ ਜਿੰਨਾ ਵੀ ਕੁਝ ਵਰਣਨ ਨਹੀਂ ਕਰ ਸਕਦਾ।

**ਜੋ ਤੁਧੁ ਭਾਵੈ; ਸਾਈ ਭਲੀ ਕਾਰ॥**
**ਤੂ, ਸਦਾ ਸਲਾਮਤਿ; ਨਿਰੰਕਾਰ॥੧੭॥**

ਹੇ ਵਾਹਿਗੁਰੂ! ਤੂੰ ਮਾਇਕੀ ਰੰਗ-ਰੂਪਾਂ ਤੋਂ ਰਹਿਤ, ਸਦਾ ਸਥਿਰ ਰਹਿਣ ਵਾਲਾ ਹੈਂ। ਜੋ ਵੀ ਤੈਨੂੰ ਭਾਉਂਦੀ ਹੈ, ਸਾਨੂੰ ਉਹੀ **ਕਾਰ** = ਕਿਰਤ ਚੰਗੀ ਲੱਗਦੀ ਹੈ।

ਪਿਛਲੀ ਪਉੜੀ ਵਿਚ ਸਤੋ ਗੁਣ ਸ੍ਰਿਸ਼ਟੀ ਦਾ ਜ਼ਿਕਰ ਕਰਕੇ, ਅੱਗੇ ਤਮੋ ਗੁਣ ਸ੍ਰਿਸ਼ਟੀ ਦਾ ਵਰਣਨ ਕਰਦੇ ਹਨ:—

**ਅਸੰਖ ਮੂਰਖ; ਅੰਧ ਘੋਰ॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਵਾਹਿਗੁਰੂ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਵਿਚ ਐਹੋ ਜਿਹੇ ਵੀ ਜੀਵ ਹਨ, ਜਿੰਨ੍ਹਾਂ ਨੂੰ ਪ੍ਰਮਾਰਥ ਦਾ ਉੱਕਾ ਹੀ ਗਿਆਨ ਨਹੀਂ ਹੈ, ਅਨਗਿਣਤ ਹੀ ਮਾਨਸਿਕ ਤੌਰ 'ਤੇ ਅੰਨ੍ਹੇ ਅਤੇ **ਘੋਰ** = ਭਿਆਨਕ ਮੂਰਖ ਲੋਕ ਹਨ।

**ਅਸੰਖ ਚੋਰ; ਹਰਾਮ ਖੋਰ॥**

ਅਨੇਕਾਂ ਹੀ ਚੋਰ ਅਤੇ ਲੂਣ ਖਾ ਕੇ ਹਰਾਮ ਕਰਨ ਵਾਲੇ ਨਿਮਕ-ਹਰਾਮੀ ਹਨ।

**ਅਸੰਖ ਅਮਰ; ਕਰਿ ਜਾਹਿ ਜੋਰ॥**

ਅਨੇਕਾਂ ਹੀ ਅਜਿਹੇ ਲੋਕ ਹਨ, ਜਿਹੜੇ **ਜੋਰ** = ਧੱਕੇ ਨਾਲ ਹੀ **ਅਮਰ** = ਹੁਕਮ ਕਰਕੇ ਇੱਥੋਂ ਤੁਰ ਜਾਂਦੇ ਹਨ। ਭਾਵ ਧੱਕੇ ਨਾਲ ਹੀ ਆਪਣੀ ਹਕੂਮਤ ਕਰਕੇ ਚਲੇ ਜਾਂਦੇ ਹਨ।

## ਅਸੰਖ ਗਲ ਵਢ; ਹਤਿਆ ਕਮਾਹਿ ॥

ਅਨੇਕਾਂ ਹੀ **ਗਲ ਵਢ** = ਬੁੱਚੜ, ਖ਼ੂਨੀ ਅਤੇ ਕਾਤਲ ਬੰਦੇ ਹਨ, ਜਿਹੜੇ ਜੀਵਾਂ ਦੀ ਹੱਤਿਆ ਕਰਦੇ ਹਨ।

## ਅਸੰਖ ਪਾਪੀ; ਪਾਪੁ ਕਰਿ ਜਾਹਿ ॥

ਅਨਗਿਣਤ ਹੀ ਪਾਪੀ ਲੋਕ, ਪਾਪ ਕਰਕੇ ਇੱਥੋਂ ਤੁਰ ਜਾਂਦੇ ਹਨ।

## ਅਸੰਖ ਕੂੜਿਆਰ; ਕੂੜੇ ਫਿਰਾਹਿ ॥

ਅਨਗਿਣਤ ਹੀ ਝੂਠੇ ਮਨੁੱਖ ਹਨ, ਜਿਹੜੇ ਝੂਠ ਹੀ ਬੋਲਦੇ ਫਿਰਦੇ ਹਨ।

## ਅਸੰਖ ਮਲੇਛ; ਮਲੁ ਭਖਿ ਖਾਹਿ ॥

ਅਨੇਕਾਂ ਹੀ ਮਲੇਛ ਲੋਕ **ਮਲੁ ਭਖਿ** = ਗੰਦਗੀ ਦੇ ਕੀੜੇ ਬਣ ਕੇ ਗੰਦੀਆਂ-ਮੰਦੀਆਂ ਚੀਜ਼ਾਂ ਨੂੰ ਖ਼ਾਂਦੇ ਹਨ। ਭਾਵ ਸ਼ਰਾਬ-ਕਬਾਬ, ਮੀਟ-ਅੰਡੇ ਆਦਿਕ ਨਖਿੱਧ ਅਤੇ ਭ੍ਰਿਸ਼ਟ ਚੀਜ਼ਾਂ ਨੂੰ ਖਾਂਦੇ ਹਨ।

## ਅਸੰਖ ਨਿੰਦਕ; ਸਿਰਿ ਕਰਹਿ ਭਾਰੁ ॥

ਅਨੇਕਾਂ ਹੀ ਗੁਰੂ-ਘਰ ਅਤੇ ਸੰਤਾਂ ਦੇ ਨਿੰਦਕ ਹਨ, ਜਿਹੜੇ **ਸਿਰਿ ਭਾਰੁ** = ਸਿਰ ਭਾਰ ਹੋ ਕੇ, ਭਾਵ ਪੂਰਾ ਤਾਣ ਲਾ ਕੇ ਨਿੰਦਿਆ ਹੀ ਕਰੀ ਜਾਂਦੇ ਹਨ।

## ਨਾਨਕ; ਨੀਚੁ ਕਹੈ ਵੀਚਾਰੁ ॥

ਸਤਿਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ, ਮੈਂ **ਨੀਚੁ** = ਨੀਵੀਂ ਸ਼੍ਰੇਣੀ, ਭਾਵ ਤਮੋ-ਗੁਣ ਸ੍ਰਿਸ਼ਟੀ ਦਾ ਵੀਚਾਰ ਬਿਆਨ ਕੀਤਾ ਹੈ, ਇਹ ਸ੍ਰਿਸ਼ਟੀ ਵੀ ਬੇਅੰਤ ਹੈ।

## ਵਾਰਿਆ ਨ ਜਾਵਾ; ਏਕ ਵਾਰ ॥

ਮੈਂ ਇਸ ਤਮੋ-ਗੁਣ ਸ੍ਰਿਸ਼ਟੀ ਦਾ ਇਕ **ਵਾਰ** = ਵਾਲ ਜਿੰਨਾ ਵੀ

ਵਰਣਨ ਨਹੀਂ ਕਰ ਸਕਦਾ। ਇਸ ਲਈ ਉਸ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ :—

**ਜੋ ਤੁਧੁ ਭਾਵੈ; ਸਾਈ ਭਲੀ ਕਾਰ,**
**ਤੂ, ਸਦਾ ਸਲਾਮਤਿ; ਨਿਰੰਕਾਰ ॥੧੮॥**

ਹੇ ਵਾਹਿਗੁਰੂ! ਤੂੰ ਮਾਇਕੀ ਰੰਗ-ਰੂਪਾਂ ਤੋਂ ਰਹਿਤ, ਸਦਾ ਸਥਿਰ ਰਹਿਣ ਵਾਲਾ ਹੈਂ। ਜੋ ਵੀ ਤੈਨੂੰ ਭਾਉਂਦੀ ਹੈ, ਸਾਨੂੰ ਉਹੀ **ਕਾਰ** = ਕਿਰਤ ਚੰਗੀ ਲੱਗਦੀ ਹੈ।

ਅਗਲੀ ਪਉੜੀ ਵਿਚ ਰਜੋ-ਗੁਣ ਸ੍ਰਿਸ਼ਟੀ ਦਾ ਜ਼ਿਕਰ ਕਰਦੇ ਹਨ :—

**ਅਸੰਖ ਨਾਵ; ਅਸੰਖ ਥਾਵ ॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਤ੍ਰਿਗੁਣੀ ਸ੍ਰਿਸ਼ਟੀ ਦੇ ਅਨਗਿਣਤ ਹੀ ਨਾਂ ਹਨ ਅਤੇ ਅਨਗਿਣਤ ਹੀ ਉਨ੍ਹਾਂ ਦੇ ਰਹਿਣ ਵਾਲੇ ਅਸਥਾਨ ਹਨ।

**ਅਗੰਮ ਅਗੰਮ; ਅਸੰਖ ਲੋਅ ॥**

ਅਨਗਿਣਤ ਹੀ ਉਨ੍ਹਾਂ ਜੀਵਾਂ ਦੇ ਵੱਸਣ ਲਈ **ਲੋਅ** = ਲੋਕ, ਭਵਨ, ਅਥਵਾ :—ਤਬਕ ਹਨ। ਜਿਵੇਂ ਮਾਤ ਲੋਕ, ਸਵਰਗ ਲੋਕ, ਪਤਾਲ ਲੋਕ ਅਤੇ ਇੰਦਰ ਲੋਕ ਆਦਿਕ।

**ਅਗੰਮ ਅਗੰਮ** = ਮਨ ਬੁੱਧੀ ਦੀ ਪਹੁੰਚ ਤੋਂ ਪਰੇ ਉਹ ਅਸਥਾਨ ਹਨ। ਅਥਵਾ :—ਜਿੰਨੇ ਵੀ ਭਵਨ ਹਨ, ਉਹ ਪਰਸਪਰ ਇਕ ਦੂਜੇ ਦੀ ਪਹੁੰਚ ਤੋਂ ਪਰੇ ਹਨ।

**ਅਸੰਖ ਕਹਹਿ; ਸਿਰਿ ਭਾਰੁ ਹੋਇ ॥**

ਅਨਗਿਣਤ ਜੀਵ ਤ੍ਰਿਗੁਣੀ ਜੀਵਾਂ ਦੇ ਨਾਵਾਂ ਅਤੇ ਥਾਵਾਂ ਨੂੰ ਕਥਨ ਕਰਦੇ ਹਨ, ਅਜਿਹਾ ਕਰਨ ਨਾਲ ਉਨ੍ਹਾਂ ਦੇ ਸਿਰ 'ਤੇ ਭਾਰ ਹੀ ਚੜ੍ਹਦਾ ਹੈ। ਭਾਵ ਪ੍ਰਭੂ ਦੀ ਰਚਨਾ ਬੇਅੰਤ ਹੈ, ਜੇ ਕੋਈ ਆਪਣੀ ਬੁੱਧੀ ਰਾਹੀਂ

ਬਿਆਨ ਕਰਦਾ ਵੀ ਹੈ ਤਾਂ ਉਹਦੇ ਸਿਰ 'ਤੇ ਇਹ **ਭਾਰੁ** = ਦੋਸ਼ ਆਉਂਦਾ ਹੈ ਕਿ ਉਹ ਪੂਰਨ ਤੌਰ 'ਤੇ ਕੁਝ ਵੀ ਨਹੀਂ ਕਹਿ ਸਕਦਾ।

ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਜੇ ਪ੍ਰਮਾਤਮਾ ਜਾਂ ਉਸਦੀ ਰਚਨਾ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਤਾਂ ਇਹ ਦੱਸੋ ਕਿ ਉਸ ਪ੍ਰਭੂ ਦਾ ਨਾਮ ਅਤੇ ਅਕਾਲ ਪੁਰਖ ਦੀ ਸਿਫ਼ਤ ਕਿਵੇਂ ਕੀਤੀ ਜਾ ਸਕਦੀ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ:—

## ਅਖਰੀ ਨਾਮੁ; ਅਖਰੀ ਸਾਲਾਹ ॥

ਐ ਸਿੱਧ ਲੋਕੋ! ਅੱਖਰਾਂ ਰਾਹੀਂ ਪ੍ਰਭੂ ਦਾ ਨਾਮ ਜਪਿਆ ਜਾਂ ਸਿਮਰਿਆ ਜਾਂਦਾ ਹੈ ਅਤੇ ਅੱਖਰਾਂ ਦੁਆਰਾ ਹੀ ਉਸ ਪ੍ਰਭੂ ਦੀ ਸਿਫ਼ਤ-ਸਲਾਹ ਹੁੰਦੀ ਹੈ।

## ਅਖਰੀ; ਗਿਆਨੁ ਗੀਤ, ਗੁਣ ਗਾਹ ॥

ਅੱਖਰਾਂ ਰਾਹੀਂ ਦੈਵੀ ਗਿਆਨ, ਪ੍ਰਭੂ ਦੀ ਸਿਫ਼ਤ-ਸਲਾਹ ਦੇ ਗੀਤ ਅਤੇ ਪ੍ਰਭੂ ਪ੍ਰਾਪਤੀ ਦੇ ਗੁਣਾਂ ਨੂੰ **ਗਾਹ** = ਵੀਚਾਰੀਦਾ ਹੈ। ਭਾਵ ਜਿਹੜੇ ਵੀ ਧਰਮ ਗ੍ਰੰਥ ਹਨ, ਅਥਵਾ:—ਧਾਰਮਿਕ ਰਹਿਬਰ ਹਨ, ਉਨ੍ਹਾਂ ਨੇ ਕਿਸੇ ਨਾ ਕਿਸੇ ਲਿੱਪੀ ਦੇ ਅੱਖਰਾਂ ਰਾਹੀਂ ਪ੍ਰਭੂ ਦਾ ਨਾਮ, ਸਿਫ਼ਤ-ਸਲਾਹ, ਗਿਆਨ ਜਪ ਅਤੇ ਗੁਣਾਂ ਦਾ ਨਿਰਣਾ ਕੀਤਾ ਹੈ। ਇਨ੍ਹਾਂ ਪੰਗਤੀਆਂ ਵਿਚ ਉਨ੍ਹਾਂ ਅੱਖਰਾਂ ਦੀ ਮਹਿਮਾ ਕੀਤੀ ਹੈ, ਜਿੰਨ੍ਹਾਂ ਰਾਹੀਂ ਨਾਮ ਅਤੇ ਸਿਫ਼ਤ-ਸਲਾਹ ਕੀਤੀ ਜਾਂਦੀ ਹੈ।

## ਅਖਰੀ; ਲਿਖਣੁ ਬੋਲਣੁ ਬਾਣਿ ॥

ਅੱਖਰਾਂ ਵਿਚ ਹੀ ਬੋਲਣ ਵਾਲੀ **ਬਾਣਿ** = ਬਾਣੀ ਪੜ੍ਹੀ-ਲਿਖੀ ਜਾਂਦੀ ਹੈ।

## ਅਖਰਾ; ਸਿਰਿ ਸੰਜੋਗੁ ਵਖਾਣਿ ॥

ਇਹਨਾਂ ਅੱਖਰਾਂ ਦਾ ਸਿਰ ਦੇ **ਸੰਜੋਗੁ** = ਭਾਗਾਂ ਨਾਲ ਵੀ ਸਬੰਧ **ਵਖਾਣਿ** = ਆਖੀਦਾ ਹੈ। ਭਾਵ ਜੋ ਮੱਥੇ 'ਤੇ ਲੇਖ ਲਿਖੇ ਹਨ, ਉਹ ਵੀ

ਕਿਸੇ ਦੈਵੀ ਲਿੱਪੀ ਦੇ ਅੱਖਰਾਂ ਵਿਚ ਲਿਖੇ ਹਨ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ਜੀ! ਜਿਸ ਪ੍ਰਭੂ ਨੇ ਸਾਰੇ ਜੀਵਾਂ 'ਤੇ ਅਖਰ = ਕਰਮ = ਲੇਖ ਲਿਖੇ ਹਨ। ਉਹਦੇ ਸਿਰ 'ਤੇ ਵੀ ਕਿਸੇ ਨੇ ਲੇਖ ਲਿਖੇ ਹੋਣਗੇ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ:—

**ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ॥**

ਐ ਸਿੱਧ ਲੋਕੋ! ਜਿਸ ਅਕਾਲ ਪੁਰਖ ਨੇ ਜੀਵਾਂ ਦੇ ਇਹ ਕਰਮ = ਲੇਖ ਲਿਖੇ ਹਨ, ਉਸਦੇ ਸਿਰ 'ਤੇ ਕੋਈ ਲੇਖ ਲਿਖਣ ਵਾਲਾ ਨਹੀਂ, ਉਹ ਪ੍ਰਭੂ ਅਲੇਖ ਹੈ।

ਪ੍ਰਸ਼ਨ:—ਇਹ ਲੇਖ ਕਿਵੇਂ ਲਿਖੇ ਜਾਂਦੇ ਹਨ? ਉੱਤਰ:—

**ਜਿਵ ਫੁਰਮਾਏ; ਤਿਵ ਤਿਵ ਪਾਹਿ॥**

ਜਿਵੇਂ-ਜਿਵੇਂ ਵਾਹਿਗੁਰੂ ਹੁਕਮ ਕਰਦਾ ਹੈ, ਉਵੇਂ-ਉਵੇਂ ਲੇਖ **ਪਾਹਿ** = ਪੈ ਜਾਂਦੇ ਹਨ। ਅਥਵਾ:—ਜਿਵੇਂ ਪ੍ਰਭੂ ਹੁਕਮ ਕਰਦਾ ਹੈ, ਉਵੇਂ-ਉਵੇਂ ਇਹ ਜੀਵ ਕਰਮਾਂ ਦਾ ਫਲ ਦੁਖ-ਸੁਖ ਪਾਉਂਦੇ ਹਨ।

ਪ੍ਰਸ਼ਨ:—ਇਹ ਸੰਸਾਰ ਕਿਵੇਂ ਪੈਦਾ ਕੀਤਾ ਹੈ? ਉੱਤਰ:—

**ਜੇਤਾ ਕੀਤਾ; ਤੇਤਾ ਨਾਉ॥**
**ਵਿਣੁ ਨਾਵੈ; ਨਾਹੀ ਕੋ ਥਾਉ॥**

ਜਿਨਾਂ ਵੀ ਇਹ ਸੰਸਾਰ ਪੈਦਾ ਕੀਤਾ ਹੈ, ਇਹ ਵੀ ਸਾਰਾ **ਨਾਉ** = ਨਾਮ ਤੋਂ ਹੀ ਪੈਦਾ ਹੋਇਆ ਹੈ। ਉਸ ਨਾਮ ਤੋਂ ਬਿਨਾਂ ਕੋਈ ਥਾਂ ਵੀ ਸੱਖਣਾ ਨਹੀਂ ਹੈ, ਨਾਮ ਤੇ ਨਾਮੀ ਵਿਆਪਕ ਸਰੂਪ ਹੋ ਕੇ ਵਰਤ ਰਹੇ ਹਨ। ਯਥਾ:—

੧. *'ਕੀਤਾ ਪਸਾਉ ਏਕੋ ਕਵਾਉ॥'*

[ਜਪੁਜੀ ਸਾਹਿਬ, ਅੰਗ—੩]

੨. *'ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥'*

[ਮਾਰੂ ਮਹਲਾ ੫, ਅੰਗ—੧੦੦੩]

ਪ੍ਰਭੂ ਦੇ ਸਨਮੁਖ ਅਰਦਾਸ ਕਰਦੇ ਹਨ :—

**ਕੁਦਰਤਿ ਕਵਣ; ਕਹਾ ਵੀਚਾਰੁ ॥**
**ਵਾਰਿਆ ਨ ਜਾਵਾ; ਏਕ ਵਾਰ ॥**
**ਜੋ ਤੁਧੁ ਭਾਵੈ; ਸਾਈ ਭਲੀ ਕਾਰ ॥**
**ਤੂ, ਸਦਾ ਸਲਾਮਤਿ; ਨਿਰੰਕਾਰ ॥੧੯॥**

ਹੇ ਵਾਹਿਗੁਰੂ! ਮੇਰੀ ਕੀ ਤਾਕਤ ਹੈ ਕਿ ਮੈਂ ਤੇਰੀ ਕੁਦਰਤ ਦਾ ਵੀਚਾਰ ਕਰ ਸਕਾਂ, ਤੇਰਾ ਤਾਂ ਮੈਂ ਇਕ ਵਾਲ ਜਿੰਨਾ ਵੀ ਕੁਝ ਵਰਣਨ ਨਹੀਂ ਕਰ ਸਕਦਾ। ਹੇ ਵਾਹਿਗੁਰੂ! ਤੂੰ ਮਾਇਕੀ ਰੰਗ-ਰੂਪਾਂ ਤੋਂ ਰਹਿਤ ਸਦਾ ਸਥਿਰ ਰਹਿਣ ਵਾਲਾ ਹੈਂ, ਜੋ ਵੀ ਤੈਨੂੰ ਭਾਉਂਦੀ ਹੈ, ਸਾਨੂੰ ਉਹੀ **ਕਾਰ** = ਕਿਰਤ ਚੰਗੀ ਲੱਗਦੀ ਹੈ।

ਏਥੇ ਜਪੁਜੀ ਸਾਹਿਬ ਦਾ ਪੂਰਬਾਰਧ ਭਾਗ ਸੰਪੂਰਨ ਹੋਇਆ ਹੈ, ਅੱਗੇ ਉਤ੍ਰਾਰਧ ਭਾਗ ਅਰੰਭ ਕਰਦੇ ਹਨ।

ਸਿੱਧਾਂ ਨੇ ਪੁੱਛਿਆ, "ਮਹਾਰਾਜ ਜੀ! ਤੀਰਥਾਂ ਦੇ ਪਾਣੀ ਨਾਲ ਮਨ, ਬਾਣੀ, ਸਰੀਰ ਦੀ ਮੈਲ ਲਹਿ ਜਾਂਦੀ ਹੋਵੇਗੀ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਭਰੀਐ, ਹਥੁ ਪੈਰੁ; ਤਨੁ ਦੇਹ ॥**
**ਪਾਣੀ ਧੋਤੈ; ਉਤਰ ਸੁ ਖੇਹ ॥**

ਐ ਸਿੱਧ ਲੋਕੋ! ਜੇਕਰ ਇਹ **ਤਨੁ** = ਸਰੀਰ ਅਤੇ **ਦੇਹ** = ਸਰੀਰ ਦੇ ਅੰਗ-ਪ੍ਰਤੰਗ, ਹੱਥ-ਪੈਰ ਆਦਿਕ ਮਿੱਟੀ ਨਾਲ ਭਰ ਜਾਣ ਤਾਂ **ਸੁ ਖੇਹ** = ਉਹ ਮਿੱਟੀ, ਭਾਵ ਮੈਲ, ਪਾਣੀ ਨਾਲ ਧੋਣ ਤੋਂ ਲਹਿ ਜਾਂਦੀ ਹੈ। ਭਾਵ ਸਥੂਲ ਸਰੀਰ 'ਤੇ ਲੱਗੀ ਮੈਲ ਪਾਣੀ ਨਾਲ ਧੋਤਿਆਂ ਲਹਿ ਜਾਂਦੀ ਹੈ।

**ਮੂਤ ਪਲੀਤੀ; ਕਪੜੁ ਹੋਇ ॥**
**ਦੇ ਸਾਬੂਣੁ; ਲਈਐ ਓਹੁ ਧੋਇ ॥**

ਜੇ ਕੋਈ ਬਸਤਰ **ਮੂਤ** = ਪਿਸ਼ਾਬ ਨਾਲ **ਪਲੀਤੀ** = ਅਪਵਿੱਤਰ ਹੋ ਜਾਵੇ ਤਾਂ ਉਸ ਕੱਪੜੇ ਨੂੰ ਸਾਬਣ **ਦੇ** = ਲਾ ਕੇ ਧੋ ਲਈਦਾ ਹੈ। ਭਾਵ ਮਿੱਟੀ ਦੀ ਮੈਲ ਪਾਣੀ ਧੋ ਦਿੰਦਾ ਹੈ ਅਤੇ ਮਲ-ਮੂਤਰ ਜਿਹੀ ਮੈਲ ਨੂੰ ਸਾਬਣ ਸਾਫ਼ ਕਰਦਾ ਹੈ। ਅੱਗੇ ਸਤਿਗੁਰੂ ਜੀ ਦਾ-ਦ੍ਰਿਸ਼ਟਾਂਤ ਫ਼ੁਰਮਾਉਂਦੇ ਹਨ :—

**ਭਰੀਐ ਮਤਿ; ਪਾਪਾ ਕੈ ਸੰਗਿ॥**
**ਓਹੁ ਧੋਪੈ; ਨਾਵੈ ਕੈ ਰੰਗਿ॥**

ਐ ਸਿੱਧ ਲੋਕੋ ! ਇਸ ਮਨੁੱਖ ਦੀ **ਮਤਿ** = ਬੁੱਧੀ, ਪਾਪਾਂ ਰੂਪ ਮੈਲ ਨਾਲ ਭਰ ਜਾਵੇ ਤਾਂ ਉਸਨੂੰ ਨਾਮ ਦੇ **ਰੰਗਿ** = ਜਲ ਨਾਲ ਧੋਤਾ ਜਾ ਸਕਦਾ ਹੈ। ਭਾਵ ਪਾਣੀ ਅਤੇ ਸਾਬਣ ਦੀ ਤਰ੍ਹਾਂ ਬੁੱਧੀ ਦੀ ਸੂਖਮ ਮੈਲ ਧੋਣ ਵਾਸਤੇ ਨਾਮ ਹੀ ਸਫ਼ਲ ਵਸੀਲਾ ਹੈ। ਅਥਵਾ :—**ਨਾਵੈ ਕੈ ਰੰਗਿ** = ਨਾਮ ਰੂਪ ਸਾਬਣ ਅਤੇ ਪ੍ਰੇਮ ਜਲ ਦੁਆਰਾ ਬੁੱਧੀ ਦੀ ਮੈਲ ਨੂੰ ਸਾਫ਼ ਕੀਤਾ ਜਾ ਸਕਦਾ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਜੇ ਨਾਮ ਹੀ ਬੁੱਧੀ ਦੀ ਮੈਲ ਧੋਣ ਦੇ ਸਮਰੱਥ ਹੈ ਤਾਂ ਇਸਨੂੰ ਕੋਈ ਪੁੰਨੀ ਪੁਰਸ਼ ਹੀ ਜਪ ਸਕਦਾ ਹੋਵੇਗਾ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਪੁੰਨੀ ਪਾਪੀ; ਆਖਣੁ ਨਾਹਿ॥**
**ਕਰਿ ਕਰਿ ਕਰਣਾ; ਲਿਖਿ ਲੈ ਜਾਹੁ॥**

ਐ ਸਿੱਧ ਲੋਕੋ ! ਪੁੰਨੀ ਅਤੇ ਪਾਪੀ ਬੰਦੇ ਨਾਮ ਨਹੀਂ ਜਪ ਸਕਦੇ, ਕਿਉਂਕਿ ਪੁੰਨੀ ਜੋ ਵੀ ਪੁੰਨ-ਕਰਮ ਕਰਦਾ ਹੈ, ਉਸਨੂੰ ਪੁੰਨ ਦੇ ਫਲ ਦੀ ਇੱਛਾ ਹੁੰਦੀ ਹੈ ਅਤੇ ਪਾਪੀ ਬੰਦੇ ਦੀ ਆਤਮਾ ਹੀ ਮਲੀਨ ਹੁੰਦੀ ਹੈ, ਉਹ ਵੀ ਨਾਮ ਨਹੀਂ ਜਪ ਸਕਦੇ।

ਬਲਕਿ ਪੁੰਨੀ ਤੇ ਪਾਪੀ **ਕਰਣਾ** = ਪੁੰਨ-ਪਾਪ ਰੂਪ ਕਰਤਵ ਕਰਕੇ, ਉਸਦਾ ਸੰਸਕਾਰ ਰੂਪ ਲੇਖ ਲਿਖ ਕੇ, ਅੱਗੇ ਪ੍ਰਲੋਕ ਨੂੰ ਲੈ ਜਾਂਦੇ ਹਨ। ਭਾਵ ਸਰੀਰ ਨਾਲ ਪੁੰਨ-ਪਾਪ ਰੂਪ ਕਰਮ ਕਰਕੇ, ਫਿਰ ਇਨ੍ਹਾਂ ਦੇ ਸੰਸਕਾਰ

ਮਨ ਦੀ ਫੱਟੀ 'ਤੇ ਲਿਖ ਕੇ ਅੱਗੇ ਲੈ ਜਾਂਦੇ ਹਨ। ਜਦੋਂ ਧਰਮਰਾਜ ਉਨ੍ਹਾਂ ਪੁੰਨਾਂ ਤੇ ਪਾਪਾਂ ਦੀ ਵਿਚਾਰ ਕਰਦਾ ਹੈ ਤਾਂ ਉਨ੍ਹਾਂ ਨੂੰ ਇਹੀ ਆਖਦਾ ਹੈ ਕਿ ਐ ਪੁੰਨੀ ਤੇ ਪਾਪੀ ਪੁਰਸ਼ੋ :—

**ਆਪੇ ਬੀਜਿ; ਆਪੇ ਹੀ ਖਾਹੁ ॥**
**ਨਾਨਕ ਹੁਕਮੀ; ਆਵਹੁ ਜਾਹੁ ॥੨੦॥**

ਤੁਸੀਂ ਆਪੇ ਹੀ ਪੁੰਨ ਤੇ ਪਾਪ ਰੂਪ ਕਰਮ ਦਾ ਬੀਜ ਬੀਜ ਕੇ, ਆਪੇ ਹੀ ਉਸਦਾ ਫਲ ਛਕੋ ਛਕਾਉ, ਤੁਹਾਨੂੰ ਮੁਕਤੀ ਨਹੀਂ ਪ੍ਰਾਪਤ ਹੋ ਸਕਦੀ। ਯਥਾ :—

*'ਕਰਮ ਧਰਮ ਕਰਿ ਮੁਕਤਿ ਮੰਗਾਹੀ ॥*
*ਮੁਕਤਿ ਪਦਾਰਥੁ ਸਬਦਿ ਸਲਾਹੀ ॥*
*ਬਿਨੁ ਗੁਰ ਸਬਦੈ ਮੁਕਤਿ ਨ ਹੋਈ,*
*ਪਰਪੰਚੁ ਕਰਿ ਭਰਮਾਈ ਹੇ ॥੧੦॥'*

[ਮਾਰੂ ਮਹਲਾ ੧, ਅੰਗ—੧੦੨੪]

ਤੁਹਾਨੂੰ ਇਹੀ ਹੁਕਮ ਹੈ ਕਿ ਤੁਸੀਂ ਪੁੰਨ-ਪਾਪ ਕਰਕੇ ਨਰਕ-ਸੁਰਗ, ਉੱਚੀਆਂ-ਨੀਵੀਆਂ ਜੂਨਾਂ ਵਿਚ ਆਉ ਤੇ ਜਾਉ। ਭਾਵ ਇਹ ਕਿ ਪੁੰਨੀਆਂ-ਪਾਪੀਆਂ ਦਾ ਆਵਾ-ਗਵਨ ਖ਼ਤਮ ਨਹੀਂ ਹੁੰਦਾ, ਬਲਕਿ ਕਈ ਵਾਰੀ ਨੌਂਖ ਰਾਜੇ ਵਾਂਗ ਸਰਾਪ ਨਾਲ ਸੱਪ ਦੀ ਜੂਨ ਵਿਚ ਵੀ ਪੈਣਾ ਪੈ ਸਕਦਾ ਹੈ।*

ਸਿੱਧਾਂ ਨੇ ਕਿਹਾ, "ਐ ਸਤਿਗੁਰੂ ਜੀ ! ਤੁਸੀਂ ਨਾਮ ਦੀ ਹੀ ਮਹਿਮਾ ਆਖ ਰਹੇ ਹੋ, ਬਾਕੀ ਧਰਮ-ਸ਼ਾਸਤਰ ਅਤੇ ਰਿਖੀ-ਮੁਨੀ; ਤੀਰਥ, ਤਪ ਆਦਿਕ ਸਾਧਨਾਂ ਦੀ ਮਹਿਮਾ ਕਰਦੇ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

---

* ਜਿਵੇਂ ਕੋਈ ਮਨੁੱਖ ਚੌਂਦਾਂ ਵਾਰ ਦੇਵਤਿਆਂ ਦਾ ਪਾਤਸ਼ਾਹ ਇੰਦਰ ਬਣ ਕੇ, ਫਿਰ ਟੁੱਟੀਆਂ ਲੱਤਾਂ ਵਾਲਾ ਕੀੜਾ ਬਣਿਆ ਸੀ, ਸ੍ਰੀ ਰਾਮਚੰਦਰ ਜੀ ਵੇਖ ਕੇ ਹੱਸ ਪਏ ਕਿ ਅਜੇ ਵੀ ਇਸਦੇ ਮਨ ਵਿਚ ਸੁਅਰਗ ਦਾ ਰਾਜ ਲੈਣ ਦੀ ਇੱਛਾ ਹੈ।

**ਤੀਰਥੁ ਤਪੁ; ਦਇਆ ਦਤੁ ਦਾਨੁ ॥**
**ਜੇ ਕੋ ਪਾਵੈ; ਤਿਲ ਕਾ ਮਾਨੁ ॥**

ਤੀਰਥ, ਤਪ, ਦਇਆ, **ਦਤੁ** = ਇੰਦ੍ਰੀਆਂ ਦਾ ਦਮਨ, **ਦਾਨੁ** = ਦਿੱਤਾ ਹੋਇਆ ਦਾਨ, ਪੂਰਬੋਕਤ ਜਿੰਨੇ ਵੀ ਇਹ ਸਾਧਨ ਹਨ, ਇਹਨਾਂ ਦੁਆਰਾ ਜੇ ਕੋਈ ਫ਼ਲ ਪਾਉਂਦਾ ਵੀ ਹੈ ਤਾਂ ਤਿਲ ਕੁ ਜਿੰਨਾ **ਮਾਨੁ** = ਆਦਰ ਪ੍ਰਾਪਤ ਕਰਦਾ ਹੈ। ਭਾਵ ਇਹਨਾਂ ਸਾਧਨਾਂ ਨਾਲ ਦੁਨੀਆਂ ਦੀ ਝੂਠੀ ਵਡਿਆਈ ਅਤੇ ਸਵਰਗ ਦਾ ਛਿਨ ਭੰਗਰ ਸੁਖ ਹੀ ਪ੍ਰਾਪਤ ਹੁੰਦਾ ਹੈ, ਮੁਕਤੀ ਨਹੀਂ ਪ੍ਰਾਪਤ ਹੋ ਸਕਦੀ।

**ਸੁਣਿਆ ਮੰਨਿਆ; ਮਨਿ ਕੀਤਾ ਭਾਉ ॥**
**ਅੰਤਰ ਗਤਿ ਤੀਰਥਿ; ਮਲਿ ਨਾਉ ॥**

ਐ ਸਿੱਧ ਲੋਕੋ! ਬਾਹਰਲੇ ਸਾਧਨਾਂ ਨਾਲੋਂ ਇਕ ਅੰਦਰਲਾ ਤੀਰਥ ਵੀ ਹੈ। ਯਥਾ :—

*'ਤੀਰਥਿ ਨਾਵਣ ਜਾਉ ਤੀਰਥ ਨਾਮੁ ਹੈ ॥'*

[ਧਨਾਸਰੀ ਮਹਲਾ ੧, ਅੰਗ—੬੮੭]

ਇਹ ਤੀਰਥ ਅੰਦਰ ਹੀ ਹੈ। ਯਥਾ :—

*'ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ ॥'*

[ਗਉੜੀ ਸੁਖਮਨੀ ਮ: ੫, ਅੰਗ—੨੯੩]

ਇਸ ਤੀਰਥ ਵਿਚ ਚੰਗੀ ਤਰ੍ਹਾਂ ਮਲ-ਮਲ ਕੇ ਇਸ਼ਨਾਨ ਕਰੋ। ਪ੍ਰਸ਼ਨ :—ਨਾਮ ਤੀਰਥ ਵਿਚ ਕਿਵੇਂ ਇਸ਼ਨਾਨ ਹੋ ਸਕਦਾ ਹੈ? ਉੱਤਰ :—ਜਿਸ ਮਨੁੱਖ ਨੇ ਸ਼ਰਧਾ ਅਤੇ ਵੀਚਾਰ ਨਾਲ ਨਾਮ ਸੁਣਿਆ ਹੈ, ਭਰੋਸੇ ਅਤੇ ਸਿਦਕ ਨਾਲ **ਮੰਨਿਆ** = ਕਮਾਇਆ ਹੈ ਅਤੇ ਮਨ ਰਾਹੀਂ ਉਸ ਨਾਮ ਨਾਲ **ਭਾਉ** = ਪ੍ਰੇਮ ਕੀਤਾ ਹੈ, ਸਮਝ ਲਉ ਕਿ ਉਸਨੇ ਨਾਮ ਰੂਪ ਤੀਰਥ ਵਿਚ ਇਸ਼ਨਾਨ ਕਰ ਲਿਆ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ਸਾਨੂੰ ਇਹ ਦੱਸੋ ਕਿ ਭਗਤੀ

ਕਿਵੇਂ ਹੋ ਸਕਦੀ ਹੈ?" ਤਾਂ ਹਜ਼ੂਰ ਨੇ ਉੱਤਰ ਦਿੱਤਾ, "ਸਤ ਸੰਤੋਖ ਆਦਿਕ ਗੁਣਾਂ ਨਾਲ।"

ਪ੍ਰਸ਼ਨ :—ਗੁਣ ਕਿਵੇਂ ਪ੍ਰਾਪਤ ਹੁੰਦੇ ਹਨ?

ਉੱਤਰ:—ਪ੍ਰਭੂ ਦੀ ਕਿਰਪਾ ਨਾਲ।

ਇਸ ਲਈ ਉਸ ਵਾਹਿਗੁਰੂ ਅੱਗੇ ਇਉਂ ਅਰਦਾਸ ਕਰੋ :—

**ਸਭਿ ਗੁਣ ਤੇਰੇ; ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ; ਭਗਤਿ ਨ ਹੋਇ ॥**

ਐ ਵਾਹਿਗੁਰੂ! ਸਾਰੇ ਗੁਣ ਤੇਰੇ ਵਿਚ ਹੀ ਹਨ, ਮੇਰੇ ਵਿਚ ਤਾਂ ਕੋਈ ਵੀ ਗੁਣ ਨਹੀਂ ਹੈ। ਆਪ ਕਿਰਪਾ ਕਰੋ ਮੈਨੂੰ ਗੁਣ ਬਖ਼ਸ਼ੋ ਕਿਉਂਕਿ ਤੁਹਾਡਾ ਬਿਰਦ ਹੈ :—

*'ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥*

[ਜਪੁਜੀ ਸਾਹਿਬ, ਅੰਗ—੨]

ਅਤੇ ਬਿਨਾਂ ਗੁਣਾਂ ਦੇ ਧਾਰਨ ਕੀਤਿਆਂ ਤੇਰੀ ਭਗਤੀ ਹੋ ਹੀ ਨਹੀਂ ਸਕਦੀ। ਇਸ ਲਈ ਹੇ ਵਾਹਿਗੁਰੂ! ਸਾਨੂੰ ਦੈਵੀ ਗੁਣ ਬਖ਼ਸ਼ਿਸ਼ ਕਰ ਤਾਂਕਿ ਅਸੀਂ ਤੇਰੀ ਭਗਤੀ ਕਰ ਸਕੀਏ।

ਪ੍ਰਸ਼ਨ :—ਉਸ ਵਾਹਿਗੁਰੂ ਦੀ ਭਗਤੀ ਕਿਵੇਂ ਕਰੀਏ? ਉੱਤਰ :—

**ਸੁਅਸਤਿ ਆਥਿ; ਬਾਣੀ ਬਰਮਾਉ ॥**
**ਸਤਿ ਸੁਹਾਣੁ; ਸਦਾ ਮਨਿ ਚਾਉ ॥**

ਐ ਸਿੱਧ ਲੋਕੋ! **ਸੁਅਸਤਿ** = ਅੰਮ੍ਰਿਤ ਵੇਲੇਂ ਉੱਠ ਕੇ ਅਤੇ **ਆਥਿ** = ਸੂਰਜ ਅਸਤ ਹੋਣ ਸਮੇਂ, ਭਾਵ ਸ਼ਾਮ ਦੇ ਵਕਤ ਬਾਣੀ **ਬਰਮਾਉ** = ਉਚਾਰਨ ਕਰੋ, ਜਿਸ ਵਿਚ ਪ੍ਰਭੂ ਦੀ ਸਿਫ਼ਤ ਕੀਤੀ ਹੈ ਕਿ ਉਹ ਪ੍ਰਭੂ **ਸਤਿ** = ਸਦਾ ਸਥਿਰ ਰਹਿਣ ਵਾਲਾ **ਸੁਹਾਣੁ** = ਸੁੰਦਰ ਹੈ ਅਤੇ **ਸਦਾ ਮਨਿ ਚਾਉ** = ਹਮੇਸ਼ਾਂ ਉਸਦੇ ਮਨ ਵਿਚ ਉਲਾਸ ਤੇ ਹੁਲਾਸ ਰਹਿੰਦਾ ਹੈ। ਭਾਵ ਉਹ ਵਾਹਿਗੁਰੂ ਸਤ, ਚਿਤ, ਅਨੰਦ ਸਰੂਪ ਹੈ, ਉਸਦੀ

ਸਿਫ਼ਤ ਕਰੋ। ਯਥਾ :—

*'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥'*

[ਜਪੁਜੀ ਸਾਹਿਬ, ਅੰਗ—੨]

ਗੁਰੂ ਮਹਾਰਾਜ ਨੇ ਇਨ੍ਹਾਂ ਪੰਗਤੀਆਂ ਵਿਚ ਇਹ ਸੰਕੇਤ ਦਿੱਤਾ ਹੈ ਕਿ ਹਰ ਇਨਸਾਨ ਨੂੰ ਸਵੇਰੇ-ਸ਼ਾਮ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ। ਸਤਿਗੁਰਾਂ ਦਾ ਹੁਕਮ ਹੈ ਕਿ ਅੰਮ੍ਰਿਤ ਵੇਲੇ ਅੰਮ੍ਰਿਤ ਦੀਆਂ ਪੰਜ ਬਾਣੀਆਂ ਦਾ ਨਿਤਨੇਮ, ਸ਼ਾਮ ਦੇ ਵਕਤ ਰਹਰਾਸਿ ਸਾਹਿਬ ਜੀ ਦਾ ਪਾਠ ਅਤੇ ਸੌਣ ਲੱਗਿਆਂ ਕੀਰਤਨ ਸੋਹਿਲੇ ਦਾ ਪਾਠ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿੰਨੀ ਵੀ ਹੋਰ ਬਾਣੀ ਪੜ੍ਹੀ-ਸੁਣੀ ਜਾਵੇ, ਓਨਾਂ ਹੀ ਵਧੇਰੇ ਫਲ ਪ੍ਰਾਪਤ ਹੁੰਦਾ ਹੈ। ਇਸ ਤੋਂ ਅੱਗੇ ਹੋਰ ਪ੍ਰਕਰਣ ਸ਼ੁਰੂ ਹੋ ਰਿਹਾ ਹੈ :—

**ਕਵਣੁ ਸੁ ਵੇਲਾ, ਵਖਤੁ ਕਵਣੁ;**
**ਕਵਣ ਥਿਤਿ, ਕਵਣੁ ਵਾਰੁ॥**

'ਜਿਤੁ ਹੋਆ ਆਕਾਰੁ' ਤੋਂ ਅਰਥ ਅਰੰਭ ਕਰਨਾ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ਜੀ! ਜਦੋਂ ਇਹ ਨਾਮ ਰੂਪ ਪ੍ਰਪੰਚ ਹੋਂਦ ਵਿਚ ਆਇਆ, ਉਸ ਵੇਲੇ ਵੇਲਾ ਕਿਹੜਾ ਸੀ ? ਅਤੇ ਵਖਤ ਕਿਹੜਾ ਸੀ ? ਭਾਵ ਦਿਨ ਦਾ ਸਮਾਂ ਸੀ ਜਾਂ ਰਾਤ ਦਾ ਵਕਤ ਸੀ ਅਤੇ **ਥਿਤਿ** = ਤਾਰੀਖ ਕਿਹੜੀ ਸੀ ? **ਵਾਰੁ** = ਦਿਨ ਕਿਹੜਾ ਸੀ ?" ਜਿਵੇਂ ਇਸਾਈ ਮੱਤ ਵਿਚ ਇਹ ਲਿਖਿਆ ਮਿਲਦਾ ਹੈ ਕਿ ਰੱਬ ਨੇ ਸੱਤ ਦਿਨਾਂ ਵਿਚ ਸ੍ਰਿਸ਼ਟੀ ਪੈਦਾ ਕੀਤੀ ਅਤੇ ਅੱਠਵੇਂ ਦਿਨ ਅਰਾਮ ਕੀਤਾ।

**ਕਵਣਿ ਸਿ ਰੁਤੀ, ਮਾਹੁ ਕਵਣੁ;**
**ਜਿਤੁ ਹੋਆ ਆਕਾਰੁ॥**

ਉਹ ਕਿਹੜੀ ਰੁੱਤ ਸੀ ? ਕਿਉਂਕਿ ਰੁੱਤਾਂ ਛੇ ਮੰਨੀਆਂ ਹਨ; ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮਕਰ, ਪੱਤਝੜ ਅਤੇ ਮਹੀਨਾ ਕਿਹੜਾ ਸੀ ? ਕਿਉਂਕਿ ਮਹੀਨੇ ਵੀ ਬਾਰਾਂ ਹਨ। ਇਹ ਸਾਰੇ ਸਿੱਧਾਂ ਵੱਲੋਂ ਪ੍ਰਸ਼ਨ ਹੋਏ

ਹਨ, ਅੱਗੇ ਸਤਿਗੁਰੂ ਜੀ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹਨ ਕਿ ਐ ਸਿੱਧ ਲੋਕੋ!

**ਵੇਲ ਨ ਪਾਈਆ ਪੰਡਤੀ; ਜਿ ਹੋਵੈ ਲੇਖੁ ਪੁਰਾਣੁ ॥**

ਬਿਆਸ ਅਤੇ ਵਸ਼ਿਸ਼ਟ ਵਰਗੇ ਪੰਡਿਤਾਂ ਨੇ ਵੀ ਉਹ ਵੇਲਾ ਪ੍ਰਾਪਤ ਨਹੀਂ ਕੀਤਾ, ਜੇ ਉਹ ਉਸ ਸਮੇਂ ਨੂੰ ਲੱਭ ਲੈਂਦੇ ਤਾਂ ਕਿਸੇ ਪੁਰਾਣ ਵਿਚ ਉਸ ਬਾਰੇ **ਲੇਖੁ** = ਲਿਖ ਜਾਂਦੇ। ਭਾਵ ਸਨਾਤਨ ਧਰਮ ਦੇ ਪੰਡਿਤਾਂ ਨੇ ਵੀ ਸੰਸਾਰ ਦੇ ਸਿਰਜਣ ਕਾਲ ਨੂੰ ਨਹੀਂ ਜਾਣਿਆ।

**ਵਖਤੁ ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ ॥**

ਅਤੇ ਇਸਲਾਮ ਦੇ ਠੇਕੇਦਾਰ ਕਾਜੀਆਂ ਨੇ ਵੀ ਉਸ ਵਖਤ ਨੂੰ ਪ੍ਰਾਪਤ ਨਹੀਂ ਕੀਤਾ। ਜੇ ਸ੍ਰਿਸ਼ਟੀ ਰਚਨਾ ਕਾਲ ਨੂੰ ਉਹ ਜਾਣ ਲੈਂਦੇ ਤਾਂ ਕੁਰਾਨ ਸ਼ਰੀਫ਼ ਵਿਚ ਕੋਈ ਨਾ ਕੋਈ **ਲੇਖੁ** = ਮਜ਼ਮੂਨ ਲਿਖ ਦਿੰਦੇ। ਭਾਵ ਇਸਲਾਮ ਦੇ ਵਿਦਵਾਨਾਂ ਨੇ ਵੀ ਉਸ ਆਦਿ ਕਾਲ ਨੂੰ ਨਹੀਂ ਸਮਝਿਆ।

**ਥਿਤਿ ਵਾਰੁ ਨਾ ਜੋਗੀ ਜਾਣੈ; ਰੁਤਿ ਮਾਹੁ ਨਾ ਕੋਈ ॥**

ਐ ਸਿੱਧ ਲੋਕੋ! ਉਸ ਤਾਰੀਖ ਤੇ ਦਿਨ ਨੂੰ ਕੋਈ ਜੋਗੀ ਵੀ ਨਹੀਂ ਜਾਣ ਸਕਦਾ, ਜਿਹੜਾ ਜੋਗ ਸਾਧਨ ਕਰਕੇ ਰਿਧੀਆਂ-ਸਿੱਧੀਆਂ ਪ੍ਰਾਪਤ ਕਰ ਲੈਂਦਾ ਹੈ, ਆਪਣੇ ਆਪ ਨੂੰ ਤ੍ਰਿਕਾਲ ਦਰਸ਼ੀ ਅਤੇ ਸਰਬੱਗ ਮੰਨਦਾ ਹੈ। ਉਹ ਰੁੱਤ ਅਤੇ ਮਹੀਨੇ ਵੀ ਕੋਈ ਨਹੀਂ ਦੱਸ ਸਕਦਾ ਜਦੋਂ ਕਿ ਉਸ ਕਰਤਾ ਪੁਰਖ ਨੇ ਸੰਸਾਰ ਦੀ ਰਚਨਾ ਕੀਤੀ।

ਤਾਂ ਸਿੱਧ ਆਖਣ ਲੱਗੇ, ਇਸਦਾ ਮਤਲਬ ਇਹ ਹੋਇਆ ਕਿ ਉਹ ਸ੍ਰਿਸ਼ਟੀ ਦੇ ਆਦਿ ਕਾਲ ਨੂੰ ਕੋਈ ਵੀ ਨਹੀਂ ਜਾਣਦਾ। ਤਾਂ ਹਜ਼ੂਰ ਫ਼ੁਰਮਾਉਂਦੇ ਹਨ, ਕੋਈ, ਕਹਿਣ ਦਾ ਮਤਲਬ ਇਹ ਹੈ ਕਿ ਹੋਰ ਕੋਈ ਨਹੀਂ ਜਾਣਦਾ, ਹਾਂ! ਸਿਰਫ਼ ਉਹ ਪ੍ਰਭੂ ਹੀ ਜਾਣਦਾ ਹੈ :—

**ਜਾ ਕਰਤਾ ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ ॥**

ਜਦੋਂ ਕਰਤਾ ਪੁਰਖ ਵਾਹਿਗੁਰੂ **ਸਿਰਠੀ** = ਸ੍ਰਿਸ਼ਟੀ ਨੂੰ ਰਚਦਾ ਹੈ, ਉਸ

ਬਾਰੇ ਉਹ ਆਪ ਹੀ ਜਾਣਦਾ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਉਸ ਵੇਲੇ ਹੈ ਹੀ ਨਹੀਂ ਸੀ।

ਸਿੱਧਾਂ ਨੇ ਕਿਹਾ, "ਮਹਾਰਾਜ ਜੀ! ਉਸ ਸਿਰਜਨਹਾਰ ਬਾਰੇ ਕੁਝ ਦੱਸੋ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਕਿਵ ਕਰਿ ਆਖਾ, ਕਿਵ ਸਾਲਾਹੀ;**
**ਕਿਉ ਵਰਨੀ, ਕਿਵ ਜਾਣਾ॥**

ਐ ਸਿੱਧ ਲੋਕੋ! ਮੈਂ ਕਿਸ ਢੰਗ ਜਾਂ ਸ਼ੈਲੀ ਨਾਲ ਉਸ ਬਾਰੇ ਆਖਾਂ, ਕਿਵੇਂ ਮੈਂ ਉਸਨੂੰ ਸਲ੍ਹਾਵਾਂ ਅਤੇ ਕਿਵੇਂ ਮੈਂ ਉਸਨੂੰ **ਜਾਣਾ** = ਬੁੱਧੀ ਦੁਆਰਾ ਸਮਝਾਂ। ਕਿਉਂਕਿ ਉਹ ਪ੍ਰਮੇਸ਼ਰ ਮਨ, ਬੁਧ, ਸਰੀਰ ਅਤੇ ਇੰਦ੍ਰੀਆਂ ਤੋਂ ਪਰੇ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਤੁਸੀਂ ਆਖ ਰਹੇ ਹੋ ਕਿ ਉਸ ਕਰਤਾ ਪੁਰਖ ਬਾਰੇ ਕੁਝ ਵੀ ਨਹੀਂ ਆਖਿਆ ਜਾ ਸਕਦਾ, ਪਰ ਦੂਜੇ ਪਾਸੇ ਬਹੁਤ ਸਾਰੇ ਲੋਕ ਉਸ ਬਾਰੇ ਬਹੁਤ ਕੁਝ ਕਹਿ ਵੀ ਰਹੇ ਹਨ, ਇਸਦਾ ਕੀ ਕਾਰਨ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਨਾਨਕ ਆਖਣਿ ਸਭੁ ਕੋ ਆਖੈ;**
**ਇਕਦੂ ਇਕੁ, ਸਿਆਣਾ॥**

ਐ ਸਿੱਧ ਲੋਕੋ! ਆਖਣ ਨੂੰ ਤਾਂ ਸਭ ਕੋਈ ਇਕ ਤੋਂ ਇਕ ਵੱਧ ਸਿਆਣਾ ਹੋ ਕੇ ਉਸ ਪ੍ਰਭੂ ਬਾਰੇ ਆਖ ਰਿਹਾ ਹੈ, ਪਰ ਉਸਨੂੰ ਪੂਰਨ ਰੂਪ ਵਿਚ ਕੋਈ ਵੀ ਬਿਆਨ ਨਹੀਂ ਕਰ ਸਕਦਾ।

ਸਿੱਧਾਂ ਨੇ ਬੇਨਤੀ ਕੀਤੀ, "ਮਹਾਰਾਜ! ਆਪ ਕੁਝ ਨਾ ਕੁਝ ਤਾਂ ਉਸ ਵਾਹਿਗੁਰੂ ਬਾਰੇ ਦੱਸੋ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਵਡਾ ਸਾਹਿਬੁ, ਵਡੀ ਨਾਈ; ਕੀਤਾ ਜਾ ਕਾ ਹੋਵੈ॥**

ਐ ਸਿੱਧ ਲੋਕੋ! ਉਹ ਵਾਹਿਗੁਰੂ ਸਭ ਤੋਂ ਵੱਡਾ ਹੈ ਅਤੇ ਉਸਦੀ **ਨਾਈ** = ਮਹਿਮਾ ਵਡਿਆਈ ਵੀ ਵੱਡੀ ਹੈ। ਜਿਸ ਵਾਹਿਗੁਰੂ ਦਾ ਕੀਤਾ

ਹੋਇਆ ਸੰਸਾਰ ਦਾ ਹਰ ਕੰਮ-ਕਾਜ ਹੋ ਰਿਹਾ ਹੈ। ਯਥਾ :—

*'ਕਹੁ ਨਾਨਕ ਕਰਤੇ ਕੀਆ ਬਾਤਾ,*
*ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੯]

## ਨਾਨਕ ਜੇ ਕੋ ਆਪੌ ਜਾਣੈ; ਅਗੈ ਗਇਆ ਨ ਸੋਹੈ ॥੨੧॥

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ, ਜੇ ਕੋਈ ਜੀਵ ਜਾਂ ਸਰੀਰ ਆਪਣੇ ਆਪ ਨੂੰ ਵੱਡਾ ਸਿਆਣਾ ਜਾਣਦਾ ਹੈ। ਅਥਵਾ :— **ਆਪੌ** = ਆਪਣੇ ਆਪ ਤੋਂ ਜਾਣਦਾ ਹੈ ਕਿ ਇਹ ਕੰਮ ਮੈਂ ਕੀਤਾ ਹੈ, ਉਹ ਅੱਗੇ ਗਿਆ ਰੱਬ਼ ਦੀ ਦਰਗਾਹ ਵਿਚ ਸੋਭਾ, ਅਥਵਾ :—ਸਨਮਾਨ ਨਹੀਂ ਪ੍ਰਾਪਤ ਕਰਦਾ। ਭਾਵ ਹੰਕਾਰੀ ਮਨੁੱਖ ਨੂੰ ਦਰਗਾਹ ਵਿਚ ਆਦਰ ਨਹੀਂ ਪ੍ਰਾਪਤ ਹੋ ਸਕਦਾ। ਬਲਕਿ :—

*'ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ।'*

[ਭਾਈ ਗੁਰਦਾਸ ਜੀ, ਵਾਰ-੨੯, ਪਉੜੀ-੧੩]

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ! ਪਿਛਲੀ ਪਉੜੀ ਵਿਚ ਤੁਸੀਂ ਸ੍ਰਿਸ਼ਟੀ ਦੇ ਆਦਿ ਕਾਲ ਦੇ ਸਬੰਧ ਵਿਚ ਗੰਭੀਰ ਵੀਚਾਰਾਂ ਪ੍ਰਗਟਾਈਆਂ ਹਨ ਕਿ ਸ੍ਰਿਸ਼ਟੀ ਰਚਨਾ ਦੇ ਕਾਲ ਨੂੰ ਕੇਵਲ ਕਰਤਾ ਪੁਰਖ ਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣ ਸਕਦਾ, ਪਰ ਇਹ ਤਾਂ ਦੱਸੋ ਕਿ ਉਹ ਸ੍ਰਿਸ਼ਟੀ ਦੀ ਰਚਨਾ ਕਿੰਨੀ ਕੁ ਵਿਸ਼ਾਲ ਹੈ ? ਕਿਉਂਕਿ ਕਈ ਧਰਮ ਗ੍ਰੰਥਾਂ ਵਿਚ ਸੱਤ ਪਤਾਲ ਅਤੇ ਸੱਤ ਹੀ ਅਕਾਸ਼ ਮੰਨੇ ਹਨ। ਇਸ ਬਾਰੇ ਆਪ ਜੀ ਦਾ ਕੀ ਦ੍ਰਿਸ਼ਟੀਕੋਣ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥

ਐ ਸਿੱਧ ਲੋਕੋ! ਇਕ ਪਤਾਲ ਦੇ ਹੇਠਾਂ ਲੱਖਾਂ ਹੋਰ ਪਤਾਲ ਹਨ ਅਤੇ ਅਕਾਸ਼ ਇਕ ਨਹੀਂ, ਇਕ ਅਕਾਸ਼ ਦੇ ਉੱਪਰ ਲੱਖਾਂ ਹੋਰ ਅਕਾਸ਼ ਹਨ।

ਜਿਵੇਂ ਬਗ਼ਦਾਦ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸਤਗੀਰ ਪੀਰ ਦੇ ਬੇਟੇ ਨੂੰ ਲੱਖਾਂ ਹੀ ਪਤਾਲ ਅਤੇ ਅਕਾਸ਼ ਵਿਖਾਏ ਸਨ।

## ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ॥

ਵੇਦਾਂ ਦੇ ਕਰਤਾ ਵੈਦਿਕ ਰਿਖੀ, ਉਹਨਾਂ ਲੱਖਾਂ ਪਤਾਲਾਂ ਦੇ **ਓੜਕ** = ਅੰਤ ਅਤੇ ਲੱਖਾਂ ਅਕਾਸ਼ਾਂ ਦੇ **ਓੜਕ** = ਅੰਤ ਨੂੰ ਭਾਲਦੇ-ਭਾਲਦੇ ਥੱਕ ਗਏ, ਅਖ਼ੀਰ 'ਤੇ ਉਹ ਵੀ ਇਹੀ ਗੱਲ ਆਖਦੇ ਸਨ ਕਿ ਈਸ਼ਵਰ ਦੀ ਰਚਨਾ ਬੇਅੰਤ ਹੈ। ਯਥਾ :—

੧. *'ਬ੍ਰਹਮਾ ਬਿਸਨ ਅੰਤੁ ਨਹੀ ਪਾਇਓ॥*
*ਨੇਤ ਨੇਤ ਮੁਖ ਚਾਰ ਬਤਾਇਓ॥੫॥'*

[ਦਸਮ, ਅੰਗ—੧੧]

੨. *'ਮਹਿਮਾ ਨ ਜਾਨਹਿ ਬੇਦ॥*
*ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥*
*ਪਰਮੇਸਰੁ ਪਾਰਬ੍ਰਹਮੁ ਬੇਅੰਤੁ॥੧॥'*

[ਰਾਮਕਲੀ ਮਹਲਾ ੫, ਅੰਗ—੮੯੪]

## ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ॥

ਮੁਸਲਮਾਨਾਂ ਨੇ ਆਪਣੇ ਮੱਤ ਵਿਚ **ਸਹਸ ਅਠਾਰਹ** = ਅਠਾਰਾਂ ਹਜ਼ਾਰ ਆਲਮ (ਵਿਦਵਾਨ) ਮੰਨੇ ਹਨ, ਜੋ ਪ੍ਰਮੇਸ਼ਰ ਨੂੰ ਬੇਅੰਤ-ਬੇਅੰਤ ਕਰਕੇ ਕਹਿੰਦੇ ਹਨ ਅਤੇ ਮੁਸਲਮਾਨਾਂ ਦੀਆਂ ਮਜ਼੍ਹਬੀ ਕਿਤਾਬਾਂ—ਕੁਰਾਨ, ਅੰਜ਼ੀਲ, ਤੌਰੇਤ ਤੇ ਜੰਬੂਰ ਵੀ ਉਸ ਪ੍ਰਮੇਸ਼ਰ ਨੂੰ ਬੇਅੰਤ-ਬੇਅੰਤ ਕਰਕੇ ਕਹਿੰਦੀਆਂ ਹਨ। **ਅਸੁਲੂ** = ਅਸਲ ਵਿਚ ਇਹ ਸਾਰੀ ਰਚਨਾ ਦਾ ਕਾਰਨ ਇਕ **ਧਾਤੁ** = ਕਾਦਰ ਦੀ ਕੁਦਰਤ ਹੀ ਹੈ, ਉਸਨੇ ਹੀ ਕ੍ਰੋੜਾਂ ਬ੍ਰਹਮੰਡ-ਖੰਡ ਪੈਦਾ ਕੀਤੇ ਹਨ।

ਫਿਰ ਸਿੱਧਾਂ ਨੇ ਕਿਹਾ, "ਮਹਾਰਾਜ ਜੀ! ਤੁਹਾਨੂੰ ਤਾਂ ਲੱਖਾਂ ਪਤਾਲਾਂ ਅਤੇ ਅਕਾਸ਼ਾਂ ਦਾ ਗਿਆਨ ਹੋਵੇਗਾ, ਤੁਸੀਂ ਸਾਨੂੰ ਉਨ੍ਹਾਂ ਦਾ ਹਿਸਾਬ ਕਰਕੇ ਦੱਸੋ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥**

ਐ ਸਿੱਧ ਲੋਕੋ! ਵਾਹਿਗੁਰੂ ਦੀ ਰਚਨਾ ਬੇਅੰਤ ਹੈ, ਜੇ ਉਸਦਾ **ਲੇਖਾ** = ਹਿਸਾਬ-ਕਿਤਾਬ ਹੋਵੇ, ਅਥਵਾ :—ਕੀਤਾ ਜਾਵੇ ਤਾਂ ਅਸੀਂ ਲਿਖ ਕੇ ਦੱਸ ਦੇਈਏ। ਪਰ ਉਸ ਪ੍ਰਭੂ ਦੀ ਰਚਨਾ ਦਾ ਹਿਸਾਬ ਕਰਦਿਆਂ **ਲੇਖੈ** = ਹਿਸਾਬ ਹੀ **ਵਿਣਾਸੁ** = ਖ਼ਤਮ ਹੋ ਜਾਂਦਾ ਹੈ। ਭਾਵ ਗਿਣਤੀ ਦੇ ਸਾਰੇ ਅੰਕ (ਹਿੰਦਸੇ) ਮੁੱਕ ਜਾਂਦੇ ਹਨ।

ਸਿੱਧਾਂ ਨੇ ਕਿਹਾ, "ਮਹਾਰਾਜ! ਕਿਰਪਾ ਕਰਕੇ ਸਾਨੂੰ ਇਹ ਦੱਸੋ ਕਿ ਇਸ ਸੰਸਾਰ ਦੀ ਏਡੀ ਵੱਡੀ ਰਚਨਾ ਕਰਨ ਵਾਲਾ ਕਿੰਨਾ ਕੁ ਵੱਡਾ ਹੋਵੇਗਾ ? ਉਸ ਬਾਰੇ ਵੀ ਕੋਈ ਜਾਣਦਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥**

ਐ ਸਿੱਧ ਲੋਕੋ! ਉਸ ਕਰਤਾ ਪੁਰਖ ਨੂੰ ਸਭ ਤੋਂ ਵੱਡਾ ਆਖੀਦਾ ਹੈ ਅਤੇ ਆਪਣੇ ਆਪ ਨੂੰ ਉਹ ਆਪ ਹੀ ਜਾਣਦਾ ਹੈ ਕਿ ਕਿਹੋ ਜਿਹਾ ਹੈ ਅਤੇ ਕਿੰਨਾ ਕੁ ਵੱਡਾ ਹੈ। ਆਪਣੀ ਰਚਨਾ ਬਾਰੇ ਵੀ ਉਹ ਆਪ ਹੀ ਜਾਣਦਾ ਹੈ।

ਸਿੱਧਾਂ ਨੇ ਬੇਨਤੀ ਕੀਤੀ, "ਮਹਾਰਾਜ! ਜਿਹੜੇ ਬੰਦੇ ਪ੍ਰਭੂ ਦੀ ਸਿਫ਼ਤ-ਸਲਾਹ ਕਰਦੇ ਹਨ, ਉਨ੍ਹਾਂ ਨੂੰ ਤਾਂ ਉਸ ਵਾਹਿਗੁਰੂ ਪ੍ਰਮੇਸ਼ਰ ਬਾਰੇ ਕੁਝ ਪਤਾ ਲੱਗ ਹੀ ਜਾਂਦਾ ਹੋਵੇਗਾ ਕਿਉਂਕਿ ਉਹ ਉਸਦੀ ਬੰਦਗੀ ਕਰਦੇ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ ॥**

**ਸਾਲਾਹੀ** = ਪ੍ਰਭੂ ਦੀ ਸਿਫ਼ਤ ਸਲਾਹ ਕਰਨ ਵਾਲੇ ਬੰਦੇ ਉਸ ਪ੍ਰਭੂ ਦੀ ਸਿਫ਼ਤ-ਸ਼ਲਾਘਾ ਕਰਦੇ ਹਨ, ਪਰ ਉਨ੍ਹਾਂ ਨੂੰ ਵੀ **ਏਤੀ ਸੁਰਤਿ** = ਏਨੀ ਸਮਝ ਨਹੀਂ ਪ੍ਰਾਪਤ ਹੁੰਦੀ ਕਿ ਉਹ ਪਰਮੇਸ਼ਰ ਕਿੰਨਾ ਕੁ ਵੱਡਾ ਹੈ, ਹਾਂ! ਉਹ ਉਸ ਪ੍ਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ। ਜਿਵੇਂ ਨਦੀਆਂ ਅਤੇ

**ਵਾਹ** = ਨਾਲੇ ਸਮੁੰਦਰ ਵਿਚ ਅਭੇਦ ਜ਼ਰੂਰ ਹੋ ਜਾਂਦੇ ਹਨ, ਪਰ ਸਮੁੰਦਰ ਕਿੰਨਾ ਕੁ ਵੱਡਾ ਹੈ, ਕਿੰਨਾ ਡੂੰਘਾ ਹੈ, ਉਸਦਾ ਅੰਤ ਨਹੀਂ ਜਾਣ ਸਕਦੇ। ਯਥਾ :—

੧. *'ਕੀਮਤਿ ਪਾਇ ਨ ਕਹਿਆ ਜਾਇ ॥*
*ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥'*

[ਆਸਾ ਮਹਲਾ ੧, ਅੰਗ—੯]

੨. *'ਧਿਆਇ ਧਿਆਇ ਭਗਤਹ ਸੁਖੁ ਪਾਇਆ ॥*
*ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥'*

[ਗਉੜੀ ਸੁਖਮਨੀ ਮਃ ੫, ਅੰਗ—੨੮੪]

**ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਅੰਨਵੈ ਕਰਕੇ ਅਰਥ ਲੱਗੇਗਾ :—ਰੱਬ ਦੀ ਸਿਫ਼ਤ ਕਰਨ ਵਾਲੇ ਬੰਦੇ ਦੇ ਮਨ ਵਿੱਚੋਂ ਜੇ ਰੱਬ ਨਹੀਂ ਭੁੱਲਦਾ ਤਾਂ ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਬਣ ਜਾਂਦਾ ਹੈ। ਯਥਾ :—

*'ਜਿਸਨੋ ਬਖਸੇ ਸਿਫਤਿ ਸਾਲਾਹ ॥*
*ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥'*

[ਜਪੁਜੀ ਸਾਹਿਬ, ਅੰਗ—੫]

**ਸਮੁੰਦ ਸਾਹ** = ਸਮੁੰਦਰਾਂ ਦੇ ਪਾਤਸ਼ਾਹ, ਅਤੇ **ਸੁਲਤਾਨ** = ਧਰਤੀ ਦੇ ਪਾਤਸ਼ਾਹ, ਜਿਨ੍ਹਾਂ ਪਾਸ **ਗਿਰਹਾ ਸੇਤੀ** = ਪਹਾੜਾਂ ਜਿੱਡਾ ਮਾਲ ਧਨ ਹੈ। ਭਾਵ ਮਾਲ-ਅਸਬਾਬ, ਧਨ-ਦੌਲਤ ਦੇ ਪਹਾੜਾਂ ਜਿਹੇ ਢੇਰ ਹਨ, ਉਹ ਲੋਕ ਸਿਮਰਨ ਕਰਨ ਵਾਲੇ ਬੰਦੇ ਦੀ ਦ੍ਰਿਸ਼ਟੀ ਵਿਚ ਕੀੜੀ ਦੇ ਸਮਾਨ ਵੀ ਨਹੀਂ ਹੁੰਦੇ। ਭਾਵ ਉਹ ਵੱਡੇ-ਵੱਡੇ ਪਾਤਸ਼ਾਹਾਂ ਨੂੰ ਵੀ ਕੰਗਾਲ ਸਮਝਦਾ ਹੈ। ਯਥਾ :—

*'ਤੈਸਾ ਰੰਕੁ ਤੈਸਾ ਰਾਜਾਨੁ ॥'*

[ਗਉੜੀ ਸੁਖਮਨੀ ਮਃ ੫, ਅੰਗ—੨੭੫]

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ਜੀ! ਜਦੋਂ ਦੁਨੀਆਂ ਦੇ ਵਿਦਵਾਨ ਰਲ ਕੇ ਉਸ ਪ੍ਰਭੂ ਦੀ ਸਿਫ਼ਤ ਕਰਨ ਲੱਗ ਜਾਣ ਤਾਂ ਉਸਦੀਆਂ ਸਿਫ਼ਤਾਂ ਦਾ ਅੰਤ ਪੈ ਹੀ ਜਾਂਦਾ ਹੋਵੇਗਾ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਅੰਤੁ ਨ ਸਿਫਤੀ; ਕਹਣਿ ਨ ਅੰਤੁ ॥**
**ਅੰਤੁ ਨ ਕਰਣੈ; ਦੇਣਿ ਨ ਅੰਤੁ ॥**

ਉਸ ਪ੍ਰਭੂ ਦੀਆਂ **ਸਿਫਤੀ** = ਖ਼ੂਬੀਆਂ ਦਾ ਕੋਈ **ਅੰਤੁ** = ਹੱਦ-ਬੰਨਾ ਨਹੀਂ ਹੈ ਅਤੇ ਉਸਦੀਆਂ ਸਿਫ਼ਤਾਂ ਕਹਿਣ ਨਾਲ ਵੀ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਉਸ ਵਾਹਿਗੁਰੂ ਦੇ **ਕਰਣੈ** = ਕਾਰਨਾਮਿਆਂ ਦਾ ਵੀ ਕੋਈ ਅੰਤ ਨਹੀਂ ਪਾ ਸਕਦਾ ਅਤੇ ਉਸਦੀਆਂ **ਦੇਣਿ** = ਦਾਤਾਂ ਦਾ ਵੀ ਕੋਈ ਅੰਤ ਨਹੀਂ ਪਾ ਸਕਦਾ। ਯਥਾ :—

*'ਜੇਵਡੁ ਆਪਿ ਤੇਵਡ ਤੇਰੀ ਦਾਤਿ ॥'**

[ਆਸਾ ਮਹਲਾ ੧, ਅੰਗ—੯]

**ਅੰਤੁ ਨ ਵੇਖਣਿ; ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ; ਕਿਆ ਮਨਿ ਮੰਤੁ ॥**

ਹਜ਼ੂਰ ਫ਼ੁਰਮਾਉਂਦੇ ਹਨ, ਪ੍ਰਭੂ ਨੇ ਏਨੀ ਵੱਡੀ ਸ੍ਰਿਸ਼ਟੀ ਪੈਦਾ ਕੀਤੀ ਹੈ ਕਿ ਵੇਖਣ ਨਾਲ ਵੀ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਸੁਣਨ ਨਾਲ ਵੀ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸ ਗੱਲ ਦਾ ਵੀ ਕੋਈ ਅੰਤ ਨਹੀਂ ਪਾਇਆ ਜਾ ਸਕਦਾ ਕਿ ਉਸ ਪ੍ਰਭੂ ਦੇ ਮਨ ਵਿਚ **ਮੰਤੁ** = ਮੰਤਰ, ਅਥਵਾ :—ਸਲਾਹ-ਮਸ਼ਵਰਾ ਕੀ ਹੈ।

---

* ਜਿਵੇਂ ਭਗਤ ਫ਼ਰੀਦ ਜੀ ਦੀ ਮਾਤਾ ਨੇ ਪਾਈਆ ਮੰਗਿਆ ਸੀ, ਪਰ ਪ੍ਰਮੇਸ਼ਰ ਨੇ ਸਾਰਾ ਘਰ ਭਰ ਦਿੱਤਾ। ਫ਼ਰੀਦ ਜੀ ਨੇ ਮਾਤਾ ਨੂੰ ਕਿਹਾ, "ਮਾਤਾ! ਜਿੱਡਾ ਵੱਡਾ ਉਹ ਰੱਬ ਹੈ, ਉਤਨੇ ਵੱਡੇ ਹੀ ਉਸਦੇ ਪਾਈਏ ਹਨ।"

**ਅੰਤੁ ਨ ਜਾਪੈ; ਕੀਤਾ ਆਕਾਰੁ ॥**
**ਅੰਤੁ ਨ ਜਾਪੈ; ਪਾਰਾਵਾਰੁ ॥**

ਉਸ ਪ੍ਰਭੂ ਨੇ **ਆਕਾਰੁ** = ਜੋ ਨਾਮ ਰੂਪ ਪ੍ਰਪੰਚ ਪੈਦਾ ਕੀਤਾ ਹੈ, ਉਸਦਾ ਵੀ ਅੰਤ ਨਹੀਂ ਜਾਣਿਆ ਜਾ ਸਕਦਾ। ਇਹ ਸੰਸਾਰ ਇਕ ਅਜਿਹਾ ਸਮੁੰਦਰ ਹੈ, ਜਿਸਦਾ **ਪਾਰਾਵਾਰੁ** = ਉਰਵਾਰ-ਪਾਰ, ਅਥਵਾ :—ਕੋਈ ਆਦਿ ਅੰਤ ਨਹੀਂ ਜਾਣਿਆ ਜਾ ਸਕਦਾ। ਇਹ ਸੰਸਾਰ ਕਦੋਂ, ਕਿੱਥੋਂ, ਕਿਉਂ ਅਤੇ ਕਿਵੇਂ ਪੈਦਾ ਹੋਇਆ ਹੈ। ਕਦੋਂ, ਕਿੱਥੇ, ਕਿਉਂ ਅਤੇ ਕਿਵੇਂ ਇਹ ਨਾਸ ਹੋਵੇਗਾ।

**ਅੰਤ ਕਾਰਣਿ; ਕੇਤੇ ਬਿਲਲਾਹਿ ॥**
**ਤਾ ਕੇ ਅੰਤ; ਨ ਪਾਏ ਜਾਹਿ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਪ੍ਰਮੇਸ਼ਰ ਅਤੇ ਉਸਦੀ ਰਚਨਾ ਦੇ ਅੰਤ ਨੂੰ ਪਾਉਣ ਵਾਸਤੇ ਕਿੰਨੇ ਹੀ ਜੀਵ **ਬਿਲਲਾਹਿ** = ਵਿਰਲਾਪ ਕਰਦੇ ਹਨ, ਭਾਵ ਤਰਲੋ-ਮੱਛੀ ਹੁੰਦੇ ਹਨ, ਪ੍ਰੰਤੂ ਤਿਸਦੇ **ਅੰਤ** = ਹੱਦ-ਬੰਨੇ ਲੱਭੇ ਨਹੀਂ ਜਾ ਸਕਦੇ।

**ਏਹੁ ਅੰਤੁ; ਨ ਜਾਣੈ ਕੋਇ ॥**
**ਬਹੁਤਾ ਕਹੀਐ; ਬਹੁਤਾ ਹੋਇ ॥**

ਮੁੱਕਦੀ ਗੱਲ ਇਹ ਹੈ ਕਿ ਸ੍ਰਿਸ਼ਟੀ ਰਚਨਾ ਅਤੇ ਸ੍ਰਿਸ਼ਟੀ ਦੇ ਮਾਲਕ ਦਾ ਕੋਈ ਅੰਤ ਜਾਣ ਹੀ ਨਹੀਂ ਸਕਦਾ। ਜਿੰਨਾ ਕੋਈ ਬਹੁਤਾ ਕਹਿੰਦਾ ਹੈ, ਉਹ ਪ੍ਰਭੂ ਉਤਨਾ ਹੀ ਹੋਰ ਬਹੁਤ ਵੱਡਾ ਹੋ ਜਾਂਦਾ ਹੈ। ਭਾਵ ਬਹੁਤਾ ਕਹਿਣ ਨਾਲ ਵੀ ਉਸ ਪ੍ਰਭੂ ਦਾ ਕੋਈ ਅੰਤ ਨਹੀਂ ਪਾ ਸਕਦਾ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਜੇ ਕਿਸੇ ਵੀ ਵਸੀਲੇ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ ਤਾਂ ਫਿਰ ਉਸਦੀ ਸਿਫ਼ਤ ਕਿਵੇਂ ਹੋ ਸਕਦੀ ਹੈ ? ਉਸਦੇ ਅਸਥਾਨ ਬਾਰੇ ਕਿਵੇਂ ਪਤਾ ਲੱਗ ਸਕਦਾ ਹੈ ? ਅਤੇ ਉਸ ਉੱਚੇ ਅਸਥਾਨ 'ਤੇ ਜਾਣ ਵਾਸਤੇ ਗੁਰਮਤਿ ਦਾ ਕਿਹੜਾ ਸਾਧਨ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਵਡਾ ਸਾਹਿਬੁ; ਊਚਾ ਥਾਉ ॥**
**ਊਚੇ ਉਪਰਿ; ਊਚਾ ਨਾਉ ॥**

ਉਹ ਅਕਾਲ ਪੁਰਖ ਵੱਡਾ ਪਾਤਸ਼ਾਹ ਹੈ। ਯਥਾ :—

*'ਸੋ ਪਾਤਿਸਾਹੁ ਸਾਹਾ ਪਾਤਿਸਾਹਿਬ..... ॥'*

[ਜਪੁਜੀ ਸਾਹਿਬ, ਅੰਗ—੬]

ਅਤੇ ਉਸਦਾ **ਥਾਉ** = ਟਿਕਾਣਾ, ਸਚਖੰਡ ਬਹੁਤ ਉੱਚਾ ਹੈ। ਯਥਾ :—

*'ਅਤਿ ਊਚਾ ਤਾ ਕਾ ਦਰਬਾਰਾ ॥*
*ਅੰਤੁ ਨਾਹੀ ਕਿਛੁ ਪਾਰਾਵਾਰਾ ॥*
*ਕੋਟਿ ਕੋਟਿ ਕੋਟਿ ਲਖ ਧਾਵੈ ॥*
*ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥'*

[ਵਡਹੰਸੁ ਮਹਲਾ ੫, ਅੰਗ—੫੬੨]

ਉਸ ਉੱਚੇ ਅਸਥਾਨ 'ਤੇ ਅੱਪੜਨ ਵਾਸਤੇ ਪ੍ਰਭੂ ਦਾ ਨਾਮ ਹੀ **ਊਚਾ** = ਉਤਕ੍ਰਿਸ਼ਟ, ਅਥਵਾ :—ਸਰਬੋਤਮ ਸਾਧਨ ਹੈ। ਭਾਵ ਗੁਰਮਤਿ ਅਨੁਸਾਰ ਨਾਮ ਦੁਆਰਾ ਹੀ ਨਾਮੀ ਦੇ ਦਰ-ਘਰ ਦੀ ਪ੍ਰਾਪਤੀ ਹੁੰਦੀ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਉਸ ਪ੍ਰਭੂ ਦੇ ਦਰ-ਘਰ ਨੂੰ ਕੋਈ ਹੋਰ ਵੀ ਜਾਣ ਸਕਦਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਏਵਡੁ ਊਚਾ; ਹੋਵੈ ਕੋਇ ॥**
**ਤਿਸੁ ਊਚੇ ਕਉ; ਜਾਣੈ ਸੋਇ ॥**

ਐ ਸਿੱਧ ਲੋਕੋ ! ਏਨਾ ਵੱਡਾ ਅਤੇ ਉੱਚਾ ਉਸ ਪ੍ਰਭੂ ਤੋਂ ਬਿਨਾਂ ਕੋਈ ਹੋਰ ਹੈ ਹੀ ਨਹੀਂ, ਜੇ ਕੋਈ ਹੋਵੇ ਤਾਂ ਹੀ ਉਸ ਉੱਚੇ ਪ੍ਰਭੂ ਨੂੰ, ਅਥਵਾ :—ਉਸਦੇ ਸਚਖੰਡ ਦਰਬਾਰ ਨੂੰ ਜਾਣ ਸਕਦਾ ਹੈ। ਭਾਵ ਉਸ ਪ੍ਰਭੂ ਜੇਹਾ ਹੋਰ ਕੋਈ ਹੈ ਹੀ ਨਹੀਂ।

ਸਿੱਧਾਂ ਨੇ ਬੇਨਤੀ ਕੀਤੀ, "ਮਹਾਰਾਜ ਜੀ ! ਫਿਰ ਉਸ ਪ੍ਰਭੂ ਨੂੰ ਕੋਈ ਵੀ ਨਹੀਂ ਜਾਣ ਸਕਦਾ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੇਵਡੁ ਆਪਿ; ਜਾਣੈ ਆਪਿ ਆਪਿ ॥**
**ਨਾਨਕ ਨਦਰੀ; ਕਰਮੀ ਦਾਤਿ ॥੨੪॥**

ਐ ਸਿੱਧ ਪੁਰਸ਼ੋ! ਜਿੱਡਾ ਵੱਡਾ ਉਹ ਪ੍ਰਭੂ ਆਪ ਹੈ, ਉਸਨੂੰ ਉਹ ਆਪ ਹੀ, ਭਾਵ ਖ਼ੁਦ-ਬ-ਖ਼ੁਦ ਹੀ ਜਾਣਦਾ ਹੈ। ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ, ਇਹ ਜੋ ਸਿਫ਼ਤ-ਸਲਾਹ, ਅਥਵਾ :—ਨਾਮ ਦੀ ਦਾਤ ਪ੍ਰਾਪਤ ਹੋਈ ਹੈ, ਇਹ ਉਸ **ਨਦਰੀ** = ਨਦਰ ਦੇ ਮਾਲਕ ਵਾਹਿਗੁਰੂ ਦੀ **ਕਰਮੀ** = ਕਿਰਪਾ ਦੁਆਰਾ ਹੀ ਪ੍ਰਾਪਤ ਹੋਈ ਹੈ। ਭਾਵ ਸਿਫ਼ਤ-ਸਲਾਹ ਅਤੇ ਨਾਮ ਦੀ ਦਾਤ ਇਹ ਆਪਣੀ ਮਿਹਨਤ ਦਾ ਫਲ ਨਹੀਂ ਬਲਕਿ ਉਸ ਪ੍ਰਭੂ ਦੀ ਬਖ਼ਸ਼ਿਸ਼ ਦਾ ਹੀ ਫ਼ਲ ਹੈ।

ਸਿੱਧਾਂ ਨੇ ਹਜ਼ੂਰ ਦੇ ਚਰਨਾਂ ਵਿਚ ਪ੍ਰਸ਼ਨ ਕੀਤਾ, "ਐ ਸਤਿਗੁਰੂ ਮਹਾਰਾਜ ਜੀ! ਆਪ ਕਿਰਪਾ ਕਰਕੇ ਇਹ ਦੱਸੋ ਕਿ ਉਸ ਵਾਹਿਗੁਰੂ ਪ੍ਰਮੇਸ਼ਰ ਦੀ **ਕਰਮੁ** = ਕਿਰਪਾ ਦਾ ਫਲ ਕਿੰਨਾ ਕੁ ਮਹਾਨ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਬਹੁਤਾ ਕਰਮੁ; ਲਿਖਿਆ ਨਾ ਜਾਇ ॥**
**ਵਡਾ ਦਾਤਾ; ਤਿਲੁ ਨ ਤਮਾਇ ॥**

ਐ ਸਿੱਧ ਲੋਕੋ! ਉਸ ਅਕਾਲ ਪੁਰਖ ਦੀ **ਕਰਮੁ** = ਕਿਰਪਾ-ਦ੍ਰਿਸ਼ਟੀ ਦਾ ਫ਼ਲ ਬਹੁਤ ਹੀ ਵੱਡਾ ਹੈ ਅਤੇ ਉਹ ਕਿਸੇ ਪਾਸੋਂ ਲਿਖਿਆ ਵੀ ਨਹੀਂ ਜਾ ਸਕਦਾ, ਕਿਉਂਕਿ ਉਹ ਲੇਖੇ ਤੋਂ ਰਹਿਤ ਹੈ। ਯਥਾ :—

*'ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥'*

[ਸਲੋਕ ਕਬੀਰ, ਅੰਗ—੧੩੬੮]

ਉਹ ਪ੍ਰਮੇਸ਼ਰ ਦਾਤਾ ਵੀ ਬਹੁਤ ਵੱਡਾ ਹੈ ਅਤੇ ਉਸਦੀ ਇਹ ਖ਼ੂਬੀ ਵੀ ਬਹੁਤ ਵੱਡੀ ਹੈ ਕਿ ਉਹ ਦਿੰਦਾ ਹੀ ਦਿੰਦਾ ਹੈ, ਪਰ ਆਪ ਕਿਸੇ ਹੋਰ ਪਾਸੋਂ ਮੰਗਣ ਵਾਸਤੇ ਤਿਲ ਜਿੰਨੀ ਵੀ **ਤਮਾਇ** = ਇੱਛਾ ਨਹੀਂ ਰੱਖਦਾ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਉਸ ਵੱਡੇ ਦਾਤੇ ਪਾਸੋਂ

ਮੰਗਣ ਵਾਲੇ ਭਿਖਾਰੀ ਕਿਹੜੇ ਅਤੇ ਕਿੰਨੇ ਕੁ ਹਨ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਕੇਤੇ ਮੰਗਹਿ; ਜੋਧ ਅਪਾਰ ॥**
**ਕੇਤਿਆ; ਗਣਤ ਨਹੀ ਵੀਚਾਰੁ ॥**

ਐ ਸਿੱਧ ਲੋਕੋ ! ਉਸ ਦਾਤਾਰ ਪ੍ਰਭੂ ਤੋਂ ਕਿੰਨੇ ਹੀ ਜੀਵ ਦਾਤਾਂ ਮੰਗਦੇ ਹਨ, ਜਿਨ੍ਹਾਂ ਵਿੱਚੋਂ **ਅਪਾਰ** = ਬਹੁਤੇ ਰਥੀ, ਮਹਾਂਰਥੀ ਅਤੇ ਅਤਿ ਰਥੀ ਸੂਰਮੇ ਹਨ। ਉਹ ਸੂਰਮੇ ਅਕਾਲ ਪੁਰਖ ਤੋਂ ਬਲ, ਤਾਕਤ ਅਤੇ ਸੂਰਮਗਤੀ ਦੀ ਦਾਤ ਮੰਗਦੇ ਹਨ। ਅਥਵਾ :—ਸੰਤ ਸੂਰਮੇ, ਤਨ, ਇੰਦ੍ਰੀਆਂ ਅਤੇ ਮਨ 'ਤੇ ਫਤਹਿ ਪਾਉਣ ਵਾਲੇ, ਉਸ ਅਕਾਲ ਪੁਰਖ ਤੋਂ ਬਿਬੇਕ ਦਾ ਬਲ ਅਤੇ ਭਗਤੀ ਦੀ ਸ਼ਕਤੀ ਮੰਗਦੇ ਹਨ। ਉਹ ਕਿੰਨੇ ਕੁ ਹਨ ? ਜੇ ਇਹ ਵੀਚਾਰ ਕਰਨ ਲੱਗੀਏ ਤਾਂ ਉਨ੍ਹਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ, ਭਾਵ ਉਹ ਬੇਅੰਤ ਹਨ।

**ਕੇਤੇ; ਖਪਿ ਤੁਟਹਿ ਵੇਕਾਰ ॥**

ਕਿੰਨੇ ਹੀ ਮਨਮੁਖ ਲੋਕ ਕਾਮ, ਕ੍ਰੋਧ ਆਦਿ ਵਿਕਾਰਾਂ ਵਿਚ ਖਪ-ਖਪ ਕੇ **ਤੁਟਹਿ** = ਪ੍ਰਮੇਸ਼ਰ ਵੱਲੋਂ ਟੁੱਟ ਜਾਂਦੇ ਹਨ।

**ਕੇਤੇ; ਲੈ ਲੈ ਮੁਕਰੁ ਪਾਹਿ ॥**
**ਕੇਤੇ ਮੂਰਖ; ਖਾਹੀ ਖਾਹਿ ॥**

ਕਿੰਨੇ ਹੀ ਅਕ੍ਰਿਤਘਣ ਬੰਦੇ ਉਸ ਦਾਤੇ ਪ੍ਰਭੂ ਤੋਂ ਦਾਤਾਂ ਲੈ-ਲੈ ਕੇ ਮੁੱਕਰ ਜਾਂਦੇ ਹਨ।

ਜਿਵੇਂ ਸੁਥਰੇ ਸ਼ਾਹ ਨੇ ਹਲਵਾਈ ਤੋਂ ਦੁੱਧ ਮਲਾਈਆਂ ਛਕ ਕੇ ਫਿਰ ਮੁੱਕਰ ਜਾਣਾ ਤੇ ਦਸਮੇਸ਼ ਜੀ ਪਾਸ ਇਹ ਪੰਗਤੀ ਪੜ੍ਹ ਕੇ ਦੁਨੀਆਂ ਦੀ ਹਾਲਤ ਦੱਸਣੀ ਕਿ ਉਹ ਪ੍ਰਮੇਸ਼ਰ ਤੋਂ, ਜਾਂ ਕਿਸੇ ਹੋਰ ਭਲੇ ਪੁਰਸ਼ ਤੋਂ ਦਾਤ ਲੈ ਕੇ ਕਿਵੇਂ ਮੁੱਕਰ ਜਾਂਦੇ ਹਨ।

ਕਿੰਨੇ ਹੀ ਇਹੋ-ਜਿਹੇ ਮੂਰਖ ਬੰਦੇ ਵੀ ਹਨ, ਜਿਹੜੇ ਉਸ ਦਾਤੇ ਪ੍ਰਭੂ ਤੋਂ ਪਦਾਰਥ ਲੈ-ਲੈ ਕੇ ਖਾਈ ਹੀ ਖਾਈ ਜਾਂਦੇ ਹਨ। ਉਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਬਿਆਨ ਕੀਤੀ ਹੈ :—

*'ਦਾਤਿ ਪਿਆਰੀ ਵਿਸਰਿਆ ਦਾਤਾਰਾ ॥'*

[ਧਨਾਸਰੀ ਮਹਲਾ ੫, ਅੰਗ—੬੭੬]

ਅਥਵਾ :—ਕਿੰਨੇ ਐਸੇ ਵੀ ਮੂਰਖ ਹਨ, ਜਿਹੜੇ ਖਾ ਕੇ, ਨਿਮਕ ਹਰਾਮ ਕਰਕੇ, ਆਪਣੇ ਮੂੰਹ 'ਤੇ ਚਰਨ ਦਾਸੀਆਂ ਖਾਈ ਹੀ ਖਾਈ ਜਾਂਦੇ ਹਨ। ਇਨ੍ਹਾਂ ਬਾਰੇ ਹਜ਼ੂਰ ਅਗਲੀਆਂ ਪੰਗਤੀਆਂ ਵਿਚ ਫ਼ੁਰਮਾਉਂਦੇ ਹਨ :—

**ਕੇਤਿਆ; ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ; ਦਾਤਾਰ ॥**

ਕਿੰਨੇ ਮਨਮੁਖ ਅਕ੍ਰਿਤਘਣਾਂ ਨੂੰ ਦੁੱਖ ਅਤੇ ਭੁੱਖ ਦੀ ਹਮੇਸ਼ਾਂ ਮਾਰ ਪੈਂਦੀ ਹੈ, ਪਰ ਹੇ ਸਿਰਜਨਹਾਰ ਦਾਤਾਰ ਵਾਹਿਗੁਰੂ! ਇਹ ਵੀ ਇਕ ਤੇਰੀ **ਦਾਤਿ** = ਬਖ਼ਸ਼ਿਸ਼ ਹੀ ਸਮਝਦੇ ਹਾਂ, ਕਿਉਂਕਿ ਕਈ ਮਨਮੁਖ ਬੰਦੇ ਸੁਖ ਵਿਚ ਰੱਬ ਨੂੰ ਭੁੱਲ ਜਾਂਦੇ ਹਨ ਅਤੇ ਦੁੱਖ-ਭੁੱਖ ਦੀ ਮਾਰ ਪੈਣ ਤੋਂ ਰੱਬ ਨੂੰ ਯਾਦ ਕਰਨ ਲੱਗ ਜਾਂਦੇ ਹਨ। ਇਸ ਲਈ ਹਜ਼ੂਰ ਨੇ ਦੁੱਖ-ਭੁੱਖ ਨੂੰ ਵੀ ਰੱਬ ਦੀ ਦਾਤ ਹੀ ਆਖਿਆ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਦੁੱਖ-ਭੁੱਖ, ਅਥਵਾ :— ਬਿਪਤਾ ਦੇ ਬੰਦੀ ਖਾਨੇ ਤੋਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਬੰਦਿ ਖਲਾਸੀ; ਭਾਣੈ ਹੋਇ ॥**
**ਹੋਰੁ; ਆਖਿ ਨ ਸਕੈ ਕੋਇ ॥**

ਐ ਸਿੱਧ ਲੋਕੋ! ਇਸ ਦੁੱਖ ਅਤੇ ਬਿਪਤਾ ਦੇ ਬੰਦੀਖ਼ਾਨੇ ਤੋਂ ਵਾਹਿਗੁਰੂ ਦੇ ਭਾਣੇ ਵਿਚ ਹੀ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ। ਭਾਵ ਪ੍ਰਭੂ ਦਾ ਭਾਣਾ ਮਿੱਠਾ ਕਰਕੇ ਮੰਨਣ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ। ਇਸ ਸੰਬੰਧ

ਵਿਚ ਕੋਈ ਹੋਰ ਤਰਕਵਾਦੀ ਮਨਮੁਖ ਬੰਦਾ ਕੁਝ ਕਹਿਣਾ ਚਾਹੇ ਤਾਂ ਉਹ ਕਹਿ ਨਹੀਂ ਸਕਦਾ, ਕਿਉਂਕਿ ਇਹ ਬੰਦ ਖਲਾਸੀ ਦਾ ਕਾਨੂੰਨ ਵੀ ਉਸ ਪ੍ਰਭੂ ਨੇ ਹੀ ਬਣਾਇਆ ਹੈ।

**ਜੇ ਕੋ ਖਾਇਕੁ; ਆਖਣਿ ਪਾਇ ॥**
**ਓਹੁ ਜਾਣੈ; ਜੇਤੀਆ ਮੁਹਿ ਖਾਇ ॥**

ਹਜ਼ੂਰ ਫ਼ੁਰਮਾਉਂਦੇ ਹਨ, ਜੇ ਕੋਈ **ਖਾਇਕੁ** = ਮੂਰਖ ਬੰਦਾ ਇਸ ਦੈਵੀ ਕਾਨੂੰਨ ਦੇ ਖ਼ਿਲਾਫ਼ ਕੁਝ ਆਖਣਾ ਚਾਹੇਗਾ, ਫੇਰ ਉਹੀ ਇਸ ਗੱਲ ਨੂੰ ਜਾਣੇਗਾ, ਜਿੰਨੀਆਂ ਜੁੱਤੀਆਂ ਉਹ ਮੂੰਹ ਤੇ ਖਾਵੇਗਾ, ਅਥਵਾ :— ਖਾਣੀਆਂ ਪੈਣਗੀਆਂ। ਭਾਵ ਪ੍ਰਮੇਸ਼ਰ ਦੇ ਭਾਣੇ ਨੂੰ ਨਾ ਮੰਨ ਕੇ ਰੱਬ ਤੋਂ ਬੇਮੁਖ ਪੁਰਸ਼ ਨੂੰ ਬੇਅੰਤ ਸਜ਼ਾਵਾਂ ਸਹਾਰਣੀਆਂ ਪੈਂਦੀਆਂ ਹਨ।

**ਆਪੇ ਜਾਣੈ; ਆਪੇ ਦੇਇ ॥**
**ਆਖਹਿ ਸਿ; ਭਿ ਕੇਈ ਕੇਇ ॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਅਕਾਲ ਪੁਰਖ ਜੋ ਜੀਵਾਂ ਨੂੰ ਦੁਖ-ਸੁਖ ਦਿੰਦਾ ਹੈ, ਉਹੀ ਕਰਮ ਗਤੀ ਨੂੰ ਜਾਣਦਾ ਹੈ ਕਿ ਕਿਸੇ ਜੀਵ ਨੇ ਕਿਹੋ ਜਿਹਾ ਕਰਮ ਕੀਤ੍ਹਾ ਹੈ ਅਤੇ ਉਸਦਾ ਢੁਕਵਾਂ ਫਲ ਕੀ ਹੈ। ਇਸ ਗੱਲ ਨੂੰ ਗੁਰਮੁਖ ਪਿਆਰੇ ਆਖਦੇ ਹਨ, ਪਰ ਐਸੇ ਗੁਰਮੁਖ **ਭਿ** = ਨਿਸ਼ਚੇ ਕਰਕੇ **ਕੇਈ ਕੇਇ** = ਕੋਈ-ਕੋਈ, ਭਾਵ ਵਿਰਲੇ ਹਨ। ਯਥਾ :—

*'ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥'*

[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੧੭]

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ ! ਆਪ ਕਿਰਪਾ ਕਰਕੇ ਇਹ ਦੱਸੋ ਕਿ ਉਸ ਦਾਤਾਰ ਪ੍ਰਭੂ ਦੀ ਸਭ ਤੋਂ ਵੱਡੀ ਦਾਤ ਕਿਹੜੀ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜਿਸਨੋ ਬਖਸੇ; ਸਿਫਤਿ ਸਾਲਾਹ ॥**
**ਨਾਨਕ; ਪਾਤਿਸਾਹੀ ਪਾਤਿਸਾਹੁ ॥੨੫॥**

ਐ ਸਿੱਧ ਲੋਕੋ! ਉਸ ਪ੍ਰਭੂ ਦੀ ਸਭ ਤੋਂ ਵੱਡੀ ਦਾਤ **ਸਿਫਤਿ ਸਾਲਾਹ** = ਕੀਰਤਨ ਭਗਤੀ ਦੀ ਹੈ, ਅਕਾਲ ਪੁਰਖ ਜਿਸਨੂੰ ਇਹ ਦਾਤ ਕਿਰਪਾ ਕਰਕੇ ਬਖ਼ਸ਼ ਦੇਵੇ, ਉਹ ਫਿਰ ਪਾਤਸ਼ਾਹਾਂ ਦਾ ਵੀ ਪਾਤਸ਼ਾਹ, ਸ਼ਹਿਨਸ਼ਾਹ ਬਣ ਜਾਂਦਾ ਹੈ। ਭਾਵ ਉਸ ਸਤ-ਪੁਰਸ਼ ਦੇ ਚਰਨਾਂ ਤੇ ਦੀਨ-ਦੁਨੀਆਂ ਦੇ ਬਾਦਸ਼ਾਹ ਲੋਕ ਵੀ ਜੁਹਾਰਾਂ ਕਰਦੇ ਹਨ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਆਪ ਕਿਰਪਾ ਕਰਕੇ ਪ੍ਰਭੂ ਪ੍ਰਾਪਤੀ ਦੇ ਗੁਣ, ਵਪਾਰ, ਵਪਾਰੀ ਅਤੇ ਭੰਡਾਰਿਆਂ ਬਾਰੇ ਕੁਝ ਦੱਸੋ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਅਮੁਲ ਗੁਣ; ਅਮੁਲ ਵਾਪਾਰ ॥**
**ਅਮੁਲ ਵਾਪਾਰੀਏ; ਅਮੁਲ ਭੰਡਾਰ ॥**

ਐ ਸਿੱਧ ਪੁਰਸ਼ੋ! ਉਸ ਅਕਾਲ ਪੁਰਖ ਦੀ ਪ੍ਰਾਪਤੀ ਦੇ ਗੁਣ **ਅਮੁਲ** = ਬੇ-ਕੀਮਤੇ ਹਨ। ਇਸਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਦਾ ਕੋਈ ਮੁੱਲ ਹੀ ਨਹੀਂ ਹੈ, ਬਲਕਿ ਵਧੇਰੇ ਮੁੱਲ ਹੋਣ ਕਰਕੇ ਉਸ ਪ੍ਰਭੂ ਦੇ ਗੁਣਾਂ ਨੂੰ ਅਮੋਲਕ ਆਖਿਆ ਹੈ। ਜਿਥੇ ਉਹ ਗੁਣ ਅਮੋਲਕ ਹਨ, ਉਥੇ ਉਨ੍ਹਾਂ ਗੁਣਾਂ ਦਾ **ਵਾਪਾਰ** = ਸੌਦਾ ਵੀ ਅਮੋਲਕ ਹੈ। ਅਮੋਲਕ ਦੇ ਟਕਸਾਲੀ ਮਹਾਂ-ਪੁਰਖ ਤਿੰਨ ਭਾਵ ਗ੍ਰਹਿਣ ਕਰਦੇ ਹਨ :—

(ੳ) ਜੋ ਬਿਨਾਂ ਮੁੱਲ ਤੋਂ ਮੁਫ਼ਤ ਹੀ ਚੀਜ਼ ਮਿਲ ਜਾਵੇ।

(ਅ) ਜੋ ਵਿਦਿਆ, ਬੁੱਧੀ ਅਤੇ ਧਨ ਨਾਲ ਵੀ ਨਾ ਮਿਲ ਸਕੇ।

(ੲ) ਜੋ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਮਿਲੇ, ਉਸਨੂੰ ਹੀ ਅਮੋਲਕ ਆਖਿਆ ਜਾਂਦਾ ਹੈ। ਇਹ ਗੁਣ ਪ੍ਰਭੂ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੇ ਹਨ, ਇਸ ਲਈ ਇਨ੍ਹਾਂ ਨੂੰ ਵੀ ਅਮੋਲਕ ਕਹਿ ਦਿੱਤਾ ਹੈ। ਇਨ੍ਹਾਂ ਦੈਵੀ ਗੁਣਾਂ ਦੇ **ਵਾਪਾਰੀਏ** = ਜਗਿਆਸੂ ਰੂਪ ਵਣਜਾਰੇ, ਹੀਰੇ ਰਤਨਾਂ ਵਾਂਗ ਅਮੋਲਕ ਹਨ ਅਤੇ ਇਨ੍ਹਾਂ ਦੈਵੀ ਗੁਣਾਂ ਦੇ **ਭੰਡਾਰ** = ਖਜ਼ਾਨੇ ਵੀ ਅਮੋਲਕ ਹਨ।

**ਅਮੁਲ ਆਵਹਿ; ਅਮੁਲ ਲੈ ਜਾਹਿ ॥**
**ਅਮੁਲ ਭਾਇ; ਅਮੁਲਾ ਸਮਾਹਿ ॥**

ਹਜ਼ੂਰ ਫ਼ੁਰਮਾਉਂਦੇ ਹਨ, ਦੈਵੀ ਗੁਣਾਂ ਰੂਪ ਰਤਨਾਂ ਦੇ ਅਮੋਲਕ ਵਪਾਰੀ ਗੁਰਸਿਖ, ਗੁਣਾਂ ਦੇ ਮਾਲਕ, ਗੁਰੂ ਜੌਹਰੀ ਪਾਸ ਆਉਂਦੇ ਹਨ ਅਤੇ ਅਮੋਲਕ ਗੁਣਾਂ ਰੂਪ ਰਤਨਾਂ ਦਾ ਸੌਦਾ ਖ਼ਰੀਦ ਕੇ ਲੈ ਜਾਂਦੇ ਹਨ। ਉਨ੍ਹਾਂ ਗੁਰਸਿੱਖਾਂ ਦੇ **ਭਾਇ** = ਭਾਵ, ਅਥਵਾ :—ਸੁਭਾਵ ਵੀ ਅਮੋਲਕ ਹਨ, ਜੋ ਦੈਵੀ ਗੁਣਾਂ ਰਾਹੀਂ **ਅਮੁਲਾ** = ਅਮੋਲਕ ਪ੍ਰਭੂ ਵਿਚ ਸਮਾ ਜਾਂਦੇ ਹਨ।

**ਅਮੁਲੁ ਧਰਮੁ; ਅਮੁਲੁ ਦੀਬਾਣੁ ॥**
**ਅਮੁਲੁ ਤੁਲੁ; ਅਮੁਲੁ ਪਰਵਾਣੁ ॥**

ਉਨ੍ਹਾਂ ਗੁਰਮੁਖਾਂ ਦਾ **ਧਰਮੁ** = ਸਿਮਰਨ ਰੂਪ, ਅਥਵਾ :—ਸ੍ਰੇਸ਼ਟ ਅਚਾਰ ਅਤੇ ਵਿਚਾਰ ਰੂਪ, ਅਥਵਾ :—ਬਾਣੀ ਅਤੇ ਬਾਣੇ ਦੀ ਰਹਿਤ ਰੂਪ ਅਮੋਲਕ ਹੈ। ਉਨ੍ਹਾਂ ਦਾ **ਦੀਬਾਣੁ** = ਆਸਰਾ ਸਤਿਸੰਗ, ਅਥਵਾ :—ਗੁਰੂ, ਮੁਸਾਹਿਬ ਵੀ ਅਮੋਲਕ ਹੈ, ਅਮੋਲਕ ਹੀ **ਤੁਲੁ** = ਬੁੱਧੀ ਰੂਪ ਤਰਾਜ਼ੂ ਹੈ ਅਤੇ **ਪਰਵਾਣੁ** = ਸ਼ਾਸਤਰ ਪ੍ਰਮਾਣ ਰੂਪ, ਅਥਵਾ :—ਵੀਚਾਰ ਰੂਪ ਵੱਟਾ ਵੀ ਅਮੋਲਕ ਹੈ।

**ਅਮੁਲੁ ਬਖਸੀਸ; ਅਮੁਲੁ ਨੀਸਾਣੁ ॥**
**ਅਮੁਲੁ ਕਰਮੁ; ਅਮੁਲੁ ਫੁਰਮਾਣੁ ॥**

ਉਸ ਪ੍ਰਭੂ ਦੀ ਭਗਤੀ, ਅਥਵਾ :—ਨਾਮ ਦੀ ਬਖ਼ਸ਼ਿਸ਼ ਵੀ ਅਮੋਲਕ ਹੈ ਅਤੇ **ਨੀਸਾਣੁ** = ਪ੍ਰਵਾਨਗੀ ਦਾ ਚਿੰਨ੍ਹ, ਭਾਵ ਲੇਖ ਵੀ ਅਮੋਲਕ ਹੈ। ਉਸ ਵਾਹਿਗੁਰੂ ਦਾ **ਕਰਮੁ** = ਕਿਰਪਾ ਦਾ ਕਾਰਨਾਮਾ ਵੀ ਅਮੋਲਕ ਹੈ ਅਤੇ ਉਸ ਪ੍ਰਭੂ ਦਾ **ਫੁਰਮਾਣੁ** = ਹੁਕਮ, ਭਾਵ ਦਰਗਾਹੀ ਸੱਦਾ ਵੀ ਅਮੋਲਕ ਹੈ।

**ਅਮੁਲੋ ਅਮੁਲੁ; ਆਖਿਆ ਨ ਜਾਇ ॥**
**ਆਖਿ ਆਖਿ; ਰਹੇ ਲਿਵ ਲਾਇ ॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਹ ਪ੍ਰਭੂ ਵੀ ਅਮੋਲਕ ਹੈ, ਉਸ ਨਾਲ ਸਬੰਧਤ ਹਰ ਵਸਤੂ ਅਤੇ ਗੁਣ ਵੀ ਅਮੋਲਕ ਹੀ ਹਨ,

ਇਸ ਲਈ ਉਸ ਬਾਰੇ ਕੁਝ ਬਿਆਨ ਨਹੀਂ ਕੀਤਾ ਜਾ ਸਕਦਾ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ਜੀ! ਜੇ ਉਸ ਅਮੋਲਕ ਪ੍ਰਭੂ ਬਾਰੇ ਕੁਝ ਬਿਆਨ ਹੀ ਨਹੀਂ ਕੀਤਾ ਜਾ ਸਕਦਾ ਤਾਂ ਜਿਹੜੇ ਰਿਸ਼ੀ, ਮੁਨੀ, ਭਗਤ ਲੋਕ, ਉਸ ਬਾਰੇ ਕੁਝ ਆਖਣ ਦਾ ਯਤਨ ਕਰਦੇ ਹਨ, ਉਨ੍ਹਾਂ ਦੀ ਕੀ ਦਸ਼ਾ ਹੁੰਦੀ ਹੈ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ:—

ਐ ਸਿੱਧ ਲੋਕੋ! ਰਿਖੀ-ਮੁਨੀ, ਭਗਤੀ ਕਰਨ ਵਾਲੇ ਉਸ ਪ੍ਰਭੂ ਦੇ ਬੇਅੰਤ ਗੁਣਾਂ ਨੂੰ ਆਖ-ਆਖ ਕੇ ਥੱਕ ਜਾਂਦੇ ਹਨ ਤੇ ਫਿਰ ਉਸੇ ਵਿਚ ਹੀ ਸੁਰਤ ਜੋੜ ਕੇ ਲੀਨ ਹੋ ਜਾਂਦੇ ਹਨ।

ਉਸ ਪ੍ਰਭੂ ਦੇ ਗੁਣਾਂ ਨੂੰ ਕੌਣ-ਕੌਣ ਉਚਾਰਨ ਕਰਦੇ ਹਨ? ਉਨ੍ਹਾਂ ਬਾਰੇ ਅੱਗੇ ਵੇਰਵੇ ਨਾਲ ਬਿਆਨ ਕਰਦੇ ਹਨ:—

**ਆਖਹਿ; ਵੇਦ ਪਾਠ ਪੁਰਾਣ॥**
**ਆਖਹਿ; ਪੜੇ ਕਰਹਿ ਵਖਿਆਣ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਅਕਾਲ ਪੁਰਖ ਦੇ ਸਬੰਧ ਵਿਚ ਚਾਰ ਵੇਦ, **ਪਾਠ** = ਵਿਆਕਰਣ, ਅਠਾਰਾਂ ਪੁਰਾਣ, ਇਨ੍ਹਾਂ ਦੇ ਕਰਤਾ ਵੈਦਿਕ ਰਿਖੀ, ਪਾਨਣੀ ਮੁਨੀ ਅਤੇ ਬਿਆਸ ਜਿਹੇ ਵੀ ਉਚਾਰਨ ਕਰਦੇ ਹਨ। **ਪੜੇ** = ਪੜ੍ਹਨ ਵਾਲੇ ਵਿਦਿਆਰਥੀ ਵੀ ਉਸ ਪ੍ਰਭੂ ਬਾਰੇ ਕੁਝ ਆਖਦੇ ਹਨ ਅਤੇ ਪੰਡਿਤ ਲੋਕ ਅੱਗੇ **ਵਖਿਆਣ** = ਅਨੁਵਾਦ ਕਰ-ਕਰ ਕੇ ਸਮਝਾਉਂਦੇ ਹਨ।

**ਆਖਹਿ ਬਰਮੇ; ਆਖਹਿ ਇੰਦ॥**
**ਆਖਹਿ ਗੋਪੀ; ਤੈ ਗੋਵਿੰਦ॥**

ਐ ਸਿੱਧ ਪੁਰਸ਼ੋ! ਕਈ ਸ੍ਰਿਸ਼ਟੀ ਪੈਦਾ ਕਰਨ ਵਾਲੇ ਬ੍ਰਹਮੇ ਦੇਵਤੇ ਉਸ ਪ੍ਰਭੂ ਦੇ ਜਸ ਨੂੰ ਆਖਦੇ ਹਨ ਅਤੇ ਅਨੇਕਾਂ **ਇੰਦ** = ਦੇਵਤਿਆਂ ਦੇ ਪਾਤਿਸ਼ਾਹ ਇੰਦ੍ਰ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ। ਅਨੇਕਾਂ ਗੋਪੀਆਂ ਅਤੇ ਗੋਵਾਲੇ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ। ਅਥਵਾ:—ਗੋਪੀਆਂ **ਤੈ** = ਅਤੇ **ਗੋਵਿੰਦ** = ਕ੍ਰਿਸ਼ਨ ਆਦਿਕ ਅਵਤਾਰ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ।

**ਆਖਹਿ ਈਸਰ; ਆਖਹਿ ਸਿਧ॥**
**ਆਖਹਿ; ਕੇਤੇ ਕੀਤੇ ਬੁਧ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਅਨੇਕਾਂ ਹੀ **ਈਸਰ** = ਸ਼ਿਵਜੀ ਅਤੇ ਸ਼ਿਵਾਂ ਦੇ ਉਪਾਸ਼ਕ **ਸਿਧ** = ਕਪਲ ਮੁਨੀ ਆਦਿਕ ਚੁਰਾਸੀ ਸਿੱਧ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ। ਕਿਤਨੇ ਹੀ ਪੈਦਾ ਕੀਤੇ ਹੋਏ **ਬੁਧ** = ਬੁੱਧ ਅਵਤਾਰ ਜਿਹੇ ਬੁਧੀਮਾਨ ਲੋਕ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ।

**ਆਖਹਿ ਦਾਨਵ; ਆਖਹਿ ਦੇਵ॥**
**ਆਖਹਿ ਸੁਰਿ ਨਰ; ਮੁਨਿ ਜਨ ਸੇਵ॥**

ਹਜ਼ੂਰ ਫ਼ੁਰਮਾਉਂਦੇ ਹਨ, **ਦਾਨਵ** = ਦੈਂਤ ਅਤੇ ਦੇਵਤੇ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ। ਅਨੇਕਾਂ **ਸੁਰਿ** = ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਦੇਵਤੇ ਮਨੁੱਖ, ਮੁਨੀ ਲੋਕ ਅਤੇ **ਸੇਵ** = ਸੇਵਾ ਕਰਨ ਵਾਲੇ, ਅਥਵਾ :—ਸੇਵੀ ਮੱਤ ਵਾਲੇ ਲੋਕ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ।

**ਕੇਤੇ ਆਖਹਿ; ਆਖਣਿ ਪਾਹਿ॥**
**ਕੇਤੇ ਕਹਿ ਕਹਿ; ਉਠਿ ਉਠਿ ਜਾਹਿ॥**

ਐ ਸਿੱਧ ਲੋਕੋ ! ਕਿੰਨੇ ਹੀ ਲੋਕ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਹਨ, ਕਈ ਉਚਾਰਨ ਕਰਨ ਦਾ ਯਤਨ ਕਰ ਰਹੇ ਹਨ ਅਤੇ ਕਿੰਨੇ ਹੀ ਕੁਝ ਕਹਿ-ਕਹਿ ਕੇ, ਇਥੋਂ ਉੱਠ-ਉੱਠ ਕੇ ਤੁਰੇ ਜਾ ਰਹੇ ਹਨ। ਭਾਵ ਤਿੰਨੇ ਕਾਲਾਂ ਵਿਚ ਹੀ ਬੇਅੰਤ ਜੀਵ ਉਸ ਪ੍ਰਭੂ ਦੇ ਜਸ ਨੂੰ ਕਹਿੰਦੇ ਰਹੇ, ਕਹਿ ਰਹੇ ਹਨ ਅਤੇ ਕਹਿੰਦੇ ਰਹਿਣਗੇ। ਪਰ ਹਜ਼ੂਰ ਫ਼ੁਰਮਾਉਂਦੇ ਹਨ :—

**ਏਤੇ ਕੀਤੇ; ਹੋਰਿ ਕਰੇਹਿ॥**
**ਤਾ ਆਖਿ ਨ ਸਕਹਿ; ਕੇਈ ਕੇਇ॥**

ਜਿੰਨੇ ਪਿੱਛੇ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਕਰਦੇ ਰਹੇ, ਭਾਵੇਂ ਏਨੇ

ਹੋਰ ਜੀਵ ਪ੍ਰਮੇਸ਼ਰ ਪੈਦਾ ਕਰ ਦੇਵੇ ਤਾਂ ਵੀ ਉਹ ਸਾਰੇ ਰਲ ਕੇ **ਕੇਈ ਕੇਇ** = ਭਾਵ ਅਨੇਕਾਂ ਵੀ ਉਸ ਪ੍ਰਭੂ ਦੇ ਜਸ ਨੂੰ ਉਚਾਰਨ ਨਹੀਂ ਕਰ ਸਕਦੇ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਮਹਾਰਾਜ ! ਆਪ ਜੀ ਨੇ ਤਾਂ ਉਸ ਪ੍ਰਭੂ ਨੂੰ ਜਾਣਿਆ ਹੋਇਆ ਹੈ, ਆਪ ਜੀ ਹੀ ਕਿਰਪਾ ਕਰਕੇ ਦੱਸੋ ਕਿ ਉਹ ਕਿੰਨਾ ਕੁ ਵੱਡਾ ਹੈ ?" ਤਾਂ ਗੁਰੂ ਨਾਨਕ ਸੱਚੇ ਪਾਤਸ਼ਾਹ ਫ਼ੁਰਮਾਉਂਦੇ ਹਨ :—

**ਜੇਵਡੁ ਭਾਵੈ; ਤੇਵਡੁ ਹੋਇ ॥**
**ਨਾਨਕ ਜਾਣੈ; ਸਾਚਾ ਸੋਇ ॥**

ਐ ਸਿੱਧ ਲੋਕੋ ! ਜਿੰਨਾ ਵੱਡਾ ਹੋਣਾ ਉਸਨੂੰ ਭਾਉਂਦਾ ਹੈ, ਓਨਾਂ ਹੀ ਵੱਡਾ ਉਹ ਵਾਹਿਗੁਰੂ ਹੋ ਜਾਂਦਾ ਹੈ। ਭਾਵ ਉਹ ਪ੍ਰਭੂ ਵੱਡਿਆਂ ਤੋਂ ਵੱਡਾ ਅਤੇ ਛੋਟਿਆਂ ਤੋਂ ਛੋਟਾ ਹੈ। ਸੁਰਤੀ ਪ੍ਰਮਾਣ :—

੧. *'ਅਣੂਯੋਰ ਅਣੂਆਣ, ਮਹਿਦੋ ਮਹਯਾਨ ॥'*

੨. *'ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥੨॥'*
[ਰਾਗ ਬਿਲਾਵਲ ਪਾਤਸਾਹੀ ੧੦, ਅੰਗ—੭੧੧]

ਭਾਵ ਉਹ ਪ੍ਰਭੂ ਕੁਦਰਤ ਦਾ ਮਾਲਕ ਹੈ, ਆਪਣੇ ਬਾਰੇ ਉਹ ਸੱਚਾ ਪ੍ਰਭੂ ਆਪ ਹੀ ਸਹੀ ਰੂਪ ਵਿਚ ਜਾਣਦਾ ਹੈ ਕਿ ਉਹ ਕਿੰਨਾ ਕੁ ਵੱਡਾ ਹੈ, ਹੋਰ ਕੋਈ ਨਹੀਂ ਜਾਣ ਸਕਦਾ।

**ਜੇ ਕੋ ਆਖੈ; ਬੋਲੁ ਵਿਗਾੜੁ ॥**
**ਤਾ ਲਿਖੀਐ; ਸਿਰਿ ਗਵਾਰਾ ਗਾਵਾਰ ॥੨੬॥**

ਹਜ਼ੂਰ ਫ਼ੁਰਮਾਉਂਦੇ ਹਨ, ਜੇ ਕੋਈ **ਬੋਲੁ ਵਿਗਾੜੁ** = ਬੜਬੋਲਾ (ਝਗੜਾਲੂ) ਪੁਰਸ਼ ਇਹ ਆਖੇ ਕਿ ਮੈਂ ਉਸ ਵਾਹਿਗੁਰੂ ਬਾਰੇ ਦੱਸ ਸਕਦਾ ਹਾਂ ਤਾਂ ਉਸ ਮਨਮੁੱਖ ਦੇ ਸਿਰ 'ਤੇ **ਗਾਵਾਰਾ ਗਾਵਾਰ** = ਮੂਰਖਾਂ ਸਿਰ ਮੂਰਖ; ਇਹ ਲੇਖ ਪੈ ਜਾਂਦਾ ਹੈ। ਭਾਵ ਉਸਨੂੰ :—

*'ਅਸੰਖ ਮੂਰਖ ਅੰਧ ਘੋਰ ॥'* [ਜਪੁਜੀ ਸਾਹਿਬ, ਅੰਗ—੪]

ਪਦਵੀ ਪ੍ਰਾਪਤ ਹੁੰਦੀ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ, "ਐ ਸਤਿਗੁਰੂ ਜੀ! ਤੁਸਾਂ ਉਸ ਅਕਾਲ ਪੁਰਖ ਦੇ ਸਬੰਧ ਵਿਚ ਉਸਨੂੰ ਅਮੋਲਕ ਅਤੇ ਅਕੱਥ ਸਰੂਪ ਵਰਣਨ ਕੀਤਾ ਹੈ, ਹੁਣ ਆਪ ਜੀ ਉਸ ਪ੍ਰਭੂ ਦੇ ਦਰ-ਘਰ ਬਾਰੇ ਕੁਝ ਚਾਨਣਾ ਪਾਉ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ:—

**ਸੋ ਦਰੁ ਕੇਹਾ, ਸੋ ਘਰੁ ਕੇਹਾ;**
**ਜਿਤੁ ਬਹਿ, ਸਰਬ ਸਮਾਲੇ॥**

ਐ ਸਿੱਧ ਲੋਕੋ! ਉਸ ਪ੍ਰਭੂ ਦਾ ਦਰ **ਕੇਹਾ*** = ਕਿਹੋ ਜਿਹਾ ਵਰਣਨ ਕਰੀਏ ਅਤੇ ਉਸ ਪ੍ਰਭੂ ਦਾ ਘਰ ਕਿਹੋ ਜਿਹਾ ਵਰਣਨ ਕਰੀਏ। ਭਾਵ ਉਸ ਪ੍ਰਭੂ ਦਾ ਦਰ ਤੇ ਘਰ ਅਸਚਰਜ ਰੂਪ ਹੈ, ਜਿਸ ਦਰ 'ਤੇ ਘਰ ਵਿਚ ਬੈਠ ਕੇ ਉਹ ਪ੍ਰਭੂ ਸਭ ਜੀਵਾਂ ਦੀ ਸੰਭਾਲ ਕਰਦਾ ਹੈ।

ਗੁਰਬਾਣੀ ਵਿਚ ਤਿੰਨ 'ਸੋ ਦਰੁ' ਆਏ ਹਨ।

(ੳ) ਰਹਰਾਸਿ ਸਾਹਿਬ ਜੀ ਦੇ ਅਰੰਭ ਵਿਚ, ਜਿਸ ਬਾਰੇ ਮਹਾਂਪੁਰਸ਼ਾਂ ਦਾ ਖ਼ਿਆਲ ਹੈ ਕਿ ਅਕਾਲ ਪੁਰਖ ਦੇ ਸਨਮੁਖ ਉਚਾਰਨ ਕੀਤਾ ਗਿਆ ਹੈ।

(ਅ) ਦੂਜਾ ਸੋ ਦਰੁ ਆਸਾ ਰਾਗ ਦੇ ਅਰੰਭ ਵਿਚ, ਕੁਝ ਅੱਖਰ ਅਤੇ ਲਗ-ਮਾਤਰ ਦੇ ਭੇਦ ਕਰਕੇ ਲਿਖਿਆ ਹੈ। ਉਹ ਭੈਣ ਬੇਬੇ ਨਾਨਕੀ ਜੀ ਦੇ ਪ੍ਰਥਾਏ ਉਚਾਰਨ ਕੀਤਾ ਹੋਇਆ ਦੱਸਦੇ ਹਨ।

(ੲ) ਤੀਜਾ ਸੋ ਦਰੁ ਇਹ ਜਪੁਜੀ ਸਾਹਿਬ ਵਾਲਾ ਹੈ, ਜੋ ਸਿੱਧਾਂ ਨਾਲ ਪ੍ਰਸ਼ਨ-ਉੱਤਰੀ ਵਿਚਾਰ ਹੁੰਦਿਆਂ ਉਚਾਰਨ ਕੀਤਾ ਗਿਆ ਹੈ।

ਇਸਦੇ ਹੋਰ ਵੀ ਬੇਅੰਤ ਅਰਥ ਹਨ:—

੧. ਦਰੁ = ਸਾਧਸੰਗਤ, ਘਰੁ = ਬੈਕੁੰਠ।
੨. ਦਰੁ = ਸੰਸਾਰ, ਘਰੁ = ਪ੍ਰਲੋਕ।
੩. ਦਰੁ = ਮੁਖ, ਘਰੁ = ਹਿਰਦਾ।
੪. ਦਰੁ = ਗਿਆਨ, ਘਰੁ = ਸਰੂਪ।

---

* ਕੇਹਾ ਸ਼ਬਦ ਵਿਸਮਾਦ ਬੋਧਕ ਹੈ।

੫. ਦਰੁ = ਇੰਦ੍ਰੀਏ, ਘਰੁ = ਆਤਮਾ ਸਰੂਪ।

**ਵਾਜੇ ਨਾਦ ਅਨੇਕ ਅਸੰਖਾ; ਕੇਤੇ ਵਾਵਣਹਾਰੇ॥**

ਹੇ ਵਾਹਿਗੁਰੂ! ਤੇਰੇ ਦਰ 'ਤੇ ਅਨੇਕਾਂ ਵਾਜੇ ਵੱਜ ਰਹੇ ਹਨ ਅਤੇ ਅਨਗਿਣਤ ਹੀ ਉਨ੍ਹਾਂ ਵਿੱਚੋਂ **ਨਾਦ** = ਧੁਨਾਂ, ਅਥਵਾ :—ਸੁਰਾਂ ਨਿਕਲ ਰਹੀਆਂ ਹਨ। ਕਿੰਨੇ ਹੀ ਇੰਨ੍ਹਾਂ ਵਾਜਿਆਂ ਦੇ ਨਾਰਦ, ਤੂੰਬਰ ਆਦਿਕ ਵਜੰਤ੍ਰੀ ਹਨ।

**ਕੇਤੇ ਰਾਗ ਪਰੀ ਸਿਉ ਕਹੀਅਨਿ; ਕੇਤੇ ਗਾਵਣਹਾਰੇ॥**

ਹੇ ਪ੍ਰਭੂ! ਤੇਰੇ ਦਰ-ਘਰ ਅੰਦਰ ਰਾਗ ਅਤੇ **ਪਰੀ** = ਰਾਗਣੀਆਂ ਆਪਣੇ ਪਰਿਵਾਰਾਂ ਸਮੇਤ ਪ੍ਰਭੂ ਦੇ ਜਸ ਨੂੰ ਅਲਾਪ ਰਹੀਆਂ ਹਨ। ਕਿੰਨੇ ਹੀ ਉਨ੍ਹਾਂ ਰਾਗ-ਰਾਗਨੀਆਂ ਨੂੰ ਗਾਉਣ ਵਾਲੇ ਹਾ-ਹਾ, ਹੂ-ਹੂ ਆਦਿਕ ਗੰਧ੍ਰਬ ਹਨ।

**ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ;**
**ਗਾਵੈ ਰਾਜਾਧਰਮੁ ਦੁਆਰੇ॥**

ਹੇ ਵਾਹਿਗੁਰੂ! ਪੌਣ, ਪਾਣੀ, ਅਗਨੀ ਆਦਿਕ ਤੱਤ ਵੀ **ਤੁਹਨੋ** = ਤੈਨੂੰ, ਭਾਵ ਤੇਰੇ ਜਸ ਨੂੰ ਗਾਉਂਦੇ ਹਨ, ਅਥਵਾ :—ਤ੍ਰਿਗੁਣੀ ਜੀਵ ਅਤੇ ਤਿੰਨੇ ਹੀ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤੇਰੇ ਜਸ ਨੂੰ ਗਾਉਂਦੇ ਹਨ, ਅਤੇ ਧਰਮਰਾਜ ਵੀ ਤੇਰੇ **ਦੁਆਰੇ** = ਦਰ 'ਤੇ ਖੜ੍ਹਾ ਤੇਰੇ ਜਸ ਨੂੰ ਗਾ ਰਿਹਾ ਹੈ।

**ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ;**
**ਲਿਖਿ ਲਿਖਿ ਧਰਮੁ ਵੀਚਾਰੇ॥**

ਚਿਤ੍ਰ ਗੁਪਤ ਦੋ ਉਹ ਸ਼ਕਤੀਆਂ ਹਨ, ਜੋ ਵੀ ਜੀਵ ਚੰਗੇ-ਮੰਦੇ ਕਰਮ ਕਰਦੇ ਹਨ, ਉਨ੍ਹਾਂ ਨੂੰ ਗੁਪਤ ਤੌਰ 'ਤੇ ਲਿਖੀ ਜਾਂਦੇ ਹਨ ਅਤੇ ਉਨ੍ਹਾਂ ਦੇ ਲਿਖੇ ਹਿਸਾਬ ਨੂੰ ਅੱਗੇ ਧਰਮਰਾਜ ਵੀਚਾਰਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ ਕਿ ਚਿਤ੍ਰ, ਗੁਪਤ ਜੋ ਜੀਵਾਂ ਦੇ ਹਰ ਕਰਮ ਨੂੰ ਲਿਖਣਾ ਜਾਣਦੇ

ਹਨ, ਉਹ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ, ਜਿਨ੍ਹਾਂ ਦੀ **ਲਿਖਿ ਲਿਖਿ** = ਲਿਖੀ ਲਿਖਤ ਨੂੰ ਧਰਮਰਾਜਾ ਵੀਚਾਰਦਾ ਹੈ, ਉਹ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦਾ ਹੈ।

### ਗਾਵਹਿ ਈਸਰੁ ਬਰਮਾ ਦੇਵੀ; ਸੋਹਨਿ ਸਦਾ ਸਵਾਰੇ ॥

**ਈਸਰੁ** = ਸ਼ਿਵਜੀ, ਬ੍ਰਹਮਾ ਅਤੇ **ਦੇਵੀ** = ਪ੍ਰਕਰਨ ਅਨੁਸਾਰ ਵਿਸ਼ਨੂੰ, ਇਹ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ। ਅਥਵਾ :—**ਦੇਵੀ** = ਦੇਵੀਆਂ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੀਆਂ ਹਨ। ਹਮੇਸ਼ਾਂ **ਸਵਾਰੇ** = ਸਵਾਰ-ਸਵਾਰ ਕੇ ਜਸ ਨੂੰ ਗਾਉਂਦੇ ਹੋਏ ਸੋਭਾ ਪਾ ਰਹੇ ਹਨ। ਅਥਵਾ :—ਉਸ ਪ੍ਰਭੂ ਦੇ ਸਵਾਰੇ ਹੋਏ ਦੇਵਤੇ ਜਸ ਨੂੰ ਗਾਉਂਦੇ ਹੋਏ ਸੋਭਾ ਪ੍ਰਾਪਤ ਕਰਦੇ ਹਨ।

### ਗਾਵਹਿ ਇੰਦ, ਇਦਾਸਣਿ ਬੈਠੇ;<br>ਦੇਵਤਿਆ ਦਰਿ ਨਾਲੇ ॥

**ਇੰਦ** = ਇੰਦਰ, ਦੇਵਤਿਆਂ ਦੇ ਪਾਤਸ਼ਾਹ, **ਇਦਾਸਣਿ** = ਇੰਦਰ ਦੇ ਤਖ਼ਤ 'ਤੇ ਬੈਠ ਕੇ, ਦੇਵਤਿਆਂ ਦੇ ਨਾਲ **ਦਰਿ** = ਉਸ ਪ੍ਰਭੂ ਦੇ ਦਰ 'ਤੇ ਜਸ ਨੂੰ ਗਾਉਂਦੇ ਹਨ। ਅਥਵਾ :—**ਦੇਵਤਿ ਆਦਰਿ** = ਦੇਵਤੇ ਆਦਰ ਨਾਲ ਪ੍ਰਭੂ ਦਾ ਜਸ ਗਾਉਂਦੇ ਹਨ।

### ਗਾਵਹਿ ਸਿਧ, ਸਮਾਧੀ ਅੰਦਰਿ; ਗਾਵਨਿ ਸਾਧ ਵਿਚਾਰੇ ॥

ਸਿੱਧ ਲੋਕ ਸਮਾਧੀ ਵਿਚ ਬੈਠ ਕੇ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ, ਅਤੇ **ਵਿਚਾਰੇ ਸਾਧ** = ਨਿਸ਼ਕਪਟ ਸੁਭਾਵ ਵਾਲੇ ਗਰੀਬੜੇ ਸਾਧੂ, ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ। ਅਥਵਾ :—**ਵਿਚਾਰੇ** = ਵਿਚਾਰ-ਵਿਚਾਰ ਕੇ ਸਾਧੂ ਲੋਕ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ।

### ਗਾਵਨਿ ਜਤੀ ਸਤੀ ਸੰਤੋਖੀ; ਗਾਵਹਿ ਵੀਰ ਕਰਾਰੇ ॥

**ਜਤੀ** = ਬ੍ਰਹਮਚਾਰੀ, ਅੱਠ ਪ੍ਰਕਾਰ ਦਾ ਕਾਮ ਜਿੱਤਣ ਵਾਲੇ, **ਸਤੀ** = ਸਤ ਪ੍ਰਤੱਗੀ, ਅਥਵਾ :—ਦਾਨੀ ਅਤੇ **ਸੰਤੋਖੀ** = ਸਬਰ-ਸ਼ੁਕਰ

ਦੇ ਧਾਰਨੀ ਪੁਰਸ਼, ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ। **ਵੀਰ ਕਰਾਰੇ** = ਤਕੜੇ ਬਹਾਦਰ ਸੂਰਮੇ ਅਰਜਨ, ਭੀਮ, ਖੜਗ ਸਿੰਘ ਵਰਗੇ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ। ਅਥਵਾ :—ਬਵੰਜਾ ਬੀਰ, ਹਨੂੰਮਾਨ, ਭੈਰੋਂ ਆਦਿਕ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ।

**ਗਾਵਨਿ ਪੰਡਿਤ ਪੜਨਿ ਰਖੀਸਰ; ਜੁਗੁ ਜੁਗੁ ਵੇਦਾ ਨਾਲੇ ॥**

ਵੇਦ ਪੜ੍ਹਨ ਵਾਲੇ ਪੰਡਿਤ, ਹਰ ਜੁਗ-ਜੁਗ ਦੇ ਵੇਦ ਨਾਲ ਅਤੇ **ਰਖੀਸਰ** = ਵੱਡੇ ਰਿਖੀ, ਭਾਵ ਵੈਦਿਕ ਰਿਖੀ, ਸਾਰੇ ਹੀ ਉਸ ਪ੍ਰਭੂ ਦੇ ਜਸ ਨੂੰ ਗਾ ਰਹੇ ਹਨ।

**ਗਾਵਹਿ ਮੋਹਣੀਆ ਮਨੁ ਮੋਹਨਿ; ਸੁਰਗਾ ਮਛ ਪਇਆਲੇ ॥**

ਮਨ ਨੂੰ ਮੋਹਿਤ ਕਰਨ ਵਾਲੀਆਂ ਸਵਰਗ ਲੋਕ, **ਮਛ** = ਮਾਤ ਲੋਕ ਅਤੇ ਪਤਾਲ ਲੋਕ ਦੀਆਂ **ਮੋਹਣੀਆ** = ਇਸਤ੍ਰੀਆਂ ਵੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੀਆਂ ਹਨ।

**ਗਾਵਨਿ ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥**

ਹੇ ਵਾਹਿਗੁਰੂ! ਖੀਰ ਸਮੁੰਦਰ ਨੂੰ ਰਿੜਕ ਕੇ ਪੈਦਾ ਕੀਤੇ ਹੋਏ ਤੇਰੇ ਚੌਦਾਂ ਰਤਨ :—

*'ਦੋਹਰਾ ॥ ਸ੍ਰੀ ਮਨਿ ਰੰਭਾ ਬਾਰਨੀ ਧਨੁਖ ਧਨੰਤਰ ਬਾਜ।*
*ਕਾਮਧੇਨ ਵਿਖ ਸਸਿ ਕਲਪਤਰ ਸੰਖ ਅਮੀ ਗਜਰਾਜ।'*

ਇਹ ਵੀ ਤੇਰੇ ਜਸ ਨੂੰ ਗਾਉਂਦੇ ਹਨ। ਇਨ੍ਹਾਂ ਦੇ ਨਾਲ ਹੀ ਹਿੰਦੂਆਂ ਦੇ ਅਠਾਹਠ ਤੀਰਥ ਵੀ ਤੇਰੇ ਜਸ ਨੂੰ ਗਾਉਂਦੇ ਹਨ। ਅਥਵਾ :—ਅਠਾਹਠ ਤੀਰਥ ਆਪੋ-ਆਪਣੇ ਮਹਾਤਮ ਨਾਲ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਹਿ ਜੋਧ ਮਹਾ ਬਲ ਸੂਰਾ; ਗਾਵਹਿ ਖਾਣੀ ਚਾਰੇ ॥**

ਹੇ ਵਾਹਿਗੁਰੂ! **ਜੋਧ** = ਰਥੀ, **ਮਹਾ ਬਲ** = ਮਹਾਂਰਥੀ ਅਤੇ **ਸੂਰਾ** = ਅਤਿਰਥੀ ਸੂਰਮੇ ਤੇਰੇ ਜਸ ਨੂੰ ਗਾਉਂਦੇ ਹਨ। ਅਥਵਾ :—ਸਰੀਰ, ਇੰਦ੍ਰੀਏ ਅਤੇ ਮਨ 'ਤੇ ਫ਼ਤਹਿ ਪ੍ਰਾਪਤ ਕਰਨ ਵਾਲੇ ਸੰਤ ਸੂਰਮੇ ਤੇਰੇ ਜਸ ਨੂੰ

ਗਾਉਂਦੇ ਹਨ। ਚਾਰੇ ਖਾਣੀਆਂ—ਅੰਡਜ, ਜੇਰਜ, ਸੇਤਜ, ਉਤਭੁਜ, ਇਨ੍ਹਾਂ ਸਾਰੀਆਂ ਹੀ ਖਾਣੀਆਂ ਦੇ ਜੀਵ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਹਿ ਖੰਡ ਮੰਡਲ ਵਰਭੰਡਾ; ਕਰਿ ਕਰਿ ਰਖੇ ਧਾਰੇ ॥**

ਹੇ ਵਾਹਿਗੁਰੂ ! ਸਾਰੇ ਬ੍ਰਹਿਮੰਡ, **ਮੰਡਲ** = ਗ੍ਰਹਿ, ਅਥਵਾ :—ਲੋਕ, **ਖੰਡ** = ਧਰਤੀ ਦੇ ਵੱਖ-ਵੱਖ ਭਾਗ, ਇਹ ਵੀ ਅਤੇ ਇਨ੍ਹਾਂ ਵਿਚ ਵੱਸਣ ਵਾਲੇ ਜੀਵ, ਸਾਰੇ ਹੀ ਤੇਰੇ ਜਸ ਨੂੰ ਗਾਉਂਦੇ ਹਨ, ਹੇ ਵਾਹਿਗੁਰੂ ! ਜੋ ਤੁਸੀਂ ਪੈਦਾ ਕਰ-ਕਰ ਕੇ ਫਿਰ ਵੱਖੋ-ਵੱਖਰੇ ਅਸਥਾਨਾਂ 'ਤੇ ਟਿਕਾ ਕੇ ਰੱਖੇ ਹੋਏ ਹਨ।

**ਸੇਈ ਤੁਧੁਨੋ ਗਾਵਹਿ, ਜੋ ਤੁਧੁ ਭਾਵਨਿ;**
**ਰਤੇ ਤੇਰੇ ਭਗਤ ਰਸਾਲੇ ॥**

ਹੇ ਵਾਹਿਗੁਰੂ ! ਉਹੀ ਤੈਨੂੰ ਗਾਉਂਦੇ ਹਨ, ਜੋ ਤੈਨੂੰ ਭਾਉਂਦੇ ਹਨ। ਹੇ **ਰਸਾਲੇ** = ਰਸਾਂ ਦੇ ਘਰ ਵਾਹਿਗੁਰੂ ! ਤੇਰੇ ਭਗਤ, ਤੇਰੇ ਪ੍ਰੇਮ ਵਿਚ ਰੰਗੇ ਹੋਏ, ਤੇਰਾ ਜਸ ਗਾਉਂਦੇ ਹਨ। ਅਥਵਾ :—ਤੇਰੇ ਭਗਤ, ਤੇਰੇ ਪ੍ਰੇਮ ਵਿਚ ਰੰਗੇ ਹੋਏ, **ਰਸਾਲੇ** = ਰਸ ਦਾ ਘਰ = ਰਸੀਏ ਬਣ ਗਏ ਹਨ। ਅਥਵਾ :—ਸੁੰਦਰ ਬਣ ਗਏ ਹਨ।

**ਹੋਰ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ;**
**ਨਾਨਕੁ ਕਿਆ ਵੀਚਾਰੇ ॥**

ਹੇ ਅਕਾਲ ਪੁਰਖ ! ਹੋਰ ਵੀ ਕਿੰਨੇ ਜੀਵ-ਜੰਤ ਤੇਰੇ ਜਸ ਨੂੰ ਗਾਉਂਦੇ ਹਨ, ਉਹ ਮੇਰੇ ਚਿੱਤ ਵਿਚ ਯਾਦ ਨਹੀਂ ਆ ਸਕਦੇ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ, ਫਿਰ ਮੈਂ ਉਨ੍ਹਾਂ ਦੀ ਕੀ ਵੀਚਾਰ ਕਰ ਸਕਦਾ ਹਾਂ, ਭਾਵ ਉਹ ਮੇਰੀ ਸਮਝ ਤੋਂ ਬਾਹਰ ਹਨ।

**ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥**

ਅੰਨਤ ਪੁਰਖ ਵਿਚ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਹ ਪ੍ਰਭੂ ਹਮੇਸ਼ਾਂ ਰਹਿਣ ਵਾਲਾ ਹੈ। ਉਹੀ ਸੱਚਾ ਪ੍ਰਭੂ ਪਿੱਛੇ ਸੀ; **ਸਾਹਿਬੁ**

**ਸਾਚਾ** = ਉਹੀ ਸੱਚਾ ਸਾਹਿਬ ਵਰਤਮਾਨ ਕਾਲ ਵਿਚ ਹੈ, ਉਹੀ ਅੱਗੇ ਨੂੰ ਹੋਵੇਗਾ; ਜਿਸ ਵਾਹਿਗੁਰੂ ਦੀ **ਨਾਈ** = ਮਹਿਮਾ, ਅਥਵਾ :—ਵਡਿਆਈ ਵੀ ਸੱਚੀ ਹੈ।

## ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥

ਜਿਸ ਪ੍ਰਭੂ ਨੇ ਇਹ ਸਾਰੀ ਸੰਸਾਰ ਦੀ ਰਚਨਾ ਰਚੀ ਹੈ, ਉਹ ਵਾਹਿਗੁਰੂ ਤਿੰਨੇ ਕਾਲਾਂ ਵਿਚ ਵਿਆਪਕ ਹੈ, **ਹੈ** = ਵਰਤਮਾਨ ਕਾਲ ਵਿਚ **ਭੀ** = ਭੂਤਕਾਲ ਵਿਚ ਅਤੇ **ਹੋਸੀ** = ਭਵਿੱਖ ਕਾਲ ਵਿਚ ਵੀ ਰਹੇਗਾ। ਨਾ ਕਦੇ ਉਹ **ਜਾਏ** = ਪੈਦਾ ਹੋਇਆ, ਨਾ ਹੀ ਕਦੇ **ਜਾਸੀ** = ਮਰ ਕੇ ਜਾਏਗਾ। ਭਾਵ ਉਹ ਤ੍ਰੈਈ ਕਾਲ ਅਬਾਧ ਸਰੂਪ ਹੈ।

## ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ;<br>ਮਾਇਆ ਜਿਨਿ ਉਪਾਈ ॥

ਜਿਸ ਵਾਹਿਗੁਰੂ ਨੇ ਆਪਣੀ **ਮਾਇਆ** = ਸ਼ਕਤੀ ਦੁਆਰਾ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਅਨੇਕਾਂ **ਜਿਨਸੀ** = ਨਸਲਾਂ, ਅਥਵਾ :—ਕਿਸਮਾਂ ਵਿਚ **ਭਾਤੀ** = ਤਰ੍ਹਾਂ-ਤਰ੍ਹਾਂ ਦੀ ਅਤੇ ਰੰਗਾਂ-ਰੰਗਾਂ ਦੀ ਵੰਨ-ਸੁਵੰਨੀ ਪੈਦਾ ਕਰ-ਕਰ ਕੇ ਬਣਾਈ ਹੈ।

## ਕਰਿ ਕਰਿ ਵੇਖੈ, ਕੀਤਾ ਆਪਣਾ;<br>ਜਿਵ ਤਿਸ ਦੀ ਵਡਿਆਈ ॥

ਉਹ ਵਾਹਿਗੁਰੂ ਆਪੇ ਸੰਸਾਰ ਨੂੰ ਪੈਦਾ ਕਰ-ਕਰ ਕੇ ਵੇਖ ਰਿਹਾ ਹੈ। ਭਾਵ ਉਸਦੀ ਨਿਗਰਾਨੀ ਕਰ ਰਿਹਾ ਹੈ, ਜਿਵੇਂ ਉਸਦੀ ਆਪਣੀ **ਵਡਿਆਈ** = ਮੌਜ, ਅਥਵਾ :—ਇੱਛਾ ਹੈ।

## ਜੋ ਤਿਸੁ ਭਾਵੈ ਸੋਈ ਕਰਸੀ; ਹੁਕਮੁ ਨ ਕਰਣਾ ਜਾਈ ॥

ਹਜ਼ੂਰ ਫ਼ੁਰਮਾਉਂਦੇ ਹਨ, ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ, ਉਹੀ ਕਰਦਾ ਹੈ ਅਤੇ ਕਰੇਗਾ। ਉਸਦੇ ਹੁਕਮ ਵਿਚ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਉਂ ਨਹੀਂ ਇਉਂ ਕਰਨਾ ਚਾਹੀਦਾ ਹੈ। ਭਾਵ ਉਹ

ਪ੍ਰਭੂ ਆਪਣੇ ਭਾਣੇ ਦਾ ਮਾਲਕ ਹੈ ਅਤੇ ਉਸਦੇ ਭਾਣੇ ਵਿਚ ਕੋਈ ਦਖ਼ਲ ਅੰਦਾਜ਼ੀ ਨਹੀਂ ਚੱਲ ਸਕਦੀ।

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ;**
**ਨਾਨਕ ਰਹਣੁ ਰਜਾਈ ॥੨੭॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਪਾਤਸ਼ਾਹ ਪ੍ਰਭੂ **ਸਾਹਾ ਪਾਤਿਸਾਹਿਬੁ** = ਪਾਤਸ਼ਾਹਾਂ ਦਾ ਵੀ ਪਾਤਸ਼ਾਹ, ਸ਼ਹਿਨਸ਼ਾਹ ਹੈ। ਭਾਵ ਉਸ 'ਤੇ ਕਿਸੇ ਦਾ ਵੀ ਹੁਕਮ ਨਹੀਂ, ਪਰ ਉਸਦਾ ਹੁਕਮ ਸਭ 'ਤੇ ਚੱਲ ਰਿਹਾ ਹੈ, ਅਥਵਾ :—ਇਸ ਦੁਨੀਆਂ ਦੇ ਪਾਤਸ਼ਾਹ ਅਤੇ ਉਨ੍ਹਾਂ ਤੋਂ ਵੱਡੇ ਦੇਵਤਿਆਂ ਦੇ ਪਾਤਸ਼ਾਹ ਇੰਦਰ ਆਦਿਕ ਹਨ। ਉਨ੍ਹਾਂ ਦਾ ਵੀ ਪਾਤਸ਼ਾਹ ਅਕਾਲ-ਪੁਰਖ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਸਾਨੂੰ ਸਾਰਿਆਂ ਨੂੰ ਉਸ ਅਕਾਲ ਪੁਰਖ ਪਾਤਸ਼ਾਹ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ। ਇਹਦੇ ਵਿਚ ਹੀ ਸੁਖ ਅਤੇ ਲੋਕ-ਪ੍ਰਲੋਕ ਦਾ ਸਤਿਕਾਰ ਹੈ।

ਸਿੱਧਾਂ ਨੇ ਪ੍ਰਸ਼ਨੋਤਰੀ ਵਿਚਾਰ ਹੁੰਦਿਆਂ ਹੋਇਆਂ ਯੋਗ ਮੱਤ ਦੇ ਸਾਰੇ ਚਿੰਨ੍ਹ ਅੱਗੇ ਲਿਆ ਕੇ ਰੱਖ ਦਿੱਤੇ ਅਤੇ ਨਾਲ ਹੀ ਬੇਨਤੀ ਕੀਤੀ ਕਿ ਐ ਸਤਿਗੁਰੂ ਜੀ! ਤੁਸੀਂ ਸਾਡੇ ਯੋਗ ਮੱਤ ਦੇ ਚਿੰਨ੍ਹ ਧਾਰਨ ਕਰ ਲਵੋ, ਇਸ ਨਾਲ ਰਿਧੀਆਂ-ਸਿੱਧੀਆਂ ਪ੍ਰਾਪਤ ਹੋਣਗੀਆਂ, ਸਾਰੇ ਸੰਸਾਰ ਵਿਚ ਪ੍ਰਸਿੱਧ ਹੋ ਜਾਵੋਗੇ ਅਤੇ ਨਾਲ ਹੀ ਸਭ ਥਾਂ ਆਪ ਜੀ ਦੀ ਪੂਜਾ ਹੋਵੇਗੀ। ਤਾਂ ਹਜ਼ੂਰ ਨੇ ਅਗਲੀਆਂ ਚਾਰ ਪਉੜੀਆਂ ਵਿਚ ਹਠਯੋਗ ਦੇ ਬਾਹਰਲੇ ਚਿੰਨ੍ਹ ਧਾਰਨ ਦੀ ਥਾਂ ਸਹਿਜ-ਯੋਗ ਦੇ ਅੰਦਰੂਨੀ ਸਾਧਨ, ਦੈਵੀ ਗੁਣ ਧਾਰਨ ਕਰਨ ਦਾ ਉਪਦੇਸ਼ ਦਿੱਤਾ :—

**ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ;**
**ਧਿਆਨ ਕੀ ਕਰਹਿ ਬਿਭੂਤਿ ॥**

ਐ ਸਿੱਧ ਲੋਕੋ! ਅਸੀਂ ਸਰੀਰ ਦੀ ਥਾਂ ਮਨ ਰੂਪ ਯੋਗੀ ਦੇ ਸੰਕਲਪ ਅਤੇ ਵਿਕਲਪ ਰੂਪ ਕੰਨਾਂ ਨੂੰ ਵਿਚਾਰ ਰੂਪ ਛੁਰੀ ਨਾਲ ਪਾੜ ਕੇ ਸੰਤੋਖ ਰੂਪ (ਯਥਾ ਲਾਭ ਤਥਾ ਸੰਤੁਸ਼ਟ) ਮੁੰਦਰਾ ਪਾਈ ਹੈ। ਯੋਗੀ ਲੋਕ ਕੱਚ ਦੀਆਂ ਮੁੰਦਰਾਂ ਪਾਉਂਦੇ ਹਨ। **ਸਰਮੁ** = ਵੈਰਾਗ ਦਾ ਪਾਤਰ ਧਾਰਨ ਕੀਤਾ

ਹੈ ਅਤੇ ਧਿਆਨ ਦੀ ਝੋਲੀ ਧਾਰਨ ਕੀਤੀ ਹੈ। ਸਰੀਰ ਨੂੰ ਨਾਸ਼ਵਾਨ ਸਮਝਣਾ, ਇਹ **ਬਿਭੂਤੀ** = ਸੁਆਹ ਮਲੀ ਹੋਈ ਹੈ। ਅਥਵਾ :—ਸੰਤੋਖ ਅਤੇ **ਸਰਮੁ** = ਵੈਰਾਗ ਦੀਆਂ ਦੋ ਮੁੰਦਰਾਂ ਪਹਿਨੀਆਂ ਹਨ, ਵਿਚਾਰ ਦਾ ਪਾਤਰ, ਸ਼ਰਧਾ ਰੂਪ ਝੋਲੀ ਧਾਰਨ ਕੀਤੀ ਹੈ ਅਤੇ ਧਿਆਨ ਦੀ ਹੀ ਬਿਭੂਤੀ ਮਲੀ ਹੈ।

## ਖਿੰਥਾ, ਕਾਲੁ ਕੁਆਰੀ ਕਾਇਆ; ਜੁਗਤਿ ਡੰਡਾ ਪਰਤੀਤਿ ॥

**ਕਾਲੁ** = ਮੌਤ ਦੇ ਸਮੇਂ ਨੂੰ ਹਮੇਸ਼ਾਂ ਯਾਦ ਰੱਖਣਾ, ਇਹੀ **ਖਿੰਥਾ** = ਗੋਦੜੀ ਪਾਈ ਹੈ। ਆਪਣੀ **ਕਾਇਆ** = ਦੇਹ ਨੂੰ ਵਿਸ਼ੇ-ਵਿਕਾਰਾਂ ਤੋਂ ਅਸੰਗ ਰੱਖਣਾ, ਇਹੀ **ਕੁਆਰੀ** = ਅਣਵਿਆਹੀ ਕੰਨਿਆ* ਹੈ।

ਅਥਵਾ :—ਆਪਣੀ ਦੇਹ ਨੂੰ ਕਾਲ ਦੀ **ਕੁਆਰੀ** = ਗਿਰਾਹੀ ਸਮਝਣਾ, ਇਹ ਅਸੀਂ ਗੋਦੜੀ ਪਾਈ ਹੈ। ਸਹਿਜ ਯੋਗ ਦੀ ਜੁਗਤੀ :—

*'ਅੰਜਨ ਮਾਹਿ ਨਿਰੰਜਨਿ ਰਹੀਐ,*
*ਜੋਗ ਜੁਗਤਿ ਤਉ ਪਾਈਐ ॥੪॥'*

[ਸੂਹੀ ਮਹਲਾ ੧, ਅੰਗ—੭੩੦]

ਇਹ ਡੰਡਾ ਧਾਰਨ ਕੀਤਾ ਹੈ। ਅਸੀਂ ਅਜਿਹੇ ਸਹਿਜ ਯੋਗ ਦੇ ਚਿੰਨ੍ਹਾਂ ਤੇ ਪੂਰਨ **ਪਰਤੀਤਿ** = ਭਰੋਸਾ ਕੀਤਾ ਹੈ।

## ਆਈ ਪੰਥੀ ਸਗਲ ਜਮਾਤੀ; ਮਨਿ ਜੀਤੈ ਜਗੁ ਜੀਤੁ ॥

ਯੋਗੀਆਂ ਦੇ ਬਾਰਾਂ ਪੰਥਾਂ ਵਿੱਚੋਂ ਆਈ ਪੰਥ ਸ਼੍ਰੋਮਣੀ ਹੈ ਅਤੇ ਇਹ

---

* ਤਾਂਤਰਿਕ ਮੱਤ ਵਿਚ ਜਿਸਨੇ ਕੋਈ ਸਾਧਨ ਦੁਆਰਾ ਸਿੱਧੀ ਪ੍ਰਾਪਤ ਕਰਨੀ ਹੋਵੇ, ਉਹਦੇ ਵਿਚ ਕੁਆਰੀ ਕੰਨਿਆ ਦਾ ਪ੍ਰਯੋਗ ਕੀਤਾ ਜਾਂਦਾ ਸੀ। ਜਿਵੇਂ ਕਿ ਯੋਗੀ ਪੁਰਸ਼ ਆਪਣੇ ਜਿਸਮ ਵਿਚੋਂ ਰੂਹ ਨੂੰ ਕੱਢ ਕੇ, ਫਿਰ ਦੁਬਾਰਾ ਜਿਸਮ ਵਿਚ ਪ੍ਰਵੇਸ਼ ਕਰਦਾ, ਉਸ ਸਮੇਂ ਸਰੀਰ ਨਾਲ ਕੁਆਰੀ ਕੰਨਿਆ ਦਾ ਸੰਪਰਕ ਸਹਿਯੋਗੀ ਮੰਨਿਆ ਜਾਂਦਾ ਸੀ। ਪਰੰਤੂ ਗੁਰੂ ਨਾਨਕ ਕਾਲ ਵਿਚ, ਯੋਗੀ ਪੁਰਸ਼ ਉਸ ਕੁਆਰੀ ਕੰਨਿਆ ਦੇ ਸਹੀ ਪ੍ਰਯੋਗ ਨੂੰ ਛੱਡ ਕੇ, ਵਿਸ਼ੇ ਵਾਸ਼ਨਾਂ ਦੇ ਅਧੀਨ ਵਿਕਾਰੀ ਅਤੇ ਵਿਭਚਾਰੀ ਬਣ ਗਏ ਸਨ। ਇਸ ਲਈ ਉਨ੍ਹਾਂ ਨੂੰ ਗੁਰੂ ਮਹਾਰਾਜ ਨੇ ਆਪਣੀ ਦੇਹ ਨੂੰ ਨਿਰਵਿਕਾਰ ਰੱਖਣ ਦਾ ਇਹ ਪਰਮ-ਪਵਿੱਤਰ ਉਪਦੇਸ਼ ਬਖ਼ਸ਼ਿਆ ਹੈ।

ਹੋਰ ਸਾਰੀਆਂ **ਜਮਾਤੀ** = ਸ਼੍ਰੇਣੀਆਂ ਨਾਲ ਸਬੰਧ ਰੱਖਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਜਿਸਨੇ ਪ੍ਰਮੇਸ਼ਰ ਦੀ ਜੋਤ ਨੂੰ ਸਾਰਿਆਂ ਵਿਚ ਆਈ ਸਮਝਿਆ ਹੈ, ਉਹੀ ਸ਼੍ਰੋਮਣੀ ਪੰਥ ਹੈ, ਜਿਸਦਾ ਹੋਰ ਸਾਰੀਆਂ ਸ਼੍ਰੇਣੀਆਂ ਅਤੇ ਸੰਪ੍ਰਦਾਵਾਂ ਨਾਲ ਸੰਪਰਕ ਹੈ। ਇਸ ਲਈ ਅਸੀਂ ਵੀ ਸਭ ਦੇ ਹਮ ਜਮਾਤੀ ਆਈ-ਪੰਥੀ ਯੋਗੀ ਹਾਂ ਅਤੇ ਮਨ ਨੂੰ ਜਿੱਤ ਕੇ ਸਾਰੇ ਸੰਸਾਰ ਨੂੰ ਫ਼ਤਹਿ ਕੀਤਾ ਹੈ, ਕਿਉਂਕਿ ਸੰਸਾਰ ਜਿੱਤਣਾ ਅਸਾਨ ਹੈ, ਪਰ ਮਨ ਜਿੱਤਣਾ ਕਠਿਨ ਹੈ। ਭਰਥਰੀ ਨੇ ਵੈਰਾਗ ਸ਼ਤਕ ਵਿਚ ਲਿਖਿਆ ਹੈ :—

*'ਮਨ ਰਿਪ ਜੀਤਾ ਸਭ ਰਿਪ ਜੀਤੇ,*
*ਮਨ ਰਿਪ ਜੀਤੋ ਸਭ ਰਿਪ ਜੀਤੇ॥'*

ਭਾਵ ਜਿਸ ਪੁਰਸ਼ ਨੇ ਮਨ ਜਿੱਤ ਲਿਆ, ਉਸਨੇ ਸਾਰੇ ਵੈਰੀ ਜਿੱਤ ਲਏ, ਪਰ ਜਿਸਦਾ ਮਨ ਰੂਪ ਵੈਰੀ ਜ਼ਿੰਦਾ ਹੈ, ਉਸਦੇ ਸਾਰੇ ਹੀ ਵੈਰੀ ਜ਼ਿੰਦਾ ਹਨ।*

**ਆਦੇਸੁ; ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ;**
**ਜੁਗੁ ਜੁਗੁ ਏਕੋ ਵੇਸੁ॥੨੯॥**

'ਆਦੇਸ' ਸਿੱਧਾਂ ਦਾ ਬੋਲਾ ਸੀ, ਜਿਸਦਾ ਭਾਵ ਹੈ ਨਮਸਕਾਰ। ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਅਸੀਂ ਉਸ ਅਕਾਲ ਪੁਰਖ ਨੂੰ **ਆਦੇਸੁ** = ਨਮਸਕਾਰ ਕਰਦੇ ਹਾਂ ਅਤੇ ਹਮੇਸ਼ਾਂ ਉਸੇ ਨੂੰ ਹੀ ਨਮਸਕਾਰ ਕਰਾਂਗੇ। ਅਥਵਾ :—ਸਾਡੀ ਉਸ ਨਿਰੰਕਾਰ ਨੂੰ ਨਮਸਕਾਰ ਹੈ, ਜੋ ਸਭ ਦਾ **ਆਦੇਸੁ** = ਮੁੱਢਲਾ, ਭਾਵ ਵੱਡਾ ਈਸ਼ਵਰ ਹੈ।

ਉਹ ਕਿਹੋ ਜਿਹਾ ਹੈ? **ਆਦਿ** = ਸਭ ਦਾ ਕਾਰਨ ਰੂਪ, **ਅਨੀਲੁ** = ਗਿਣਤੀ ਤੋਂ ਰਹਿਤ, **ਅਨਾਦਿ** = ਉਤਪਤੀ ਤੋਂ ਰਹਿਤ, **ਅਨਾਹਤਿ** = ਨਾਸ ਤੋਂ ਰਹਿਤ ਅਤੇ ਜਿਸਦਾ ਜੁਗਾਂ-ਜੁਗਾਂ ਵਿਚ ਇਕੋ

---

* ਪਾਰਸਨਾਥ ਦੀ ਜਿਸਨੇ ਸ਼ਸਤਰ ਅਤੇ ਸ਼ਾਸਤਰ ਵਿਦਿਆ ਨਾਲ ਸਾਰੇ ਸੰਸਾਰ ਨੂੰ ਜਿੱਤਿਆ, ਪਰ ਮਨ ਨੂੰ ਨਾ ਜਿੱਤ ਸਕਿਆ। ਆਖ਼ਰਕਾਰ ਕਟਾਸ਼ ਰਾਜ ਤੀਰਥ 'ਤੇ ਜਿਉਂਦੇ ਜੀਅ ਚਿਖਾ ਬਣਾ ਕੇ ਸੜ ਮਰਿਆ ਸੀ।

ਹੀ **ਵੇਸੁ** = ਸਰੂਪ ਰਹਿੰਦਾ ਹੈ। ਭਾਵ ਜੁਗ ਬਦਲ ਜਾਂਦੇ ਹਨ, ਹੋਰ ਸਭ ਕੁਝ ਬਦਲ ਜਾਂਦਾ ਹੈ, ਅਵਤਾਰ ਵੀ ਬਦਲ ਜਾਂਦੇ ਹਨ, ਪਰ ਪ੍ਰਮੇਸ਼ਰ ਦਾ ਸਰੂਪ ਉਹੀ ਰਹਿੰਦਾ ਹੈ, ਜਿਵੇਂ ਰੁੱਤਾਂ ਬਦਲ ਜਾਂਦੀਆਂ ਹਨ, ਪਰ ਸੂਰਜ ਉਹੀ ਰਹਿੰਦਾ ਹੈ। ਯਥਾ :—

*'ਸੂਰਜੁ ਏਕੋ ਰੁਤਿ ਅਨੇਕ ॥*
*ਨਾਨਕ ਕਰਤੇ ਕੇ ਕੇਤੇ ਵੇਸ ॥੨॥'*

[ਰਾਗੁ ਆਸਾ ਮਹਲਾ ੧, ਅੰਗ—੧੨]

## ਭੁਗਤਿ ਗਿਆਨੁ, ਦਇਆ ਭੰਡਾਰਣਿ;
## ਘਟਿ ਘਟਿ ਵਾਜਹਿ ਨਾਦ ॥

ਯੋਗੀ ਚੂਰਮਾ ਛਕਦੇ ਹਨ, ਇਧਰ ਐ ਸਿੱਧ ਲੋਕੋ ! ਦੈਵੀ ਗਿਆਨ ਹੀ **ਭੁਗਤਿ** = ਸਾਡੀ ਰੂਹਾਨੀ ਖ਼ੁਰਾਕ ਹੈ। ਦਇਆ **ਭੰਡਾਰਣਿ** = ਦੈਵੀ ਗਿਆਨ ਨੂੰ ਵਰਤਾਉਣ ਵਾਲੀ ਮਾਈ ਹੈ। ਭੰਡਾਰਾ ਵਰਤਾਉਣ ਸਮੇਂ ਯੋਗੀ ਨਾਦ ਪੂਰਦੇ ਹਨ, ਭਾਵ ਸੰਖ ਵਜਾਉਂਦੇ ਹਨ, ਇਧਰ ਘਟਾਂ-ਘਟਾਂ ਵਿਚ ਵਾਹਿਗੁਰੂ ਦੀ ਚੇਤਨ ਸੱਤਾ ਦਾ **ਨਾਦ** = ਸੰਖ ਵੱਜ ਰਿਹਾ ਹੈ, ਇਹੀ ਨਾਦ ਪੂਰਿਆ ਜਾ ਰਿਹਾ ਹੈ।

ਯੋਗੀਆਂ ਨੇ ਆਖਿਆ, "ਮਹਾਰਾਜ ! ਤੁਸੀਂ ਯੋਗ ਮੱਤ ਨੂੰ ਧਾਰਨ ਕਰਕੇ, ਰਿਧੀਆਂ-ਸਿੱਧੀਆਂ ਨੂੰ ਪ੍ਰਾਪਤ ਕਰਕੇ, ਸਾਡੇ ਸਭ ਤੋਂ ਸ਼੍ਰੋਮਣੀ ਨਾਥ ਬਣ ਜਾਉ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

## ਆਪਿ ਨਾਥੁ, ਨਾਥੀ ਸਭ ਜਾ ਕੀ;
## ਰਿਧਿ ਸਿਧਿ ਅਵਰਾ ਸਾਦ ॥

ਐ ਸਿੱਧ ਲੋਕੋ ! ਅਸਲੀ **ਨਾਥੁ** = ਮਾਲਕ ਆਪ ਨਿਰੰਕਾਰ ਹੀ ਹੈ, ਜਿਸਦੀ ਚੇਤਨ ਸੱਤਾ ਨਾਲ, ਅਥਵਾ :—ਹੁਕਮ ਦੀ ਨੱਥ ਨਾਲ ਸਾਰੀ ਸ੍ਰਿਸ਼ਟੀ ਨੱਥੀ ਹੋਈ, ਭਾਵ ਵੱਸ ਕੀਤੀ ਹੋਈ ਹੈ। ਇਸ ਲਈ ਸਾਨੂੰ ਨਾਥ ਬਣਨ ਦਾ ਕੋਈ ਸ਼ੌਂਕ ਨਹੀਂ। ਬਾਕੀ ਰਹੀ ਰਿਧੀਆਂ-ਸਿੱਧੀਆਂ ਦੀ ਗੱਲ ! ਉਨ੍ਹਾਂ ਰਿਧੀਆਂ-ਸਿੱਧੀਆਂ ਦੇ ਸੁਆਦ ਵੀ ਹੋਰ ਲੋਕਾਂ ਨੂੰ ਹੀ ਹਨ, ਆਪ

ਨੂੰ ਤਾਂ ਇਨ੍ਹਾਂ ਦਾ ਕੋਈ ਲਾਭ ਨਹੀਂ ਹੈ। ਰਿਧੀਆਂ-ਸਿੱਧੀਆਂ ਵਾਲੇ ਲੋਕ ਦੂਜਿਆਂ ਨੂੰ ਹੀ ਵਰ-ਸਰਾਪ ਦੇ ਕੇ ਨਫ਼ਾ-ਨੁਕਸਾਨ ਕਰਦੇ ਹਨ, ਆਪਣੇ ਲਈ ਤਾਂ ਇਨ੍ਹਾਂ ਦਾ ਕੋਈ ਲਾਭ ਨਹੀਂ ਹੈ।

ਸਿੱਧ ਕਹਿਣ ਲੱਗੇ, "ਤੁਸੀਂ ਦੋ ਸੇਵਾਦਾਰ ਰੱਖੋ, ਇੱਕ ਕੁਠਾਰੀ ਹੋਵੇ ਜਿਹੜਾ ਸਾਜੋ-ਸਮਾਨ ਬਾਹਰੋਂ ਲਿਆ-ਲਿਆ ਕੇ ਜਮ੍ਹਾਂ ਕਰੇ ਅਤੇ ਦੂਜਾ ਭੰਡਾਰੀ ਬਣਾ ਕੇ ਰੱਖੋ, ਜਿਹੜਾ ਤਰਤੀਬ ਨਾਲ ਸਾਰਿਆਂ ਨੂੰ ਛਾਂਦਾ ਵਰਤਾਵੇ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ;**
**ਲੇਖੇ ਆਵਹਿ ਭਾਗ ॥**

**ਸੰਜੋਗੁ** = ਸੰਜੋਗੀ ਕਰਮ ਕੁਠਾਰੀ ਹੈ, ਜਿਹੜਾ ਸਭ ਨੂੰ ਪਦਾਰਥ ਲਿਆ-ਲਿਆ ਕੇ ਦਿੰਦਾ ਹੈ ਅਤੇ **ਵਿਜੋਗੁ** = ਵਿਜੋਗੀ ਕਰਮ ਭੰਡਾਰੀ ਹੈ, ਜਿਹੜਾ ਸਭ ਨੂੰ ਛਾਂਦਾ ਵਰਤਾਉਂਦਾ ਹੈ। ਇਹੀ ਸੰਜੋਗ ਤੇ ਵਿਜੋਗ ਸਾਡੇ ਭੰਡਾਰੇ ਦੀ **ਕਾਰ** = ਸੇਵਾ ਕਰਦੇ ਹਨ ਅਤੇ ਸਭ ਜੀਵਾਂ ਨੂੰ **ਲੇਖੇ** = ਤਰਤੀਬ ਨਾਲ ਦੁਖ-ਸੁਖ ਦੇ ਛਾਂਦੇ ਪ੍ਰਾਪਤ ਹੁੰਦੇ ਹਨ।

**ਆਦੇਸੁ; ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ;**
**ਜੁਗੁ ਜੁਗੁ ਏਕੋ ਵੇਸੁ ॥੨੯॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਅਸੀਂ ਉਸ ਅਕਾਲ ਪੁਰਖ ਨੂੰ **ਆਦੇਸੁ** = ਨਮਸਕਾਰ ਕਰਦੇ ਹਾਂ ਅਤੇ ਹਮੇਸ਼ਾਂ ਉਸੇ ਨੂੰ ਹੀ ਨਮਸਕਾਰ ਕਰਾਂਗੇ। ਅਥਵਾ :—ਸਾਡੀ ਉਸ ਨਿਰੰਕਾਰ ਨੂੰ ਨਮਸਕਾਰ ਹੈ, ਜੋ ਸਭ ਦਾ **ਆਦੇਸੁ** = ਮੁੱਢਲਾ, ਭਾਵ ਵੱਡਾ ਈਸ਼ਵਰ ਹੈ।

ਉਹ ਕਿਹੋ ਜਿਹਾ ਹੈ ? **ਆਦਿ** = ਸਭ ਦਾ ਕਾਰਨ ਰੂਪ, **ਅਨੀਲੁ** = ਗਿਣਤੀ ਤੋਂ ਰਹਿਤ, **ਅਨਾਦਿ** = ਉਤਪਤੀ ਤੋਂ ਰਹਿਤ, **ਅਨਾਹਤਿ** = ਨਾਸ ਤੋਂ ਰਹਿਤ ਅਤੇ ਜਿਸਦਾ ਜੁਗਾਂ-ਜੁਗਾਂ ਵਿਚ ਇਕੋ ਹੀ **ਵੇਸੁ** = ਸਰੂਪ ਰਹਿੰਦਾ ਹੈ। ਭਾਵ ਜੁਗ ਬਦਲ ਜਾਂਦੇ ਹਨ, ਹੋਰ ਸਭ ਕੁਝ ਬਦਲ ਜਾਂਦਾ

ਹੈ, ਅਵਤਾਰ ਵੀ ਬਦਲ ਜਾਂਦੇ ਹਨ, ਪਰ ਪ੍ਰਮੇਸ਼ਰ ਦਾ ਸਰੂਪ ਉਹੀ ਰਹਿੰਦਾ ਹੈ, ਜਿਵੇਂ ਰੁੱਤਾਂ ਬਦਲ ਜਾਂਦੀਆਂ ਹਨ, ਪਰ ਸੂਰਜ ਉਹੀ ਰਹਿੰਦਾ ਹੈ। ਯਥਾ :—

*'ਸੂਰਜੁ ਏਕੋ ਰੁਤਿ ਅਨੇਕ ॥*
*ਨਾਨਕ ਕਰਤੇ ਕੇ ਕੇਤੇ ਵੇਸ ॥੨॥'*

[ਰਾਗੁ ਆਸਾ ਮਹਲਾ ੧, ਅੰਗ—੧੨]

ਸਿੱਧ ਆਖਣ ਲੱਗੇ, "ਅਸੀਂ ਸ਼ਿਵਜੀ ਨੂੰ ਆਪਣਾ ਪਿਤਾ ਤੇ ਪਾਰਬਤੀ ਨੂੰ ਮਾਂ ਸਮਝਦੇ ਹਾਂ, ਤੁਸੀਂ ਵੀ ਇਸ ਬਾਰੇ ਆਪਣਾ ਦ੍ਰਿਸ਼ਟੀਕੋਣ ਸਪੱਸ਼ਟ ਕਰੋ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਏਕਾ ਮਾਈ, ਜੁਗਤਿ ਵਿਆਈ;**
**ਤਿਨਿ ਚੇਲੇ ਪਰਵਾਣੁ ॥**

ਐ ਸਿੱਧ ਲੋਕੋ ! ਇਕ **ਮਾਈ** = ਮਾਇਆ ਰੂਪ ਸ਼ਕਤੀ ਸਭ ਜੀਵਾਂ ਦੀ ਮਾਂ ਹੈ, ਜਿਹੜੀ ਉਸ ਚੇਤਨ ਸਰੂਪ ਬ੍ਰਹਮ ਨਾਲ **ਜੁਗਤਿ** = ਕਲਪਤਿਦਾਤਮਕ ਸਬੰਧ ਕਰਕੇ **ਵਿਆਈ** = ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਅਤੇ ਉਸਨੇ ਤਿੰਨ **ਚੇਲੇ** = ਪੁੱਤਰ ਪੈਦਾ ਕੀਤੇ, ਜਿਨ੍ਹਾਂ ਨੂੰ ਸਾਰੇ ਸੰਸਾਰ ਨੇ ਪ੍ਰਵਾਣ ਕੀਤਾ।

ਉਹ ਤਿੰਨ ਪੁੱਤਰ ਕਿਹੜੇ ਹਨ ? ਉੱਤਰ :—

**ਇਕੁ ਸੰਸਾਰੀ, ਇਕੁ ਭੰਡਾਰੀ; ਇਕੁ ਲਾਏ ਦੀ ਬਾਣੁ ॥**

ਇਕ **ਸੰਸਾਰੀ** = ਬ੍ਰਹਮਾ, ਇਕ **ਭੰਡਾਰੀ** = ਵਿਸ਼ਨੂੰ, ਇਕ ਜਿਸਨੂੰ **ਲਾਏ** = ਲੈ ਕਰਨ ਦੀ **ਬਾਣੁ** = ਆਦਤ ਹੈ। ਭਾਵ ਸ਼ਿਵਜੀ, ਅਥਵਾ :— ਇਕ ਉਹ ਦੇਵਤਾ ਜਿਹੜਾ ਸ਼ਮਸ਼ਾਨ ਭੂਮੀ ਵਿਚ **ਦੀਬਾਣੁ** = ਕਚਹਿਰੀ ਲਾਉਂਦਾ ਹੈ, ਭਾਵ ਸ਼ਿਵਜੀ, ਜਿਸਨੂੰ ਭੂਤਾਂ ਦਾ ਰਾਜਾ ਵੀ ਮੰਨਿਆ ਹੈ।

ਪ੍ਰਸ਼ਨ :—ਇਨ੍ਹਾਂ ਦੇਵਤਿਆਂ ਨੂੰ ਪੁੱਤਰ ਦੀ ਥਾਂ ਚੇਲੇ ਕਿਉਂ ਲਿਖਿਆ ਹੈ ?

ਉੱਤਰ :—ਇਨ੍ਹਾਂ ਦੇਵਤਿਆਂ ਨੂੰ ਮਾਇਆ ਨੇ ਪੈਦਾ ਕੀਤਾ ਅਤੇ

ਇਹ ਮਾਇਆ ਦੀ ਹੀ ਪੂਜਾ, ਉਪਾਸ਼ਨਾ ਕਰਦੇ ਹਨ। ਪ੍ਰਮੇਸ਼ਰ ਦੇ ਗਿਆਨ ਤੋਂ ਵਿਰਵੇ ਹਨ, ਇਸੇ ਲਈ ਇਨ੍ਹਾਂ ਨੂੰ ਮਾਇਆ ਦੇ ਚੇਲੇ ਵਰਣਨ ਕੀਤਾ ਹੈ।

**ਜਿਵ ਤਿਸੁ ਭਾਵੈ, ਤਿਵੈ ਚਲਾਵੈ;**
**ਜਿਵ ਹੋਵੈ ਫੁਰਮਾਣੁ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜਿਵੇਂ ਉਸ ਪ੍ਰਮੇਸ਼ਰ ਦੀ ਸ਼ਕਤੀ (ਮਾਇਆ) ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਇਨ੍ਹਾਂ ਦੇਵਤਿਆਂ ਨੂੰ ਚਲਾਉਂਦੀ ਹੈ ਅਤੇ ਆਪ ਵੀ ਮਾਇਆ ਉਸੇ ਤਰ੍ਹਾਂ ਹੀ ਚੱਲਦੀ ਹੈ, ਜਿਵੇਂ ਉਸ ਅਕਾਲ ਪੁਰਖ ਦਾ **ਫੁਰਮਾਣੁ** = ਹੁਕਮ ਹੁੰਦਾ ਹੈ। ਭਾਵ, ਇਹ ਦੇਵਤੇ ਮਾਇਆ ਦੇ ਅਧੀਨ ਹਨ ਅਤੇ ਮਾਇਆ ਪ੍ਰਮੇਸ਼ਰ ਦੇ ਅਧੀਨ ਹੈ।

**ਓਹੁ ਵੇਖੈ, ਓਨਾ ਨਦਰਿ ਨ ਆਵੈ; ਬਹੁਤਾ ਏਹੁ ਵਿਡਾਣੁ ॥**

ਹਜ਼ੂਰ ਫ਼ੁਰਮਾਉਂਦੇ ਹਨ, **ਓਹੁ** = ਪੜਨਾਵੀ ਸ਼ਬਦ ਹੈ, ਭਾਵ ਉਹ ਅਕਾਲ ਪੁਰਖ **ਓਨਾ** = ਦੇਵਤਿਆਂ ਨੂੰ ਵੇਖ ਰਿਹਾ ਹੈ, ਭਾਵ ਨਿਗਰਾਨੀ ਕਰ ਰਿਹਾ ਹੈ ਕਿ ਇਹ ਕੀ ਕਰਦੇ ਹਨ, ਪਰ ਉਨ੍ਹਾਂ ਤਿੰਨੇ ਹੀ ਦੇਵਤਿਆਂ ਨੂੰ ਉਹ ਨਹੀਂ ਦਿਸਦਾ। ਭਾਵ ਪ੍ਰਮੇਸ਼ਰ ਇਨ੍ਹਾਂ ਨੂੰ ਦੇਖਦਾ ਹੈ, ਪਰ ਉਨ੍ਹਾਂ ਨੂੰ ਉਹ ਨਹੀਂ ਦਿਸਦਾ, ਇਹ ਬਹੁਤਾ ਹੀ **ਵਿਡਾਣੁ** = ਅਸਚਰਜ ਕੌਤਕ ਹੈ।

**ਆਦੇਸੁ; ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ;**
**ਜੁਗੁ ਜੁਗੁ ਏਕੋ ਵੇਸੁ ॥੩੦॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਅਸੀਂ ਉਸ ਅਕਾਲ ਪੁਰਖ ਨੂੰ **ਆਦੇਸੁ** = ਨਮਸਕਾਰ ਕਰਦੇ ਹਾਂ ਅਤੇ ਹਮੇਸ਼ਾਂ ਉਸੇ ਨੂੰ ਹੀ ਨਮਸਕਾਰ ਕਰਾਂਗੇ। ਅਥਵਾ :—ਸਾਡੀ ਉਸ ਨਿਰੰਕਾਰ ਨੂੰ ਨਮਸਕਾਰ ਹੈ, ਜੋ ਸਭ ਦਾ **ਆਦੇਸੁ** = ਮੁੱਢਲਾ, ਭਾਵ ਵੱਡਾ ਈਸ਼ਵਰ ਹੈ।

ਉਹ ਕਿਹੋ ਜਿਹਾ ਹੈ ? **ਆਦਿ** = ਸਭ ਦਾ ਕਾਰਨ ਰੂਪ, **ਅਨੀਲੁ** = ਗਿਣਤੀ ਤੋਂ ਰਹਿਤ, **ਅਨਾਦਿ** = ਉਤਪਤੀ ਤੋਂ ਰਹਿਤ, **ਅਨਾਹਤਿ** = ਨਾਸ

ਤੋਂ ਰਹਿਤ ਅਤੇ ਜਿਸਦਾ ਜੁਗਾਂ-ਜੁਗਾਂ ਵਿਚ ਇਕੋ ਹੀ **ਵੇਸੁ** = ਸਰੂਪ ਰਹਿੰਦਾ ਹੈ। ਭਾਵ ਜੁਗ ਬਦਲ ਜਾਂਦੇ ਹਨ, ਹੋਰ ਸਭ ਕੁਝ ਬਦਲ ਜਾਂਦਾ ਹੈ, ਅਵਤਾਰ ਵੀ ਬਦਲ ਜਾਂਦੇ ਹਨ, ਪਰ ਪ੍ਰਮੇਸ਼ਰ ਦਾ ਸਰੂਪ ਉਹੀ ਰਹਿੰਦਾ ਹੈ, ਜਿਵੇਂ ਰੁੱਤਾਂ ਬਦਲ ਜਾਂਦੀਆਂ ਹਨ, ਪਰ ਸੂਰਜ ਉਹੀ ਰਹਿੰਦਾ ਹੈ। ਯਥਾ :—

*'ਸੂਰਜੁ ਏਕੋ ਰੁਤਿ ਅਨੇਕ ॥*
*ਨਾਨਕ ਕਰਤੇ ਕੇ ਕੇਤੇ ਵੇਸ ॥੨॥'*

[ਰਾਗੁ ਆਸਾ ਮਹਲਾ ੧, ਅੰਗ—੧੨]

ਸਿੱਧਾਂ ਨੇ ਗੁਰੂ ਮਹਾਰਾਜ ਨੂੰ ਕਿਹਾ, "ਤੁਸੀਂ ਯੋਗੀ ਬਣ ਜਾਉ! ਸਿੱਧਾਂ ਵਿਚ ਆਸਣ ਲਾਉ! ਅਤੇ ਭੰਡਾਰੇ ਚਲਾਉ। ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਆਸਣੁ ਲੋਇ ਲੋਇ; ਭੰਡਾਰ ॥**
**ਜੋ ਕਿਛੁ ਪਾਇਆ; ਸੁ ਏਕਾ ਵਾਰ ॥**

ਐ ਸਿੱਧ ਲੋਕੋ! ਲੋਕਾਂ-ਲੋਕਾਂ ਵਿਚ ਹੀ ਉਸ ਪ੍ਰਭੂ ਦਾ ਆਸਣ ਲੱਗਾ ਹੋਇਆ ਹੈ ਅਤੇ ਲੋਕਾਂ-ਲੋਕਾਂ ਵਿਚ ਹੀ ਉਸਦੇ ਭੰਡਾਰੇ ਚੱਲ ਰਹੇ ਹਨ। ਉਨ੍ਹਾਂ ਭੰਡਾਰਿਆਂ ਵਿਚ ਜੋ ਵੀ ਕੁਝ ਪਾਇਆ, ਉਹ ਇਕੋ ਵਾਰ ਹੀ ਪਾ ਦਿੱਤਾ, ਫਿਰ ਦੁਬਾਰਾ ਪਾਉਣ ਦੀ ਲੋੜ ਨਾ ਪਈ, ਕਿਉਂਕਿ ਇਕੋ ਵਾਰ ਹੀ ਉਸਨੇ ਏਨਾ ਪਾ ਦਿੱਤਾ ਕਿ ਉਹ ਮੁੱਕਦਾ ਹੀ ਨਹੀਂ।

**ਕਰਿ ਕਰਿ ਵੇਖੈ; ਸਿਰਜਣਹਾਰੁ ॥**
**ਨਾਨਕ ਸਚੇ ਕੀ; ਸਾਚੀ ਕਾਰ ॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਸਿਰਜਣਹਾਰ ਵਾਹਿਗੁਰੂ, ਸਭ ਜੀਵਾਂ ਨੂੰ ਪੈਦਾ ਕਰ-ਕਰ ਕੇ ਸਭ ਨੂੰ ਵੇਖ ਰਿਹਾ ਹੈ। ਭਾਵ ਉਨ੍ਹਾਂ ਦੀ ਨਿਗਰਾਨੀ ਅਤੇ ਨਜ਼ਰਸਾਨੀ ਕਰ ਰਿਹਾ ਹੈ। **ਸਚੇ ਕੀ** = ਸਦਾ ਸਥਿਰ ਰਹਿਣ ਵਾਲੇ ਉਸ ਅਕਾਲ ਪੁਰਖ ਦੀ **ਸਾਚੀ ਕਾਰ** = ਉਤਪਤੀ, ਪਾਲਣਾ ਅਤੇ ਲੈਤਾ ਦੀ ਕਾਰ ਸੱਚੀ ਹੈ। ਅਥਵਾ :—ਉਸ ਸੱਚੇ ਪ੍ਰਭੂ ਦੀ ਸੇਵਾ-ਸਿਮਰਨ ਰੂਪ

ਸੱਚੀ ਕਾਰ ਹੀ ਅਸੀਂ ਕਰ ਰਹੇ ਹਾਂ।

**ਆਦੇਸੁ; ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ;**
**ਜੁਗੁ ਜੁਗੁ ਏਕੋ ਵੇਸੁ ॥੩੧॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਅਸੀਂ ਉਸ ਅਕਾਲ ਪੁਰਖ ਨੂੰ **ਆਦੇਸੁ** = ਨਮਸਕਾਰ ਕਰਦੇ ਹਾਂ ਅਤੇ ਹਮੇਸ਼ਾਂ ਉਸੇ ਨੂੰ ਹੀ ਨਮਸਕਾਰ ਕਰਾਂਗੇ। ਅਥਵਾ :—ਸਾਡੀ ਉਸ ਨਿਰੰਕਾਰ ਨੂੰ ਨਮਸਕਾਰ ਹੈ, ਜੋ ਸਭ ਦਾ **ਆਦੇਸੁ** = ਮੁੱਢਲਾ, ਭਾਵ ਵੱਡਾ ਈਸ਼ਵਰ ਹੈ।

ਉਹ ਕਿਹੋ ਜਿਹਾ ਹੈ ? **ਆਦਿ** = ਸਭ ਦਾ ਕਾਰਨ ਰੂਪ, **ਅਨੀਲੁ** = ਗਿਣਤੀ ਤੋਂ ਰਹਿਤ, **ਅਨਾਦਿ** = ਉਤਪਤੀ ਤੋਂ ਰਹਿਤ, **ਅਨਾਹਤਿ** = ਨਾਸ ਤੋਂ ਰਹਿਤ ਅਤੇ ਜਿਸਦਾ ਜੁਗਾਂ-ਜੁਗਾਂ ਵਿਚ ਇਕੋ ਹੀ **ਵੇਸੁ** = ਸਰੂਪ ਰਹਿੰਦਾ ਹੈ। ਭਾਵ ਜੁਗ ਬਦਲ ਜਾਂਦੇ ਹਨ, ਹੋਰ ਸਭ ਕੁਝ ਬਦਲ ਜਾਂਦਾ ਹੈ, ਅਵਤਾਰ ਵੀ ਬਦਲ ਜਾਂਦੇ ਹਨ, ਪਰ ਪ੍ਰਮੇਸ਼ਰ ਦਾ ਸਰੂਪ ਉਹੀ ਰਹਿੰਦਾ ਹੈ, ਜਿਵੇਂ ਰੁੱਤਾਂ ਬਦਲ ਜਾਂਦੀਆਂ ਹਨ, ਪਰ ਸੂਰਜ ਉਹੀ ਰਹਿੰਦਾ ਹੈ। ਯਥਾ :—

*'ਸੂਰਜੁ ਏਕੋ ਰੁਤਿ ਅਨੇਕ ॥*
*ਨਾਨਕ ਕਰਤੇ ਕੇ ਕੇਤੇ ਵੇਸ ॥੨॥'*

[ਰਾਗੁ ਆਸਾ ਮਹਲਾ ੧, ਅੰਗ—੧੨]

ਸਿੱਧਾਂ ਨੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ, "ਐ ਸਤਿਗੁਰੂ ਜੀ ! ਤੁਸਾਂ ਸਾਡੇ ਯੋਗ ਮੱਤ ਦੇ ਚਿੰਨ੍ਹ ਧਾਰਨ ਕਰਨ ਦੀ ਥਾਂ ਦੈਵੀ ਗੁਣ ਅਤੇ ਦੈਵੀ ਸਾਧਨ ਧਾਰਨ ਕਰਨ ਦਾ ਉਪਦੇਸ਼ ਦਿੱਤਾ ਹੈ, ਹੁਣ ਆਪ ਕਿਰਪਾ ਕਰਕੇ ਇਹ ਦੱਸੋ ਕਿ ਤੁਹਾਡੇ ਮੱਤ ਅਨੁਸਾਰ ਪ੍ਰਭੂ ਪ੍ਰਾਪਤੀ ਦਾ ਅਸਲੀ ਸਾਧਨ ਕਿਹੜਾ ਹੈ ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਇਕਦੂ ਜੀਭੌ ਲਖ ਹੋਹਿ; ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥**

ਐ ਸਿੱਧ ਲੋਕੋ ! ਪ੍ਰਭੂ ਪ੍ਰਾਪਤੀ ਦਾ ਸਰਬੋਤਮ ਸਾਧਨ ਨਾਮ ਜਪਣ ਦੀ ਤੀਬਰ-ਤਾਂਘ ਹੈ, ਜਿਸਦਾ ਨਿਰਣਾ ਇਸ ਪਉੜੀ ਵਿਚ ਕਰ ਰਹੇ ਹਨ। ਇਸਨੂੰ ਸੰਪਤ ਉਪਾਸ਼ਨਾ ਵੀ ਕਹਿੰਦੇ ਹਨ। ਪ੍ਰਮੇਸ਼ਰ ਦਾ ਨਾਮ ਜਪਦਿਆਂ ਮਨ ਵਿਚ ਏਨਾਂ ਚਾਉ ਤੇ ਉਤਸ਼ਾਹ ਪੈਦਾ ਹੋ ਜਾਵੇ ਕਿ ਮੇਰੀ ਇਕ ਜ਼ੁਬਾਨ ਤੋ ਲੱਖਾਂ ਜੀਭਾਂ ਹੋ ਜਾਣ, ਉਸ ਲੱਖ ਜੁਬਾਨ ਦੀ ਅੱਗੇ ਹੋਰ ਵੀਹ ਲੱਖ ਜੁਬਾਨ ਹੋ ਜਾਵੇ ਅਤੇ ਫੇਰ ਜੁਬਾਨਾਂ ਤੋਂ ਕਰਮ ਅਨੁਸਾਰ ਲੱਖ-ਲੱਖ ਵਾਰ, ਉਸ ਜਗਤ ਦੇ ਮਾਲਕ ਅਕਾਲ ਪੁਰਖ ਦਾ ਇਕ ਨਾਮ ਉਚਾਰਨ ਕਰੀਏ।*

ਅਥਵਾ :—ਇਕ ਰਸਨਾ ਤੋਂ ਲੱਖ ਅਤੇ ਅੱਗੇ ਇਕ-ਇਕ ਰਸਨਾ ਦੀ ਵੀਹ ਲੱਖ ਜੁਬਾਨ ਰਲ ਕੇ ਕੁਲ ੨੦ ਖਰਬ ਹੋ ਜਾਂਦੀ ਹੈ। ਫਿਰ ਇਕ-ਇਕ ਜ਼ੁਬਾਨ ਤੋਂ ਪ੍ਰਮੇਸ਼ਰ ਦਾ ਨਾਮ ਜਪਣ ਨਾਲ ਕੁਲ ਜਾਪ ੨੦ ਪਦਮ ਬਣਦਾ ਹੈ, ਭਾਵ ਰੋਮ-ਰੋਮ ਹੀ ਜ਼ੁਬਾਨ ਹੋ ਜਾਵੇ।

## ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥

ਇਸ ਅਭਿਆਸ, ਅਥਵਾ :—ਸਿਮਰਨ ਦੇ ਰਸਤੇ 'ਤੇ ਚਲਦਿਆਂ **ਪਤਿ** = ਪ੍ਰਭੂ ਪ੍ਰਾਪਤੀ ਦੀਆਂ **ਪਵੜੀਆ** = ਪੌੜੀਆਂ, ਭਾਵ ਭੂਮਿਕਾ, ਅਥਵਾ :—ਗਿਆਨ ਦੀਆਂ ਅਵਸਥਾ—ਸ਼ੁਭ ਇੱਛਾ, ਸੁ-ਵਿਚਾਰਨਾ, ਤਨੂੰ ਮਾਨਸਾ, ਸਤੁਆਪਤ, ਅਸੰਸਕਤ, ਪ੍ਰਦਾਰਥਾ ਭਾਵਨੀ, ਇਨ੍ਹਾਂ 'ਤੇ ਤਰਤੀਬ ਨਾਲ ਚੜ੍ਹ ਕੇ ਫਿਰ **ਇਕੀਸ** = ਇਕ ਪ੍ਰਭੂ ਦਾ ਸਰੂਪ ਹੋਈਦਾ ਹੈ। ਅਥਵਾ :—ਸਭ ਤੋਂ ਉਚੇਰੀ ਮੰਜ਼ਿਲ ਤੁਰੀਆ ਅਵਸਥਾ ਪ੍ਰਾਪਤ ਹੁੰਦੀ ਹੈ।

ਭਾਈ ਗੁਰਦਾਸ ਜੀ ਮੁਤਾਬਿਕ ਇਕੀਸ-ਦਾ ਅਰਥ ਤੁਰੀਆ ਪਦ ਮੰਨਿਆ ਹੈ। ਪੰਜ ਗਿਆਨ ਇੰਦ੍ਰੀਏ, ਪੰਜ ਕਰਮ ਇੰਦ੍ਰੀਏ, ਪੰਜ ਸ਼ਬਦ, ਸਪਰਸ਼ ਆਦਿ ਵਿਸ਼ੇ ਅਤੇ ਪੰਜ ਹੀ ਕਾਮ, ਕ੍ਰੋਧ ਆਦਿ ਵਿਕਾਰ, ਇਨ੍ਹਾਂ ਤੋਂ ਪਰੇ **ਇਕੀਸ** = ਤੁਰੀਆ ਅਵਸਥਾ ਹੈ।

---

* ਪ੍ਰਿਥੂ ਰਾਜੇ ਨੇ ਅਜਿਹਾ ਕੀਤਾ ਸੀ, ਫਿਰ ਪ੍ਰਮੇਸ਼ਰ ਨੇ ਉਸਨੂੰ ਆਪਣੇ ਵਿਚ ਹੀ ਅਭੇਦ ਕਰ ਲਿਆ ਸੀ।

ਅਥਵਾ :—ਪੰਜ ਸਤ ਸੰਤੋਖ ਆਦਿਕ, ਪੰਜ ਵੈਰਾਗ ਬਿਬੇਕ, ਖਟ ਸੰਪਤੀ, ਮੋਖ ਇਛਾ, ਗਿਆਨ ਅਤੇ ਪੰਜ ਤੱਤਾਂ ਦੀ ਧਾਰਨਾ, ਖਿਮਾ ਨਿਰਖੋਭਤਾ ਆਦਿਕ ਤੱਤਾਂ ਦੇ ਗੁਣ, ਪੰਜ ਹੀ ਯੋਗ ਦੀਆਂ ਅਵਸਥਾ-ਖੇਚਰੀ, ਭੂਚਰੀ, ਚਰਚਰੀ, ਅਗੋਚਰੀ ਅਤੇ ਉਨਮਨੀ, ਇਨ੍ਹਾਂ ਤੋਂ ਅੱਗੇ **ਇਕੀਸ** = ਇੱਕੀਵੀਂ ਸਹਿਜ ਅਵਸਥਾ ਹੈ।

**ਸੁਣਿ ਗਲਾ ਆਕਾਸ ਕੀ; ਕੀਟਾ ਆਈ ਰੀਸ ॥**
**ਨਾਨਕ ਨਦਰੀ ਪਾਈਐ; ਕੂੜੀ ਕੂੜੈ ਠੀਸ ॥੩੨॥**

ਅਨਵੈ ਅਰਥ :—ਹਜ਼ੂਰ ਫ਼ੁਰਮਾਉਂਦੇ ਹਨ, ਪੂਰਬੋਕਤ **ਇਕੀਸ** = ਸਭ ਤੋਂ ਉਚੇਰੀ ਮੰਜ਼ਿਲ ਉਸ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਨਾਲ ਪ੍ਰਾਪਤ ਹੁੰਦੀ ਹੈ, ਇਹ ਕੋਈ ਆਪਣੀ ਸਾਧਨਾਂ, ਹਠ ਜਾਂ ਹੰਕਾਰ ਨਾਲ ਕੀਤੀ ਮਿਹਨਤ ਦਾ ਫਲ ਨਹੀਂ ਬਲਕਿ ਇਹ ਪ੍ਰਭੂ ਮਿਹਰ ਦਾ ਹੀ ਫਲ ਹੈ। ਕਈ ਹਠ ਕਰਮੀ ਲੋਕ **ਆਕਾਸ** = ਤੁਰੀਆ ਅਵਸਥਾ, ਅਥਵਾ :—ਚਿਦਾਕਾਸ ਦੀਆਂ ਗੱਲਾਂ ਸੁਣ ਕੇ, ਉਨ੍ਹਾਂ **ਕੀਟਾ** = ਧਰਤੀ 'ਤੇ ਰੀਂਗ-ਰੀਂਗ ਕੇ ਤੁਰਨ ਵਾਲੇ ਕਰਮ ਕਾਂਡੀ, ਅਥਵਾ :—ਹਠ ਕਰਮੀ ਲੋਕਾਂ ਨੂੰ ਵੀ ਰੀਸ ਆ ਗਈ ਕਿ ਅਸੀਂ ਵੀ ਕਿਸੇ ਤੋਂ ਘੱਟ ਨਹੀਂ, ਸਾਨੂੰ ਵੀ ਤੁਰੀਆ ਅਵਸਥਾ ਪ੍ਰਾਪਤ ਹੈ, ਉਨ੍ਹਾਂ ਝੂਠੇ ਪੁਰਸ਼ਾਂ ਦੀਆਂ ਝੂਠੀਆਂ ਹੀ **ਠੀਸ** = ਗੱਪਾਂ ਹਨ। ਉਨ੍ਹਾਂ ਦੀ ਹਾਲਤ ਤਾਂ ਇਉਂ ਹੈ :—

*'ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥*
*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥'**

[ਸਲੋਕ ਫਰੀਦ, ਅੰਗ—੧੩੮੪]

ਸਿੱਧਾਂ ਨੇ ਫਿਰ ਪ੍ਰਸ਼ਨ ਕਰ ਦਿੱਤਾ, "ਪੂਰਬੋਕਤ ਅਧਿਆਤਮਕ

---

* **ਸਾਖੀ** : ਉਸ ਪਖੰਡੀ ਪਰਮਹੰਸ ਦੀ, ਜਿਸਨੇ ਗੋਇੰਦਵਾਲ ਸਾਹਿਬ ਵਿਖੇ ਗੁਰੂ ਅਮਰਦਾਸ ਮਹਾਰਾਜ ਦਾ ਸਿਮਰਨਾ ਚੁੱਕ ਲਿਆ ਸੀ, ਫਿਰ ਹਵਾ ਦੇ ਬੁੱਲੇ ਨਾਲ ਉਸਦਾ ਆਸਣ ਉਡਿਆ ਤਾਂ ਚੋਰੀ ਦਾ ਪਰਦਾ ਫਾਸ਼ ਹੋਇਆ ਅਤੇ ਸਿੱਖਾਂ ਨੇ ਪੁੱਠੀਆਂ ਮੁਸ਼ਕਾਂ ਬੰਨ੍ਹ ਕੇ ਚਾਟਾ ਛਕਾਉਣਾ ਤੇ ਧੱਕੇ ਮਾਰ ਕੇ ਬਾਹਰ ਕੱਢਣਾ। ਪਖੰਡੀਆਂ ਦੀ ਅਜਿਹੀ ਹਾਲਤ ਹੀ ਹੁੰਦੀ ਹੈ।

ਮੰਜ਼ਿਲ ਪ੍ਰਭੂ ਮੇਹਰ ਦਾ ਫਲ ਹੈ, ਤਾਂ ਜੋ ਇਹ ਮਨੁੱਖ ਸਾਧਨ, ਅਥਵਾ :—ਧਰਮ-ਕਰਮ ਕਰਦਾ ਹੈ, ਉਸਦੀ ਕੋਈ ਤਾਕਤ ਅਥਵਾ ਜੋਰ ਨਹੀਂ ?" ਤਾਂ ਹਜ਼ੂਰ ਇਸ ਜੀਵ ਦੀ ਹਰ ਕਿਰਿਆ ਨੂੰ ਪ੍ਰਭੂ ਦੇ ਅਧੀਨ ਬਿਆਨ ਕਰਦੇ ਹਨ :—

**ਆਖਣਿ ਜੋਰੁ; ਚੁਪੈ ਨਹ ਜੋਰੁ ॥**
**ਜੋਰੁ ਨ ਮੰਗਣਿ; ਦੇਣਿ ਨ ਜੋਰੁ ॥**

ਐ ਸਿੱਧ ਲੋਕੋ ! ਜੇ ਮਨੁੱਖ ਕੁਝ ਬੋਲਣਾ ਚਾਹੇ ਤਾਂ ਬੋਲਣ ਵਿਚ ਵੀ ਇਹਦਾ ਕੋਈ ਆਪਣਾ ਜ਼ੋਰ ਨਹੀਂ। ਪ੍ਰਮੇਸ਼ਰ ਜਦੋਂ ਚਾਹੇ ਕਿਸੇ ਦੀ ਜ਼ੁਬਾਨ ਬੰਦ ਕਰ ਸਕਦਾ ਹੈ। ਯਥਾ :—

*'ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ,*
*ਤਬ ਕੋਈ ਕਰਉ ਦਿਖਾ ਵਖਿਆਨਾ ॥੨॥'*

[ਬਿਲਾਵਲੁ ਮਹਲਾ ੩, ਅੰਗ—੭੯੭]

ਅਤੇ ਚੁੱਪ ਰਹਿਣ ਵਿਚ ਵੀ ਕਿਸੇ ਦਾ ਆਪਣਾ ਜ਼ੋਰ ਨਹੀਂ ਚੱਲਦਾ। ਯਥਾ :—

੧. *'ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥'*

[ਜਪੁਜੀ ਸਾਹਿਬ, ਅੰਗ—੧]

੨. *'ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥'**

[ਮਾਰੂ ਮਹਲਾ ੫, ਅੰਗ—੧੦੦੩]

---

* **ਸਾਖੀ** : ਉਸ ਮੋਨੀ ਸਾਧੂ ਦੀ, ਜਿਹੜਾ ਗੁਰੂ ਗੋਬਿੰਦ ਸਿੰਘ ਸਾਹਿਬ ਪਾਸ ਆਇਆ ਅਤੇ ਗੁਰੂ ਮਹਾਰਾਜ ਨੇ ਇਕ ਸਿੱਖ ਨੂੰ ਕਹਿਣਾ ਕਿ ਇਸਦੀ ਘਰ ਲਿਜਾ ਕੇ ਚੰਗੀ ਤਰ੍ਹਾਂ ਸੇਵਾ ਕਰੋ, ਪਰ ਗੁਰਸਿੱਖ ਨੇ ਗੁਰੂ ਕੀ ਗੁਪਤ ਹਦਾਇਤ ਮੁਤਾਬਿਕ ਰੁੱਖਾ-ਮਿੱਸਾ ਭੋਜਨ ਛਕਾਉਣਾ, ਫਿਰ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਮੋਨੀ ਸਾਧੂ ਨੇ ਭੜਕ ਉੱਠਣਾ ਅਤੇ ਰੌਲਾ ਪਾਉਣਾ ਕਿ ਤੁਹਾਡੀ ਹਜ਼ੂਰੀ ਵਿਚ ਵੀ ਤੁਹਾਡੇ ਸਿੱਖ ਝੂਠ ਬੋਲਦੇ ਹਨ, ਫਿਰ ਗੁਰੂ ਮਹਾਰਾਜ ਨੇ ਉਸਨੂੰ ਇਹ ਕਹਿ ਕੇ ਸ਼ਾਂਤ ਕਰਨਾ ਕਿ ਮਹਾਤਮਾ ਜੀ ! ਤੁਹਾਡਾ ਤਾਂ ਮੋਨ ਧਾਰਨ ਕੀਤਾ ਹੋਇਆ ਸੀ, ਫਿਰ ਉਸਦਾ ਸ਼ਰਮਸਾਰ ਹੋਣਾ।

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੰਗਣ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਚਲਦਾ ਅਤੇ ਦੇਣ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਚਲਦਾ।*

**ਜੋਰੁ ਨ ਜੀਵਣਿ; ਮਰਣਿ ਨਹ ਜੋਰੁ॥**
**ਜੋਰੁ ਨ ਰਾਜਿ ਮਾਲਿ; ਮਨਿ ਸੋਰੁ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਊਣ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਚੱਲਦਾ ਅਤੇ ਮਰਨ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਚੱਲਦਾ। ਨਾ ਹੀ ਕੋਈ ਆਪਣੇ ਜ਼ੋਰ ਨਾਲ ਜਿਊ ਸਕਦਾ ਹੈ ਅਤੇ ਨਾ ਹੀ ਕੋਈ ਮਰ ਸਕਦਾ ਹੈ। ਇਹ ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੀ ਹੁੰਦਾ ਹੈ। ਰਾਜ ਅਤੇ **ਮਾਲਿ** = ਧਨ-ਦੌਲਤ, ਜਿਸਨੂੰ ਪ੍ਰਾਪਤ ਕਰਕੇ ਮਨੁੱਖ ਦੇ ਮਨ ਵਿਚ **ਸੋਰੁ** = ਹੰਕਾਰ ਦਾ ਸ਼ੋਰ-ਸ਼ਰਾਬਾ ਮਚ ਜਾਂਦਾ ਹੈ, ਮਨੁੱਖ ਅੰਨ੍ਹਾ ਤੇ ਬੋਲਾ ਹੋ ਜਾਂਦਾ ਹੈ, ਉਹ ਵੀ ਆਪਣੇ ਜ਼ੋਰ ਨਾਲ ਪ੍ਰਾਪਤ ਨਹੀਂ ਹੁੰਦਾ। ਇਹ ਰਾਜ-ਭਾਗ ਵੀ ਕਰਮਾਂ ਅਨੁਸਾਰ ਪ੍ਰਭੂ ਦੇ ਹੁਕਮ ਦੁਆਰਾ ਹੀ ਪ੍ਰਾਪਤ ਹੁੰਦਾ ਹੈ ਅਤੇ ਵਾਹਿਗੁਰੂ ਜਦੋਂ ਚਾਹੇ ਕਿਸੇ ਕੋਲੋਂ ਰਾਜ-ਭਾਗ ਖੋਹ ਵੀ ਸਕਦਾ ਹੈ।

**ਜੋਰੁ ਨ ਸੁਰਤੀ; ਗਿਆਨਿ ਵੀਚਾਰਿ॥**
**ਜੋਰੁ ਨ ਜੁਗਤੀ; ਛੁਟੈ ਸੰਸਾਰੁ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਸੁਰਤ ਜੋੜਨ ਵਿਚ ਅਤੇ ਗਿਆਨ ਦੀ ਪ੍ਰਾਪਤੀ, ਅਥਵਾ :—ਤੱਤ ਮਿਥਿਆ ਦੀ ਵਿਚਾਰ ਕਰਨ ਵਿਚ ਵੀ ਕਿਸੇ ਦਾ ਆਪਣਾ ਜ਼ੋਰ ਨਹੀਂ ਚਲਦਾ। ਇਹ ਵੀ ਸਭ ਕੁਝ ਵਾਹਿਗੁਰੂ

* **ਸਾਖੀ :** ਲੱਕੜਹਾਰੇ ਦੀ, ਜਿਸਨੇ ਸ਼ਿਵਜੀ ਦੀ ਉਪਾਸ਼ਨਾ ਕੀਤੀ, ਪਰ ਜਦੋਂ ਵਰਦਾਨ ਮੰਗਿਆ ਤਾਂ ਖ਼ਾਲੀ ਹੀ ਰਹਿ ਗਿਆ। ਲੱਕੜਹਾਰੇ ਦੀ ਘਰ ਵਾਲੀ ਨੇ ਸੁੰਦਰ ਰੂਪ, ਚੜ੍ਹਦੀ ਜੁਆਨੀ ਅਤੇ ਹਾਰ-ਸ਼ਿੰਗਾਰ ਮੰਗਿਆ ਤਾਂ ਉਸਨੂੰ ਕੋਈ ਰਾਜਾ ਲੈ ਗਿਆ, ਫਿਰ ਲੱਕੜਹਾਰੇ ਨੇ ਇਹ ਵਰਦਾਨ ਮੰਗਿਆ ਕਿ ਮੇਰੀ ਘਰ ਵਾਲੀ ਸੂਰੀ ਬਣ ਜਾਵੇ। ਲੱਕੜਹਾਰੇ ਦੇ ਪੁੱਤਰ ਨੇ ਇਹ ਵਰਦਾਨ ਮੰਗਿਆ ਕਿ ਜਿਹੋ ਜਿਹੀ ਮੇਰੀ ਮਾਂ ਪਹਿਲਾਂ ਸੀ ਉਹੋ ਜਿਹੀ ਬਣ ਜਾਵੇ। ਇਸ ਪ੍ਰਕਾਰ ਮੰਗਿਆ ਵੀ, ਪਰ ਮਿਲਿਆ ਕੁਝ ਵੀ ਨਾ।

ਦੀ ਮੇਹਰ ਨਾਲ ਹੀ ਪ੍ਰਾਪਤ ਹੁੰਦਾ ਹੈ ਅਤੇ ਉਹ **ਜੁਗਤੀ** = ਜੀਵਨ ਜਾਚ ਸ਼ਬਦ ਸੁਰਤ ਦੇ ਸੁਮੇਲ ਦੀ, ਜਿਸਨੂੰ ਪ੍ਰਾਪਤ ਕਰਕੇ ਇਹ ਜੀਵ ਸੰਸਾਰ ਤੋਂ ਛੁੱਟ ਜਾਂਦਾ ਹੈ, ਉਸਦੀ ਪ੍ਰਾਪਤੀ ਲਈ ਵੀ ਕਿਸੇ ਦਾ ਜ਼ੋਰ ਨਹੀਂ ਚਲਦਾ।

**ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥**
**ਨਾਨਕ; ਉਤਮੁ ਨੀਚੁ ਨ ਕੋਇ॥੩੩॥**

ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਜੇ ਕਿਸੇ ਨੂੰ ਸ਼ੱਕ-ਸ਼ੁਬਹਾ, ਅਥਵਾ :—ਆਪਣੇ ਬਲ ਦਾ ਮਾਣ ਹੈ ਜਾਂ ਜਿਸਦੇ ਹੱਥ ਵਿਚ ਕੋਈ ਤਾਕਤ ਹੈ ਤਾਂ ਉਹ ਵਰਤ ਕੇ ਵੇਖ ਲਵੇ, ਉਸਦਾ ਭੁਲੇਖਾ ਨਿਕਲ ਸਕਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਆਪਣੇ ਆਪ ਨਾ ਹੀ ਕੋਈ ਚੰਗਾ ਅਤੇ ਨਾ ਹੀ ਕੋਈ **ਨੀਚੁ** = ਮਾੜਾ ਹੋ ਸਕਦਾ ਹੈ। ਕਿਸੇ ਜੀਵ ਨੂੰ ਚੰਗਾ ਅਤੇ ਮਾੜਾ ਬਨਾਉਣ ਵਾਲਾ ਵੀ ਉਹ ਪ੍ਰਮੇਸ਼ਰ ਆਪ ਹੀ ਹੈ, ਕਿਉਂਕਿ ਆਪਣੇ ਆਪ ਚੰਗਾ ਵੀ ਕੋਈ ਨਹੀਂ ਬਣ ਸਕਦਾ। ਯਥਾ :—

*'ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*
*ਸਰਬ ਕੀ ਰੇਨ ਜਾ ਕਾ ਮਨੁ ਹੋਇ॥*
*ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥'*

[ਗਉੜੀ ਸੁਖਮਨੀ ਮਃ ੫, ਅੰਗ—੨੭੮]

ਅਤੇ ਆਪਣੇ ਆਪ ਮਾੜਾ ਵੀ ਕੋਈ ਨਹੀਂ ਬਣ ਸਕਦਾ, ਇਹ ਸਭ ਕੁਝ ਵੀ ਪ੍ਰਮੇਸ਼ਰ ਦੇ ਭਾਣੇ ਵਿਚ ਹੀ ਵਾਪਰਦਾ ਹੈ।

ਅੱਗੇ ਚਾਰ ਪਉੜੀਆਂ ਵਿਚ ਪੰਜ ਖੰਡਾਂ ਦਾ ਨਿਰਣਾ ਕਰ ਰਹੇ ਹਨ। ਖੰਡ ਦਾ ਅੱਖਰੀ ਅਰਥ ਹਿੱਸਾ, ਭਾਵ ਤਕਸੀਮ ਹੋਇਆ ਟੁਕੜਾ ਹੈ, ਅਥਵਾ :—ਅਸਥਾਨ ਦਾ ਵਾਚਕ ਪਦ ਹੈ। ਸਿਧਾਂਤ ਰੂਪ ਵਿਚ ਖੰਡ, ਅਵਸਥਾ ਅਤੇ ਭੂਮਿਕਾ ਦਾ ਵੀ ਵਾਚਕ ਹੈ। ਮਾਨੋਂ ਅਧਿਆਤਮਕ ਪੰਜ ਸਟੇਜਾਂ ਦਾ ਨਿਰਣਾ ਕੀਤਾ ਹੈ, ਇਹ ਪੰਜ ਸਟੇਜਾਂ ਬਣੇ ਹੋਏ ਕਿਸੇ ਦੇ

ਮੰਜ਼ਿਲੇ ਜਾਂ ਪੰਜ ਮੰਜ਼ਿਲੇ ਮਹੱਲ ਦੀ ਤਰ੍ਹਾਂ ਨਹੀਂ, ਬਲਕਿ ਜਦੋਂ ਕੋਈ ਗੁਰਮਤਿ ਮਾਰਗ ਦਾ ਪਾਂਧੀ ਗੁਰਸਿੱਖੀ ਮਾਰਗ 'ਤੇ ਚਲਦਾ ਹੋਇਆ ਰੂਹਾਨੀ ਸਟੇਜਾਂ ਰੂਪ ਪੌੜੀਆਂ ਚੜ੍ਹਦਾ ਹੋਇਆ ਆਪਣੀ ਆਖ਼ਰੀ ਮੰਜ਼ਿਲ ਸਚਖੰਡ ਪ੍ਰਾਪਤ ਕਰਨ ਲਈ ਰੂਹਾਨੀ ਸਫ਼ਰ ਤਹਿ ਕਰਦਾ ਹੈ ਤਾਂ ਇਹ ਖੰਡ ਉਸ ਰੂਹਾਨੀ ਸਫ਼ਰ ਦੇ ਰਸਤੇ ਦਾ ਪੜਾਅ ਬਣ ਜਾਂਦੇ ਹਨ। ਪਹਿਲੇ ਚਾਰ ਖੰਡਾਂ ਦਾ ਦੇਸ਼ ਕਾਲ ਨਾਲ ਸਬੰਧ ਹੈ, ਪਰ ਸਚਖੰਡ ਦੇਸ਼ ਕਾਲ ਤੋਂ ਉਚੇਰੀ ਮੰਜ਼ਿਲ ਹੈ। ਇਹ ਅਵਸਥਾ ਜਿਵੇਂ-ਜਿਵੇਂ ਅਭਿਆਸੀ ਪੁਰਖ ਦੀ ਸੁਰਤ ਅੰਦਰ ਮੁਖ ਹੁੰਦੀ ਹੈ, ਉਵੇਂ-ਉਵੇਂ ਇਨ੍ਹਾਂ ਦਾ ਭੇਤ ਖੁੱਲ੍ਹਦਾ ਹੈ।

ਸਮਝਣ ਲਈ, ਜਿਵੇਂ ਇਕ ਸੰਗਤਰੇ ਦਾ ਫਲ ਹੈ, ਉਸਦੇ ਉੱਪਰ ਮੋਟੀ ਛਿੱਲ ਹੈ, ਫਿਰ ਉਸ ਅੰਦਰ ਫਾੜੀਆਂ ਹਨ, ਉਨ੍ਹਾਂ 'ਤੇ ਛਿੱਲ ਹੈ, ਉਨ੍ਹਾਂ ਫਾੜੀਆਂ ਵਿਚ ਰਸ ਦੀਆਂ ਭਰੀਆਂ ਤੁਰੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚ ਰਸ ਭਰਿਆ ਹੁੰਦਾ ਹੈ ਅਤੇ ਉਸ ਰਸ ਵਿਚ ਲਬਾ-ਲਬ ਸੁਆਦ ਭਰਿਆ ਹੁੰਦਾ ਹੈ।

ਜਾਂ ਕਮਲ ਦਾ ਫੁੱਲ ਹੈ, ਉਸ ਵਿਚ ਪੰਖੜੀਆਂ ਹੁੰਦੀਆਂ ਹਨ, ਪੰਖੜੀਆਂ ਵਿਚ ਮਕਰੰਦ ਰਸ ਹੁੰਦਾ ਹੈ ਤੇ ਰਸ ਵਿਚ ਸੁਗੰਧੀ ਭਰੀ ਹੋਈ ਹੁੰਦੀ ਹੈ। ਇਸੇ ਤਰ੍ਹਾਂ ਹੀ ਗੁਰੂ ਮਹਾਰਾਜ ਸਥੂਲ ਤੋਂ ਸੂਖਮ ਅਤੇ ਅੱਗੇ ਹੋਰ ਸੂਖਮ ਤੋਂ ਸੂਖਮ ਰੂਹਾਨੀ ਸਟੇਜਾਂ ਦਾ ਵਰਣਨ ਕਰਦੇ ਹਨ।

ਸਨਾਤਨ ਮੱਤ ਵਿਚ ਇਸ ਅਧਿਆਤਮਕ ਵਿਸ਼ੇ ਦੇ ਸਬੰਧ ਵਿਚ ਤਿੰਨ ਸਟੇਜਾਂ ਦਾ ਨਿਰਣਾ ਪ੍ਰਾਪਤ ਹੁੰਦਾ ਹੈ। ਤਰਤੀਬ ਨਾਲ ਕਰਮ ਉਪਾਸ਼ਨਾ ਅਤੇ ਗਿਆਨ। ਕਰਮ ਅਤੇ ਉਪਾਸ਼ਨਾ ਨੂੰ ਸਾਧਨ ਰੂਪ ਭੂਮਿਕਾ ਵਰਣਨ ਕੀਤਾ ਹੈ ਅਤੇ ਗਿਆਨ ਨੂੰ ਅਖ਼ੀਰਲੀ ਮੰਜ਼ਿਲ ਤਸਲੀਮ ਕੀਤਾ ਹੈ।

ਵਿਦਾਂਤ ਮੱਤ ਵਿਚ ਗਿਆਨ ਦੀਆਂ ਸੱਤ ਭੂਮਿਕਾ ਦਾ ਵਰਣਨ ਮਿਲਦਾ ਹੈ—ਸ਼ੁਭ ਇੱਛਾ, ਸੁ-ਵਿਚਾਰਨਾ, ਤਨੂਮਾਨਸਾ, ਸੱਤੁਆਪਤ, ਅਸੰਸਕਤ, ਪਦਾਰਥਾਭਾਵਨੀ ਤੇ ਤੁਰੀਆ। ਇਨ੍ਹਾਂ ਸੱਤ ਭੂਮਿਕਾ ਵਿੱਚੋਂ ਪਹਿਲੀਆਂ ਤਿੰਨ ਭੂਮਿਕਾ ਸਾਧਨ ਰੂਪ ਹਨ ਅਤੇ ਮਗਰਲੀਆਂ ਚਾਰ ਫਲਸਰੂਪ ਭੂਮਿਕਾ ਹਨ।

ਇਸਲਾਮ ਮੱਤ ਵਿਚ ਵੀ ਇਨ੍ਹਾਂ ਰੂਹਾਨੀ ਸਟੇਜਾਂ ਦਾ ਕੁਝ ਨਿਰਣਾ ਪ੍ਰਾਪਤ ਹੁੰਦਾ ਹੈ—ਪਹਿਲੀ ਸ਼ਰੀਅਤ, ਦੂਜੀ ਤਰੀਕਤ, ਤੀਜੀ ਮਾਰਫ਼ਤ ਅਤੇ ਚੌਥੀ ਹਕੀਕਤ ਅਵਸਥਾ ਹੈ। ਸ਼ਰ੍ਹਾ ਕਰਮਕਾਂਡ ਦੀ ਅਵਸਥਾ ਹੈ, ਤਰੀਕਤ ਵੈਰਾਗ ਦੀ, ਮਾਰਫ਼ਤ ਗਿਆਨ ਦੀ ਅਤੇ ਹਕੀਕਤ, ਹੱਕ ਜਾਂ ਸੱਚ ਦੀ ਪ੍ਰਾਪਤੀ ਵਾਲੀ ਅਵਸਥਾ ਹੈ।

ਇਧਰ ਗੁਰੂ ਨਾਨਕ ਸਾਹਿਬ ਜੀ ਇਸ ਪ੍ਰਧਾਨ ਬਾਣੀ, ਸ੍ਰੀ ਜਪੁਜੀ ਸਾਹਿਬ ਅੰਦਰ, ਉਨ੍ਹਾਂ ਰੂਹਾਨੀ ਸਟੇਜਾਂ ਨੂੰ ਪੰਜ ਖੰਡ ਲਿਖਦੇ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚਖੰਡ।

ਪਹਿਲਾਂ ਇਸ ਪਉੜੀ ਵਿਚ ਧਰਮ ਖੰਡ ਦਾ ਨਿਰਣਾ ਕਰਦੇ ਹਨ, ਜਿੱਥੋਂ ਰੂਹਾਨੀ ਸਫ਼ਰ ਅਰੰਭ ਹੁੰਦਾ ਹੈ :—

**ਰਾਤੀ ਰੁਤੀ; ਥਿਤੀ ਵਾਰ ॥**
**ਪਵਣ ਪਾਣੀ; ਅਗਨੀ ਪਾਤਾਲ ॥**
**ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥**

ਰਾਤ, ਰੁੱਤ, ਥਿੱਤ ਅਤੇ ਵਾਰ, ਇਹ ਸਾਰੇ ਕਾਲ ਦੇ ਬੋਧਕ ਪਦ ਹਨ। ਹਵਾ, ਜਲ, ਅੱਗ, **ਪਾਤਾਲ** = ਹੇਠਲਾ ਲੋਕ; ਇਹ ਪਦ ਵਸਤੂ ਅਤੇ ਦੇਸ਼ ਦੇ ਵਾਚਕ ਹਨ। ਇਸ ਦੇਸ਼, ਕਾਲ, ਵਸਤੂ ਰੂਪ ਸੰਸਾਰ ਵਿਚ ਉਸ ਅਕਾਲ ਪੁਰਖ ਨੇ ਮਾਤ ਲੋਕ ਦੀ ਧਰਤੀ **ਧਰਮਸਾਲ** = ਧਰਮ ਜਿੱਥੋਂ ਪੈਦਾ ਹੋਵੇ, ਐਸੀ ਧਰਮ ਦੀ ਧਰਤੀ ਅਸਥਾਪਨ ਕਰਕੇ ਰੱਖੀ ਹੈ। ਇਸਦਾ ਭਾਵ ਇਹ ਹੈ ਕਿ ਉਸ ਪ੍ਰਮੇਸ਼ਰ ਨੇ ਦੇਸ਼, ਕਾਲ, ਵਸਤੂ ਰੂਪ ਸੰਸਾਰ ਵਿਚ ਮਾਤ ਲੋਕ ਦੀ ਧਰਤੀ, ਅਥਵਾ :—ਭਾਰਤ ਖੰਡ, ਧਰਮ ਭੂਮੀ ਅਸਥਾਪਨ ਕੀਤੀ ਹੈ।

ਭਾਵ ਇਸ ਮਾਤ ਲੋਕ ਦੀ ਧਰਤੀ ਵਿਚ ਆਏ ਹਰ ਜੀਵ ਦਾ ਪਹਿਲਾ ਫ਼ਰਜ਼ ਧਰਮ ਨੂੰ ਅਪਨਾਉਣ ਦਾ ਹੈ। ਕਿਸੇ ਵੀ ਜੀਵ ਨੂੰ ਇਸ ਧਰਮਸਾਲ ਵਿੱਚ ਆ ਕੇ ਧਰਮ ਤੋਂ ਵਾਂਝਾ ਨਹੀਂ ਰਹਿਣਾ ਚਾਹੀਦਾ,

ਸਾਰਿਆਂ ਨੂੰ ਧਰਮੀ ਬਣਨਾ ਚਾਹੀਦਾ ਹੈ, ਕਿਉਂਕਿ ਧਰਮ ਰੂਹਾਨੀ ਮੰਜ਼ਿਲ ਦੀ ਪ੍ਰਾਪਤੀ ਦਾ ਸਾਧਨ ਹੈ। ਧਰਮ ਦੈਵੀ ਅਸੂਲਾਂ ਦਾ ਹੀ ਨਾਮ ਹੈ, ਜਿਸਦੇ ਤਿੰਨ ਬੁਨਿਆਦੀ ਅਸੂਲਾਂ ਦਾ ਗੁਰਬਾਣੀ ਵਿਚ ਨਿਰਣਾ ਪ੍ਰਾਪਤ ਹੁੰਦਾ ਹੈ—ਧਰਮ ਦੀ ਕਿਰਤ, ਵੰਡ ਛਕਣਾ ਅਤੇ ਨਾਮ ਜਪਣਾ। ਗੁਰਮਤ ਵਿਚ ਇਹ ਅਸੂਲ ਸਾਰੀ ਮਾਨਵਤਾ ਲਈ ਸਾਂਝੇ ਬਖ਼ਸ਼ਿਸ਼ ਕੀਤੇ ਗਏ ਹਨ, ਇਨ੍ਹਾਂ ਨੂੰ ਕੋਈ ਵੀ ਇਨਸਾਨ ਚਾਹੇ ਕਿਸੇ ਧਰਮ, ਕਿਸੇ ਕੌਮ, ਕਿਸੇ ਸੰਪਰਦਾ, ਕਿਸੇ ਭੇਖ ਜਾਂ ਜਾਤ-ਪਾਤ ਨਾਲ ਸਬੰਧ ਰੱਖਦਾ ਹੈ। ਕਿਸੇ ਲਈ ਵੀ ਇਹ ਨੁਕਸਾਨਦੇਹ ਨਹੀਂ ਅਤੇ ਨਾ ਹੀ ਕਿਸੇ ਧਾਰਮਿਕ ਬੰਦਸ਼ ਦਾ ਕਾਰਨ ਬਣਦੇ ਹਨ। ਹੋਰ ਸਨਾਤਨ ਮੱਤ ਦੇ ਅਸੂਲ—ਸੰਧਿਆ, ਤਰਪਨ, ਜੱਗ ਹੋਮ, ਆਦਿ ਕੋਈ ਸਨਾਤਨੀ ਹੀ ਕਰ ਸਕਦਾ ਹੈ ਅਤੇ ਇਸਲਾਮ ਦੇ ਅਸੂਲ—ਰੋਜਾ, ਬਾਂਗ, ਨਿਵਾਜ, ਹੱਜ ਜ਼ਕਾਤ ਕੇਵਲ ਇਸਲਾਮੀ ਪੁਰਸ਼ ਹੀ ਕਰ ਸਕਦਾ ਹੈ। ਪਰ ਗੁਰਮਤਿ ਦੇ ਬੁਨਿਆਦੀ ਅਸੂਲਾਂ ਨੂੰ ਹਰ ਕੋਈ ਇਨਸਾਨ ਬਿਨਾਂ ਧਾਰਮਿਕ ਬੰਦਸ਼ ਤੋਂ ਅਤੇ ਬਿਨਾਂ ਕਿਸੇ ਰੋਕ-ਟੋਕ ਤੋਂ ਕਰ ਸਕਦਾ ਹੈ। ਧਰਮ ਦੀ ਕਿਰਤ, ਨਾਮ ਜਪਣਾ, ਤੇ ਵੰਡ ਛਕਣਾ। ਇਹ ਕਿਸੇ ਲਈ ਵੀ ਨੁਕਸਾਨਦੇਹ ਨਹੀਂ ਹਨ। ਇਸ ਲਈ ਸਤਿਗੁਰੂ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਸਮੁੱਚੀ ਮਨੁੱਖਤਾ ਬਾਰੇ ਇਹ ਉਪਦੇਸ਼ ਦੇ ਰਹੇ ਹਨ ਕਿ ਇਸ ਸੰਸਾਰ ਵਿਚ ਜੋ ਵੀ ਮਨੁੱਖ ਆਇਆ, ਉਸਨੂੰ ਧਰਮ ਜ਼ਰੂਰ ਧਾਰਨ ਕਰਨਾ ਚਾਹੀਦਾ ਹੈ, ਕਿਉਂਕਿ ਪ੍ਰਮੇਸ਼ਰ ਨੇ ਇਹ ਧਰਤੀ ਹੀ ਧਰਮਸਾਲ ਰੂਪ ਪੈਦਾ ਕੀਤੀ ਹੈ।

**ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ॥**
**ਤਿਨ ਕੇ ਨਾਮ; ਅਨੇਕ ਅਨੰਤ॥**

ਗੁਰੂ ਮਹਾਰਾਜ ਫ਼ੁਰਮਾਉਂਦੇ ਹਨ, ਉਸ ਧਰਮਸਾਲ = ਮਾਤ ਲੋਕ ਦੀ ਧਰਤੀ ਵਿਚ ਕਈ ਰੰਗਾਂ ਦੇ, ਕਈ **ਜੁਗਤਿ** = ਢੰਗਾਂ ਦੇ ਜੀਵ ਪ੍ਰਮੇਸ਼ਰ ਨੇ ਪੈਦਾ ਕੀਤੇ ਹਨ। ਉਨ੍ਹਾਂ ਅਨੇਕਾਂ ਜੀਵਾਂ ਦੇ **ਅਨੰਤ** = ਬੇਅੰਤ ਨਾਮ ਹਨ।

**ਕਰਮੀ ਕਰਮੀ; ਹੋਇ ਵੀਚਾਰੁ॥**
**ਸਚਾ ਆਪਿ; ਸਚਾ ਦਰਬਾਰੁ॥**

ਹਜ਼ੂਰ ਫ਼ੁਰਮਾਉਂਦੇ ਹਨ, ਹਰ ਜੀਵ ਦੇ ਭਿੰਨ-ਭਿੰਨ ਕਰਮਾਂ ਅਨੁਸਾਰ ਰੱਬ ਦੀ ਦਰਗਾਹ ਵਿਚ ਵਿਚਾਰ ਹੁੰਦੀ ਹੈ, ਪ੍ਰਮੇਸ਼ਰ ਆਪ ਸੱਚਾ ਨਿਆਂਕਾਰ ਹੋ ਕੇ ਸਭ ਨਿਬੇੜਾ ਕਰਦਾ ਹੈ।

**ਤਿਥੈ ਸੋਹਨਿ; ਪੰਚ ਪਰਵਾਣੁ ॥**
**ਨਦਰੀ ਕਰਮਿ; ਪਵੈ ਨੀਸਾਣੁ ॥**

ਹਜ਼ੂਰ ਫ਼ੁਰਮਾਉਂਦੇ ਹਨ, **ਤਿਥੈ** = ਉਸ ਸੱਚੀ ਦਰਗਾਹ ਅਤੇ ਸੱਚੇ ਦਰਬਾਰ ਵਿਚ, ਉਹ **ਪੰਚ** = ਧਰਮੀ ਪੁਰਸ਼ ਸੋਭਾ ਪ੍ਰਾਪਤ ਕਰਦੇ ਹਨ ਅਤੇ ਦਰਗਾਹੇ ਪ੍ਰਵਾਣ ਹੁੰਦੇ ਹਨ।

ਧਰਮੀ ਪੁਰਸ਼ਾਂ ਦੇ ਸਬੰਧ ਵਿਚ ਪੰਚ ਸ਼ਬਦ ਢੁਕਵਾਂ ਹੈ, ਕਿਉਂਕਿ ਧਰਮ ਖੰਡ ਦਾ ਜ਼ਿਕਰ ਚੱਲ ਰਿਹਾ ਹੈ। ਪੰਚ ਸ਼ਬਦ ਦੇ ਹੋਰ ਵੀ ਕਈ ਭਾਵ ਲਏ ਜਾਂਦੇ ਹਨ। ਜਿਵੇਂ ਸਤ, ਸੰਤੋਖ ਆਦਿ ਦੈਵੀ ਗੁਣਾਂ ਦੇ ਧਾਰਨੀ, ਅਥਵਾ :—ਪੰਜ ਕਕਾਰਾਂ ਦੀ ਰਹਿਤ ਰੱਖਣ ਵਾਲੇ, ਅੰਮ੍ਰਿਤ ਦੀਆਂ ਪੰਜ ਬਾਣੀਆਂ ਦੇ ਨਿਤਨੇਮੀ, ਸ਼ਾਮ ਨੂੰ ਰਹਰਾਸਿ, ਸੌਣ ਲੱਗਿਆਂ ਕੀਰਤਨ ਸੋਹਿਲੇ ਦਾ ਪਾਠ ਕਰਨ ਵਾਲੇ ਅਤੇ ਚਾਰ ਬੱਜਰ ਕੁਰਹਿਤਾਂ, ਪੰਜਵੀਂ ਕੁਰਹਿਤ ਸ਼ਰਾਬ ਤੋਂ ਬਚਣ ਵਾਲੇ। ਪੰਜ—ਨੜੀਮਾਰ, ਕੁੜੀਮਾਰ, ਕੁੜੀ ਵੇਚ, ਸਿਰਗੁੰਮ ਅਤੇ ਰੋੜਿਆਂ ਨਾਲ ਨਾ ਵਰਤਣ ਵਾਲੇ। ਮੀਣੇ, ਰਾਮਰਾਈਏ, ਧਰੀਮੱਲੀਏ, ਗੰਗੂਸ਼ਾਹੀਏ ਅਤੇ ਮਸੰਦਾਂ 'ਤੇ ਵਿਸਾਹ ਨਾ ਕਰਨ ਵਾਲੇ। ਪੰਜ ਤਖ਼ਤਾਂ ਨੂੰ ਸਰਬੋਤਮ ਮੰਨਣ ਵਾਲੇ ਅਤੇ ਪੰਜ ਸੰਸਕਾਰ—ਜਨਮ, ਵਿਦਿਆ, ਕੁੜਮਾਈ, ਅਨੰਦ ਕਾਰਜ, ਮ੍ਰਿਤੂ ਸੰਸਕਾਰ ਗੁਰਮਤਿ ਮਰਯਾਦਾ ਅਨੁਸਾਰ ਕਰਨ ਵਾਲੇ; ਉਸ ਸੱਚੇ ਦਰਬਾਰ ਵਿਚ ਪ੍ਰਵਾਣ ਹੁੰਦੇ ਹਨ ਅਤੇ ਸੋਭਾ ਪ੍ਰਾਪਤ ਕਰਦੇ ਹਨ। ਯਥਾ :—

*'ਪੰਚ ਪਰਵਾਣ ਪੰਚ ਪਰਧਾਨੁ ॥*
*ਪੰਚੇ ਪਾਵਹਿ ਦਰਗਹਿ ਮਾਨੁ ॥'* [ਜਪੁਜੀ ਸਾਹਿਬ, ਅੰਗ—੩]

ਪੂਰਬੋਕਤ ਧਰਮੀ ਪੁਰਸ਼ਾਂ ਦੇ ਮਸਤਕ 'ਤੇ ਵਾਹਿਗੁਰੂ ਦੀ **ਨਦਰੀ ਕਰਮਿ** = ਕਿਰਪਾ-ਦ੍ਰਿਸ਼ਟੀ ਦੁਆਰਾ **ਨੀਸਾਣੁ** = ਪ੍ਰਵਾਨਗੀ ਦਾ ਚਿੰਨ੍ਹ, ਅਥਵਾ :—ਦਸਤਕ ਪੈ ਜਾਂਦਾ ਹੈ।

**ਕਚ ਪਕਾਈ; ਓਥੈ ਪਾਇ॥**
**ਨਾਨਕ ਗਇਆ; ਜਾਪੈ ਜਾਇ॥੩੪॥**

ਹਰ ਜੀਵ ਦੀ ਧਾਰਮਿਕ ਤੌਰ 'ਤੇ ਕਚਿਆਈ ਅਤੇ ਪਕਿਆਈ, ਭਾਵ ਰਹਿਤ-ਬਹਿਤ ਦੀ ਕਮਜ਼ੋਰੀ ਅਤੇ ਪ੍ਰਪੱਕਤਾ ਦਾ **ਓਥੈ** = ਰੱਬੀ ਦਰਗਾਹ ਵਿਚ ਹੀ ਮੁੱਲ ਪਵੇਗਾ। ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ, ਰੱਬ ਦੇ ਦਰ 'ਤੇ ਗਿਆਂ ਹੀ ਪਤਾ ਲੱਗੇਗਾ ਕਿ ਕੌਣ ਕੱਚਾ ਹੈ ਤੇ ਕੌਣ ਪੱਕਾ ਹੈ। ਇਥੇ ਤਾਂ ਹਰ ਕੋਈ ਆਪਣੇ ਆਪ ਨੂੰ ਪੱਕਾ ਧਰਮੀ ਹੀ ਦਰਸਾਉਂਦਾ ਹੈ, ਪਰ ਹਜ਼ੂਰ ਫ਼ੁਰਮਾਉਂਦੇ ਹਨ ਕਿ ਇਸਦੀ ਪਰਖ, ਅੱਗੇ ਰੱਬੀ ਦਰਗਾਹ ਵਿਚ ਹੋਵੇਗੀ, ਜਿਹੜਾ ਉਥੇ ਪਰਖ ਵਿਚ ਪੂਰਾ ਉਤਰੇਗਾ, ਉਹੀ ਪ੍ਰਵਾਨ ਸਮਝਿਆ ਜਾਏਗਾ।

**ਧਰਮ ਖੰਡ ਕਾ; ਏਹੋ ਧਰਮੁ॥**

ਇਸ ਪੰਗਤੀ ਦਾ ਸਬੰਧ ਪਿਛਲੀ ਪਉੜੀ ਨਾਲ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਧਰਮ ਖੰਡ ਦਾ **ਏਹੋ** = (ਨਿਸ਼ਚੇ ਵਾਚਕ ਪੜਨਾਂਵ ਸਮਝ ਕੇ) ਇਹੀ ਜੋ ਪਿੱਛੇ ਵਰਣਨ ਕੀਤਾ ਹੈ। ਭਾਵ ਪਿਛਲੀ ਪਉੜੀ ਵਿਚ ਧਰਮ ਖੰਡ ਦਾ **ਧਰਮੁ** = ਸੁਭਾਵ, ਸਦਾਚਾਰ ਵਰਣਨ ਕੀਤਾ ਹੈ।

**ਗਿਆਨ ਖੰਡ ਕਾ; ਆਖਹੁ ਕਰਮੁ॥**

ਅੱਗੇ ਹੁਣ ਗਿਆਨ ਖੰਡ ਦਾ, ਭਾਵ ਸਿੱਖੀ ਮਾਰਗ ਦੀ ਦੂਜੀ ਸਟੇਜ ਦਾ **ਕਰਮੁ** = ਕਰਤੱਬ; ਅਥਵਾ :—ਸਮਾਚਾਰ ਵਰਣਨ ਕਰਦੇ ਹਾਂ।

**ਕੇਤੇ ਪਵਣ ਪਾਣੀ ਵੈਸੰਤਰ; ਕੇਤੇ ਕਾਨ ਮਹੇਸ॥**

ਐ ਸਿੱਧ ਲੋਕੋ! ਜਦੋਂ ਗਿਆਨ ਖੰਡ ਦੀ ਅਵਸਥਾ ਪ੍ਰਾਪਤ ਹੁੰਦੀ ਹੈ ਤਾਂ ਉਸਦੀ ਦਿਬ-ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ, ਫਿਰ ਉਸਨੂੰ ਪ੍ਰਭੂ ਦੀ ਬੇਅੰਤ ਰਚਨਾ ਦਾ ਵਿਆਪਕ ਬੋਧ ਪ੍ਰਗਟ ਹੋ ਜਾਂਦਾ ਹੈ ਕਿ ਉਸ ਪ੍ਰਮੇਸ਼ਰ ਨੇ ਕਿੰਨੇ ਹੀ ਹਵਾ, ਜਲ, ਅਗਨੀ ਆਦਿਕ ਤੱਤ ਪੈਦਾ ਕੀਤੇ ਹਨ, ਕਿੰਨੇ ਹੀ ਕ੍ਰਿਸ਼ਨ ਅਤੇ ਸ਼ਿਵਜੀ ਵਰਗੇ ਦੇਵਤੇ ਉਸ ਪ੍ਰਭੂ ਨੇ ਬਣਾਏ ਹਨ।

## ਕੇਤੇ ਬਰਮੇ ਘਾੜਤਿ ਘੜੀਅਹਿ; ਰੂਪ ਰੰਗ ਕੇ ਵੇਸ॥

ਕਿੰਨੇ ਹੀ ਬ੍ਰਹਮਾ ਵਰਗੇ ਦੇਵਤੇ, ਸ੍ਰਿਸ਼ਟੀ ਦੀ ਘਾੜਤ ਘੜ ਰਹੇ ਹਨ। ਕਈ ਪ੍ਰਕਾਰ ਦੇ ਜੀਵਾਂ ਦੇ ਅਕਾਰ, ਰੰਗ, **ਵੇਸ** = ਸੁਭਾਵ ਅਤੇ ਲਿਬਾਸ ਹਨ।

## ਕੇਤੀਆ ਕਰਮਭੂਮੀ, ਮੇਰ ਕੇਤੇ; ਕੇਤੇ ਧੂ, ਉਪਦੇਸ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਜੀਵਾਂ ਦੇ ਕੰਮ ਕਰਨ ਵਾਸਤੇ ਉਸ ਪ੍ਰਭੂ ਨੇ ਕਿੰਨੀਆਂ ਹੀ **ਕਰਮਭੂਮੀ** = ਧਰਤੀਆਂ ਬਣਾਈਆਂ ਹਨ, ਕਿੰਨੇ ਹੀ **ਮੇਰ** = ਪਹਾੜ ਬਣਾਏ ਹਨ, ਕਿੰਨੇ ਹੀ **ਧੂ** = ਧ੍ਰੂ ਮੰਡਲ ਅਤੇ ਉਹਨਾਂ ਦੇ **ਉਪ** = ਨੇੜੇ ਹੋਰ ਦੇਸ਼, ਭਾਵ ਮੰਡਲ, ਅਥਵਾ :—ਗ੍ਰਿਹਿ ਬਣਾਏ ਹਨ। ਅਥਵਾ :—ਕਿੰਨੇ ਹੀ ਧ੍ਰੂ ਵਰਗੇ ਭਗਤ ਅਤੇ ਉਹਨਾਂ ਨੂੰ ਉਪਦੇਸ਼ ਦੇਣ ਵਾਲੇ ਨਾਰਦ ਵਰਗੇ ਰਿਖੀ-ਮੁਨੀ ਪੈਦਾ ਕੀਤੇ ਹਨ।

## ਕੇਤੇ ਇੰਦ ਚੰਦ, ਸੂਰ ਕੇਤੇ; ਕੇਤੇ ਮੰਡਲ ਦੇਸ॥

ਉਸ ਵਾਹਿਗੁਰੂ ਦੀ ਰਚਨਾ ਵਿਚ ਕਿੰਨੇ ਹੀ ਦੇਵਤਿਆਂ ਦੇ ਪਾਤਸ਼ਾਹ ਇੰਦਰ ਅਤੇ ਕਿੰਨੇ ਹੀ ਚੰਦ੍ਰਮਾਂ, ਸੂਰਜ ਪੈਦਾ ਕੀਤੇ ਹਨ ਅਤੇ ਕਿੰਨੇ ਹੀ ਹੋਰ **ਮੰਡਲ** = ਲੋਕ ਅਤੇ **ਦੇਸ** = ਦੇਵਤਿਆਂ ਦੇ ਅਸਥਾਨ ਪੈਦਾ ਕੀਤੇ ਹਨ।

## ਕੇਤੇ ਸਿਧ ਬੁਧ, ਨਾਥ ਕੇਤੇ; ਕੇਤੇ ਦੇਵੀ ਵੇਸ॥

ਉਸ ਪ੍ਰਭੂ ਨੇ ਕਿੰਨੇ ਹੀ **ਸਿਧ** = ਸ਼ਕਤੀਆਂ ਵਾਲੇ ਪੁਰਸ਼, **ਬੁਧ** = ਗਿਆਨਵਾਨ, **ਨਾਥ** = ਜੋਗੀਆਂ ਦੇ ਵਡਕੇ ਪੈਦਾ ਕੀਤੇ ਹਨ ਅਤੇ ਕਿੰਨੇ ਹੀ ਦੇਵੀਆਂ ਦੇ **ਵੇਸ** = ਸਰੂਪ ਪੈਦਾ ਕੀਤੇ ਹਨ। ਧਰਮ ਸ਼ਾਸਤਰਾਂ ਦੇ ਮੁਤਾਬਿਕ ਚੁਰਾਸੀ ਸਿੱਧ, ਨੌਂ ਨਾਥ ਅਤੇ ਨੌਂ ਕਰੋੜ ਦੇਵੀਆਂ ਦੇ ਰੂਪ ਮੰਨੇ ਹਨ, ਪਰ ਹਜ਼ੂਰ ਬੇਅੰਤ ਲਿਖ ਰਹੇ ਹਨ।

## ਕੇਤੇ ਦੇਵ ਦਾਨਵ, ਮੁਨਿ ਕੇਤੇ; ਕੇਤੇ ਰਤਨ ਸਮੁੰਦ॥

ਉਸ ਪ੍ਰਭੂ ਨੇ ਕਿੰਨੇ ਹੀ ਦੇਵਤੇ, ਦੈਂਤ ਪੈਦਾ ਕੀਤੇ ਹਨ, ਕਿੰਨੇ ਹੀ

**ਮੁਨਿ** = ਮੋਨਧਾਰੀ ਪੁਰਸ਼ ਪੈਦਾ ਕੀਤੇ ਹਨ ਅਤੇ ਕਿਤਨੇ ਹੀ ਰਤਨਾਂ ਦੇ ਸਮੁੰਦਰ, ਅਥਵਾ :—**ਰਤਨ** = ਦੈਵੀ ਗੁਣਾਂ ਦੇ ਸਾਗਰ, ਗੁਣੀ ਲੋਕ ਪੈਦਾ ਕੀਤੇ ਹਨ।

## ਕੇਤੀਆ ਖਾਣੀ, ਕੇਤੀਆ ਬਾਣੀ; ਕੇਤੇ ਪਾਤ ਨਰਿੰਦ ॥

ਉਸ ਵਾਹਿਗੁਰੂ ਨੇ ਆਪਣੇ ਰਚਨਾ ਵਿਚ ਕਿੰਨੀਆਂ ਹੀ ਖਾਣੀਆਂ—ਅੰਡਜ, ਜੇਰਜ ਆਦਿਕ, ਕਿੰਨੀਆਂ ਹੀ ਬਾਣੀਆਂ ਪਰਾ, ਪਸੰਤੀ ਆਦਿਕ ਪੈਦਾ ਕੀਤੀਆਂ ਹਨ, ਕਿੰਨੇ ਹੀ **ਪਾਤ** = ਪਾਤਸ਼ਾਹ ਅਤੇ **ਨਰਿੰਦ** = ਰਾਜੇ ਪੈਦਾ ਕੀਤੇ ਹਨ।

## ਕੇਤੀਆ ਸੁਰਤੀ, ਸੇਵਕ ਕੇਤੇ;
## ਨਾਨਕ ਅੰਤੁ ਨ, ਅੰਤੁ ॥੩੫॥

ਹਜ਼ੂਰ ਫ਼ੁਰਮਾਉਂਦੇ ਹਨ, ਕਿੰਨੀਆਂ ਹੀ ਉਸ ਪ੍ਰਭ ਨੇ **ਸੁਰਤੀ** = ਉੱਚੀਆਂ ਬਿਰਤੀਆਂ, ਅਥਵਾ :—ਵੇਦਾਂ ਦੀਆਂ ਰਿਚਾਂ ਪੈਦਾ ਕੀਤੀਆਂ ਹਨ ਅਤੇ ਕਿੰਨੇ ਹੀ ਸੁਰਤ, ਅਥਵਾ :—ਵੇਦ ਰਿਚਾਂ ਪੜ੍ਹਨ ਵਾਲੇ ਸੇਵਕ ਪੈਦਾ ਕੀਤੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਸ ਪ੍ਰਭੂ ਦੀ ਬੇਅੰਤ ਰਚਨਾ ਦੇ ਉਰਵਾਰ-ਪਾਰ ਦਾ ਕੋਈ ਅੰਤ ਨਹੀਂ ਦੱਸ ਸਕਦਾ। ਅਥਵਾ :—ਉਸ ਪ੍ਰਭੂ ਦੀ ਰਚਨਾ ਦੀ **ਅੰਤੁ** = ਚਰਮ ਸੀਮਾਂ, ਅਥਵਾ :—ਓੜਕ ਦਾ ਕੋਈ **ਅੰਤੁ** = ਅੰਤ ਨਹੀਂ ਪਾ ਸਕਦਾ।

## ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥

ਐ ਸਿੱਧ ਲੋਕੋ ! ਗਿਆਨ ਖੰਡ ਦੀ ਅਵਸਥਾ ਵਿਚ ਜਦੋਂ ਗਿਆਨ **ਪਰਚੰਡੁ** = ਹੋਰ ਵੀ ਤੇਜੱਸਵੀ ਰੂਪ ਧਾਰਨ ਕਰਦਾ ਹੈ ਤਾਂ ਅੱਗੇ ਰਹੱਸ ਦੀ ਅਵਸਥਾ ਪ੍ਰਗਟ ਹੁੰਦੀ ਹੈ, ਜਿਸ ਬਾਰੇ ਹਜ਼ੂਰ ਅੱਗੇ ਫ਼ੁਰਮਾਉਂਦੇ ਹਨ :—

## ਤਿਥੈ ਨਾਦ ਬਿਨੋਦ; ਕੋਡ ਅਨੰਦੁ ॥

ਉਸ ਰਹੱਸ ਦੀ ਅਵਸਥਾ ਵਿਚ ਕਰੋੜਾਂ ਹੀ **ਨਾਦ** = ਦੈਵੀ ਗੀਤ

ਸੰਗੀਤ ਅਤੇ **ਬਿਨੋਦ** = ਪ੍ਰਭੂ ਦੇ ਅਸਚਰਜ ਕੌਤਕਾਂ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

ਸਤਿਗੁਰੂ ਜੀ ਪ੍ਰਚੰਡ ਗਿਆਨ ਵਾਲੀ ਰਹੱਸਮਈ ਅਵਸਥਾ ਨੂੰ ਸਰਮ ਖੰਡ ਦਾ ਨਾਮ ਦਿੰਦੇ ਹਨ :—

**ਸਰਮ ਖੰਡ ਕੀ; ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥**

ਐ ਸਿੱਧ ਲੋਕੋ ! ਉਸ ਸਰਮ ਖੰਡ ਦੀ **ਬਾਣੀ** = ਬਣਾਵਟ **ਰੂਪੁ** = ਬਹੁਤ ਸੁੰਦਰ ਹੁੰਦੀ ਹੈ। ਅਥਵਾ :—ਸਰਮ ਖੰਡ ਦੀ ਪ੍ਰਾਪਤੀ ਵਾਲੇ ਮਹਾਂਪੁਰਸ਼ਾਂ ਦੀ ਬਾਣੀ ਵੀ **ਰੂਪੁ** = ਬਹੁਤ ਸੁੰਦਰ ਹੁੰਦੀ ਹੈ।

ਸਰਮ ਖੰਡ ਵੈਰਾਗੀ ਪੁਰਸ਼ਾਂ ਦੀ ਮੰਜ਼ਲ ਮੰਨੀ ਹੈ। ਅਥਵਾ :—ਸਰਮ ਸੰਸਕ੍ਰਿਤ ਦਾ ਸ਼ਬਦ ਮੰਨ ਕੇ **ਸਰਮ** = ਮਿਹਨਤ, ਅਥਵਾ :—ਤਪੱਸਿਆ ਕਰਨ ਵਾਲੇ ਮਹਾਂਪੁਰਸ਼ਾਂ ਦੀ ਮੰਜ਼ਿਲ ਵੀ ਮੰਨੀ ਜਾ ਸਕਦੀ ਹੈ। **ਤਿਥੈ** = ਉਸ ਕਰਮ ਖੰਡ ਦੀ ਅਵਸਥਾ ਵਿਚ ਅੰਦਰਲੇ, ਭਾਵ ਅਧਿਆਤਮਕ ਜੀਵਨ ਦੀ ਬਹੁਤ ਹੀ **ਅਨੂਪੁ** = ਸੁੰਦਰ, ਅਥਵਾ :— ਲਾਸਾਨੀ ਘਾੜਤ ਘੜੀ ਜਾਂਦੀ ਹੈ।

**ਤਾ ਕੀਆ ਗਲਾ; ਕਥੀਆ ਨਾ ਜਾਹਿ ॥**
**ਜੇ ਕੋ ਕਹੈ; ਪਿਛੈ ਪਛੁਤਾਇ ॥**

ਹਜ਼ੂਰ ਫ਼ੁਰਮਾਉਂਦੇ ਹਨ, ਉਸ ਸਰਮ ਖੰਡ ਦੀ ਅਵਸਥਾ ਦੀਆਂ ਗੱਲਾਂ ਜ਼ੁਬਾਨ ਤੋਂ ਵਰਣਨ ਨਹੀਂ ਕੀਤੀਆਂ ਜਾ ਸਕਦੀਆਂ, ਜੇ ਕੋਈ ਚੁੰਚ ਗਿਆਨੀ ਆਖਣ ਦਾ ਯਤਨ ਵੀ ਕਰੇ ਤਾਂ ਪੂਰਾ ਨਾ ਕਹਿ ਸਕਣ ਤੋਂ ਪਿੱਛੋਂ ਪਛਤਾਉਂਦਾ ਹੀ ਹੈ।

**ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਸਰਮਖੰਡ ਦੀ

ਅਵਸਥਾ ਵਿਚ ਚੰਗੀ ਸੁਰਤ, ਮਤ, **ਮਨਿ** = ਮਨੀਖਾ ਅਤੇ ਬੁੱਧੀ ਦੀ ਘਾੜਤ ਘੜੀ ਜਾਂਦੀ ਹੈ। ਉਸੇ ਹੀ ਅਵਸਥਾ ਵਿਚ ਦੇਵਤਿਆਂ ਅਤੇ **ਸਿਧਾ** = ਸਮੱਰਥ, ਅਥਵਾ :—ਮੁਕਤ ਪੁਰਸ਼ਾਂ ਦੀ **ਸੁਧੁ** = ਪਵਿੱਤਰ ਅਵਸਥਾ, ਅਥਵਾ :—ਗਿਆਤ ਘੜੀ ਜਾਂਦੀ ਹੈ। ਅਥਵਾ:—**ਸੁਰਤਿ** = ਸ਼ਬਦ ਵਿਚ ਜੁੜਨ ਵਾਲੀ ਬਿਰਤੀ, **ਮਤਿ** = ਸ਼ਬਦ ਦੀ ਵਿਚਾਰ ਕਰਨ ਵਾਲੀ ਬਿਰਤੀ, **ਮਨਿ** = ਸ਼ਬਦ ਦੇ ਸਿਧਾਂਤ ਨੂੰ ਸਮਝਣ ਵਾਲੀ ਬਿਰਤੀ **ਬੁਧਿ** = ਸ਼ਬਦ ਦੇ ਰਹੱਸ ਪ੍ਰਾਪਤ ਕਰਨ ਵਾਲੀ ਬਿਰਤੀ, ਅਥਵਾ :— ਅਡੋਲ ਨਿਸ਼ਚੇ ਵਾਲੀ ਬੁੱਧੀ ਦੀ ਘਾੜਤ ਘੜੀ ਜਾਂਦੀ ਹੈ।

ਹਜ਼ੂਰ ਫ਼ੁਰਮਾਉਂਦੇ ਹਨ, "ਐ ਸਿੱਧ ਲੋਕੋ! ਸਰਮ ਖੰਡ ਤੋਂ ਅੱਗੇ ਬਖ਼ਸ਼ਿਸ਼ ਵਾਲਿਆਂ ਦਾ ਮੁਰਾਤਬਾ ਆ ਜਾਂਦਾ ਹੈ।" ਜਿਸਨੂੰ ਇਥੇ ਹਜ਼ੂਰ ਕਰਮਖੰਡ ਦਾ ਨਾਮ ਦਿੰਦੇ ਹਨ ਤੇ ਇਸਦਾ ਨਿਰਣਾ ਇਸ ਪਉੜੀ ਦੇ ਅਰੰਭ ਵਿਚ ਕਰਦੇ ਹਨ :—

**ਕਰਮ ਖੰਡ ਕੀ; ਬਾਣੀ ਜੋਰੁ ॥**

ਐ ਸਿੱਧ ਲੋਕੋ! **ਕਰਮ ਖੰਡ** = ਬਖ਼ਸ਼ਿਸ਼ ਦੇ ਮੁਰਾਤਬੇ ਦੀ ਬਾਣੀ ਵਿਚ ਦੈਵੀ ਬਲ ਪੈਦਾ ਹੋ ਜਾਂਦਾ ਹੈ।

**ਤਿਥੈ; ਹੋਰੁ ਨ ਕੋਈ ਹੋਰੁ ॥**

ਉਸ ਬਖ਼ਸ਼ਿਸ਼ ਦੇ ਖੰਡ ਵਿਚ ਉਸ ਪ੍ਰਭ ਤੋਂ ਬਿਨਾਂ ਹੋਰ, ਅਥਵਾ :— ਉਸ ਤੋਂ ਅੱਗੇ ਕੋਈ ਹੋਰ ਉਸ ਜੈਸਾ ਨਹੀਂ ਸੁੱਝਦਾ।

**ਤਿਥੈ; ਜੋਧ ਮਹਾ ਬਲ ਸੂਰ ॥**
**ਤਿਨ ਮਹਿ; ਰਾਮੁ ਰਹਿਆ ਭਰਪੂਰ ॥**

ਉਸ ਕਰਮ ਖੰਡ ਅੰਦਰ ਧਰਮੀ ਜੋਧੇ, ਰਥੀ, ਮਹਾਂਰਥੀ ਤੇ ਅਤਿਰਥੀ ਸੂਰਮੇ ਪਹੁੰਚਦੇ ਹਨ। ਅਥਵਾ :— ਕਰਮਵਾਰ ਸਰੀਰ, ਇੰਦ੍ਰੀਏ ਅਤੇ ਮਨ ਤੇ ਫ਼ਤੇ ਪ੍ਰਾਪਤ ਕਰਨ ਵਾਲੇ ਸੰਤ ਸੂਰਮੇ ਪਹੁੰਚਦੇ ਹਨ। ਉਹਨਾਂ ਦੇ ਹਿਰਦਿਆਂ ਵਿਚ ਉਹ **ਰਾਮ** = ਵਿਆਪਕ ਸਰੂਪ ਵਾਹਿਗੁਰੂ ਪਰੀਪੂਰਨ ਹੋ ਰਿਹਾ ਹੈ।

**ਤਿਥੈ; ਸੀਤੋ ਸੀਤਾ ਮਹਿਮਾ ਮਾਹਿ॥**
**ਤਾ ਕੇ ਰੂਪ; ਨ ਕਥਨੇ ਜਾਹਿ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਉਸ ਅਵਸਥਾ ਵਿਚ ਸੀਤਾ ਵਰਗੀਆਂ ਕਈ ਸਤੀਆਂ ਵਾਹਿਗੁਰੂ ਦੀ ਮਹਿਮਾ ਕਰਨ ਵਿਚ ਲੱਗੀਆਂ ਹੋਈਆਂ ਹਨ। ਅਥਵਾ :—ਉਸ ਕਰਮ ਖੰਡ ਦੀ ਅਵਸਥਾ ਵਿਚ ਜਿਥੇ ਰਥੀ, ਮਹਾਂਰਥੀ ਸੂਰਮੇ ਵੱਸਦੇ ਹਨ, ਉਥੇ ਉਹਨਾਂ ਵਿਚ **ਰਾਮ** = ਤ੍ਰੇਤੇ ਦਾ ਅਵਤਾਰ ਰਾਮਚੰਦਰ ਵੀ ਸਮਾ ਰਿਹਾ ਹੈ ਅਤੇ ਉਥੇ ਹੀ ਰਾਮ ਜੀ ਨਾਲ ਸੀਤਾ ਵਰਗੀਆਂ ਸਤੀਆਂ ਵੀ ਪ੍ਰਭੂ ਦੀ ਸਿਫ਼ਤ ਵਿਚ ਲੱਗੀਆਂ ਹੋਈਆਂ ਹਨ। ਭਾਵ ਰਾਮ ਤੇ ਸੀਤਾ ਵੀ ਕਰਮ ਖੰਡ ਵਿਚ ਹੀ ਵੱਸਦੇ ਹਨ, ਉਨ੍ਹਾਂ ਰਾਮ, ਸੀਤਾ ਅਤੇ ਹੋਰ ਬਖ਼ਸ਼ਿਸ਼ ਦੇ ਪਾਤਰ ਮਹਾਂਪੁਰਸ਼ਾਂ ਦੇ ਸਰੂਪ ਏਨੇ ਸੁੰਦਰ ਹਨ, ਜਿਨ੍ਹਾਂ ਬਾਰੇ ਕੁਝ ਵੀ ਬਿਆਨ ਨਹੀਂ ਕੀਤਾ ਜਾ ਸਕਦਾ।

**ਨ ਓਹਿ ਮਰਹਿ; ਨ ਠਾਗੇ ਜਾਹਿ॥**
**ਜਿਨ ਕੈ; ਰਾਮੁ ਵਸੈ ਮਨ ਮਾਹਿ॥**

ਅਨਵੈ ਕਰਕੇ ਅਰਥ ਲੱਗੇਗਾ :—ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ! ਉਸ ਕਰਮ ਖੰਡ ਦੀ ਅਵਸਥਾ ਵਾਲਿਆਂ ਵਿਚ ਉਹ ਪ੍ਰਮੇਸ਼ਰ ਆਪ ਵੱਸਦਾ ਹੈ ਅਤੇ ਜਿਨ੍ਹਾਂ ਦੇ ਮਨ ਵਿਚ ਉਹ ਪ੍ਰਭੂ ਵੱਸਦਾ ਹੈ, ਫਿਰ ਨਾ ਉਹ ਮਰਦੇ ਹਨ ਅਤੇ ਨਾ ਹੀ ਉਹ ਕਿਸੇ ਪਾਸੋਂ ਠੱਗੇ ਜਾਂਦੇ ਹਨ, ਭਾਵ ਉਹ ਮੌਤ ਅਤੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦੇ ਹਨ।

**ਤਿਥੈ ਭਗਤ ਵਸਹਿ; ਕੇ ਲੋਅ॥**
**ਕਰਹਿ ਅਨੰਦੁ; ਸਚਾ ਮਨਿ ਸੋਇ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਉਸ ਕਰਮ ਖੰਡ ਦੇ ਅੰਦਰ ਕਈ ਲੋਕਾਂ ਦੇ ਭਗਤ ਵੱਸਦੇ ਹਨ। ਜਿਨ੍ਹਾਂ ਦੇ ਮਨ ਵਿਚ ਉਹ ਸੱਚਾ ਪ੍ਰਭੂ ਆਪ ਵੱਸਦਾ ਹੈ, ਉਹੀ ਇਸ ਅਵਸਥਾ ਦਾ ਅਨੰਦ ਮਾਣਦੇ ਹਨ।

ਇਥੋਂ ਤਕ ਕਰਮਖੰਡ ਦਾ ਨਿਰਣਾ ਕੀਤਾ ਹੈ ਇਸ ਤੋਂ ਅੱਗੇ ਆਖ਼ਰੀ

ਮੰਜ਼ਿਲ ਸਚਖੰਡ ਦਾ ਨਿਰਣਾ ਕਰਦੇ ਹਨ :—

**ਸਚਖੰਡਿ ਵਸੈ; ਨਿਰੰਕਾਰੁ ॥**
**ਕਰਿ ਕਰਿ ਵੇਖੈ; ਨਦਰਿ ਨਿਹਾਲ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਸਾਡੇ ਇਸ ਸਿੱਖੀ ਮਾਰਗ ਦੀ ਆਖ਼ਰੀ ਮੰਜ਼ਿਲ ਸਚਖੰਡ ਹੈ। ਉਸ ਸੱਚ ਦੇ ਦੇਸ਼ ਵਿਚ ਨਿਰੰਕਾਰ ਅਕਾਲ ਪੁਰਖ ਹੀ ਵੱਸਦਾ ਹੈ। ਭਾਵ ਇਹ ਸਚਖੰਡ ਸਿਰਫ਼ ਨਿਰੰਕਾਰ ਦਾ ਹੀ ਦੇਸ਼ ਹੈ, ਉਥੇ ਕੋਈ ਅਕਾਰ, ਅਥਵਾ :—ਅਕਾਰਧਾਰੀ ਨਹੀਂ ਰਹਿ ਸਕਦਾ। ਆਪਣੇ ਸਚਖੰਡ ਦੇਸ਼ ਵਿਚ ਰਹਿੰਦਾ ਹੋਇਆ, ਉਹ ਅਕਾਲ ਪੁਰਖ ਆਪਣੇ ਸੰਤਾਂ-ਭਗਤਾਂ ਵੱਲ ਮਿਹਰ ਦੀ ਨਿਗ੍ਹਾ ਕਰ-ਕਰ ਕੇ ਵੇਖਦਾ ਹੈ ਅਤੇ **ਨਿਹਾਲ** = ਕ੍ਰਿਤਾਰਥ ਕਰਦਾ ਹੈ।

**ਤਿਥੈ ਖੰਡ ਮੰਡਲ; ਵਰਭੰਡ ॥**
**ਜੇ ਕੋ ਕਥੈ; ਤ ਅੰਤ ਨ, ਅੰਤ ॥**

ਉਸ ਸਚਖੰਡ ਨਾਲ ਸਬੰਧਤ, ਅਥਵਾ :—ਉਸ ਵਾਹਿਗੁਰੂ ਨਾਲ ਅਭੇਦ ਹੋਣ ਵਾਲੇ ਮਹਾਂਪੁਰਸ਼ਾਂ ਦੀ ਦ੍ਰਿਸ਼ਟੀ ਵਿਚ ਅਨਗਿਣਤ ਬ੍ਰਹਿਮੰਡ ਅਤੇ ਲੋਕ, ਅਥਵਾ :—ਇਹਨਾਂ ਦੇ ਅੱਗੇ ਤਕਸੀਮ ਹੋਇ ਦੇਸ਼ ਨਜ਼ਰ ਆਉਂਦੇ ਹਨ। ਜੇ ਕੋਈ ਇਨ੍ਹਾਂ ਬਾਰੇ ਕੁਝ ਕਹਿਣਾ ਚਾਹੇ ਤਾਂ ਇਨ੍ਹਾਂ ਦੇ **ਅੰਤ** = ਸਿਰੇ, ਅਥਵਾ :—ਹੱਦ ਬੰਨਿਆਂ ਦੇ **ਅੰਤ** = ਭੇਤ ਨਹੀਂ ਲੱਭਦੇ।

**ਤਿਥੈ ਲੋਅ ਲੋਅ; ਆਕਾਰ ॥**
**ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥**

ਉਸ ਸਚਖੰਡ ਦੀ ਅਵਸਥਾ ਵਿਚ **ਲੋਅ ਲੋਅ** = ਪ੍ਰਕਾਸ਼ = ਚਾਨਣ, ਅਥਵਾ :—ਨੂਰ ਦੇ ਹੀ ਅਕਾਰ ਦਿਸਦੇ ਹਨ ਅਤੇ ਉਹ ਸਾਰੇ ਹੀ ਨੂਰੀ ਅਕਾਰ ਜਿਵੇਂ-ਜਿਵੇਂ ਵਾਹਿਗੁਰੂ ਦਾ ਹੁਕਮ ਹੁੰਦਾ ਹੈ, ਉਵੇਂ-ਉਵੇਂ ਅੱਗੇ **ਕਾਰ** = ਕਿਰਤ ਕਰਦੇ ਹਨ।

**ਵੇਖੈ ਵਿਗਸੈ; ਕਰਿ ਵੀਚਾਰੁ ॥**
**ਨਾਨਕ ਕਥਨਾ; ਕਰੜਾ ਸਾਰੁ ॥੩੭॥**

ਹਜ਼ੂਰ ਫ਼ੁਰਮਾਉਂਦੇ ਹਨ, ਉਸ ਸਚਖੰਡ ਵਿਚ ਵੱਸ ਰਿਹਾ ਨਿਰੰਕਾਰ ਜੀਵਾਂ ਦੀ ਕਰਨੀ ਨੂੰ ਦੇਖ ਰਿਹਾ ਹੈ ਅਤੇ ਉਸਦੀ ਵਿਚਾਰ ਕਰਕੇ ਉਥੇ ਬੈਠਾ ਹੀ ਪ੍ਰਸੰਨ ਹੋ ਰਿਹਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਸ ਸਚਖੰਡ ਬਾਰੇ ਵਰਣਨ ਕਰਨਾ **ਸਾਰੁ** = ਫੁਲਾਦ ਵਾਂਗ ਸਖ਼ਤ ਅਤੇ ਔਖਾ ਹੈ। ਜਿਵੇਂ ਫੁਲਾਦ ਖਾਣਾ ਔਖਾ ਹੈ, ਉਸੇ ਤਰ੍ਹਾਂ ਸਚਖੰਡ ਦਾ ਜ਼ਿਕਰ ਕਰਨਾ ਵੀ ਬਹੁਤ ਔਖਾ ਹੈ।

ਇਥੋਂ ਤੱਕ ਪੰਜ ਖੰਡਾਂ ਦਾ ਨਿਰਣਾ ਸੰਪੂਰਨ ਹੋਇਆ ਹੈ। ਧਰਮ ਖੰਡ, ਧਰਮੀਆਂ ਦਾ ਦੇਸ਼ ਅਤੇ ਗਿਆਨ ਖੰਡ, ਗਿਆਨ ਵਾਲਿਆਂ ਦਾ ਦੇਸ਼ ਹੈ। ਸਰਮ ਖੰਡ, ਵੈਰਾਗ, ਅਥਵਾ :—ਸਿੱਖੀ ਦੀ ਘਾਲ ਕਮਾਈ ਕਰਨ ਵਾਲਿਆਂ ਦਾ ਦੇਸ਼ ਹੈ ਅਤੇ ਕਰਮ ਖੰਡ ਬਖ਼ਸ਼ਿਸ਼ ਵਾਲਿਆਂ ਦਾ ਲੋਕ ਹੈ। ਸਚਖੰਡ ਉਸ ਅਕਾਲ ਪੁਰਖ ਵਿਚ ਅਭੇਦ ਹੋਣ ਵਾਲਿਆਂ ਦਾ ਅਸਥਾਨ ਹੈ।

ਅੱਗੇ ਅਖ਼ੀਰਲੀ ਪਉੜੀ ਵਿਚ ਮਨੁੱਖੀ ਜੀਵਨ ਦੀ ਘਾੜਤ ਨੂੰ ਘੜਨ ਵਾਸਤੇ, ਟਕਸਾਲ ਦੀ ਕਰੰਸੀ ਤਿਆਰ ਕਰਨ ਦੇ ਦ੍ਰਿਸ਼ਟਾਂਤ ਦੁਆਰਾ ਪਵਿੱਤਰ ਉਪਦੇਸ਼ ਦਿੰਦੇ ਹਨ।

ਅਰਥ ਇਸ ਪੰਗਤੀ ਤੋਂ ਸ਼ੁਰੂ ਕਰਨਾ:—

**ਘੜੀਐ ਸਬਦੁ; ਸਚੀ ਟਕਸਾਲ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਸਿਧ ਲੋਕੋ ! ਆਪਣੇ ਜੀਵਨ ਦੇ ਸਿੱਕੇ ਨੂੰ ਸਾਧਸੰਗਤ ਰੂਪ ਸੱਚੀ ਟਕਸਾਲ ਵਿਚ ਗੁਰ ਉਪਦੇਸ਼ ਰਾਹੀਂ ਘੜਨਾ ਹੈ। ਕਿਸ ਤਰ੍ਹਾਂ ਘੜਨਾ ਹੈ ? ਉਹ ਪਹਿਲੀਆਂ ਪੰਗਤੀਆਂ ਵਿਚ ਨਿਰਣਾ ਕਰਦੇ ਹਨ :—

**ਜਤੁ ਪਾਹਾਰਾ; ਧੀਰਜੁ ਸੁਨਿਆਰੁ ॥**
**ਅਹਰਣਿ ਮਤਿ; ਵੇਦੁ ਹਥੀਆਰੁ ॥**

**ਜਤੁ** = ਬ੍ਰਹਮਚਰਜ, ਅਥਵਾ :—ਗੁਰਮਤਿ ਦਾ ਜਤੁ, *'ਏਕਾ ਨਾਰੀ ਜਤੀ'* ਹੋਣਾ, ਇਹ **ਪਾਹਾਰਾ** = ਸੁਨਿਆਰੇ ਦੀ ਭੱਠੀ, ਅਥਵਾ :—ਦੁਕਾਨ ਹੈ ਅਤੇ ਮਨ ਵਿੱਚੋਂ ਬਿਪਤਾ ਪੈਣ 'ਤੇ ਧੀਰਜ ਰੱਖਣਾ, ਇਹੀ ਸੁਨਿਆਰਾ ਹੈ। ਅਥਵਾ :—ਧੀਰਜ ਵਾਲਾ ਮਨ ਹੀ ਸੁਨਿਆਰਾ ਹੈ। **ਅਹਰਣਿ ਮਤਿ** = ਅਡੋਲ ਨਿਸ਼ਚੇ ਵਾਲੀ ਬੁੱਧੀ ਅਹਿਰਣ ਹੈ ਅਤੇ **ਵੇਦੁ** = ਦੈਵੀ ਗਿਆਨ ਹਥੌੜਾ ਹੈ।

**ਭਉ ਖਲਾ; ਅਗਨਿ ਤਪ ਤਾਉ ॥**
**ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ ॥**

ਹਜ਼ੂਰ ਫ਼ੁਰਮਾਉਂਦੇ ਹਨ, ਵਾਹਿਗੁਰੂ ਦਾ ਭੈ **ਖਲਾ** = ਧੌਂਕਣੀ ਹੈ, ਇਸ ਰਾਹੀਂ **ਤਪ** = ਗੁਰੂ ਕੀ ਸੇਵਾ, ਅਥਵਾ :—ਧਰਮ ਦੀ ਕਿਰਤ ਕਰਨੀ, ਇਹ ਅੱਗ ਨੂੰ ਬਾਲਣਾ ਹੈ। **ਭਾਂਡਾ ਭਾਉ** = ਪ੍ਰੇਮ ਦੀ ਕੁਠਾਲੀ ਹੈ, ਇਸ ਵਿਚ **ਅੰਮ੍ਰਿਤੁ** = ਸੋਨੇ ਵਾਂਗ ਸ਼ੁਧ ਜੀਵਨ, ਅਥਵਾ :—ਗੁਰ-ਉਪਦੇਸ਼ ਰੂਪ ਸੋਨਾ ਢਾਲ ਲਉ।

**ਘੜੀਐ ਸਬਦੁ; ਸਚੀ ਟਕਸਾਲ ॥**

ਇਸ ਪ੍ਰਕਾਰ ਸਾਧਸੰਗਤ ਰੂਪ ਸੱਚੀ ਟਕਸਾਲ ਵਿਚ **ਸਬਦੁ** = ਗੁਰ-ਉਪਦੇਸ਼ ਦੀ ਧਾਰਨਾ ਵਾਲਾ ਉੱਚੇ ਸੁੱਚੇ ਜੀਵਨ ਦਾ ਸਿੱਕਾ ਘੜਿਆ ਜਾਂਦਾ ਹੈ।

**ਜਿਨ ਕਉ ਨਦਰਿ ਕਰਮੁ; ਤਿਨ ਕਾਰ ॥**
**ਨਾਨਕ ਨਦਰੀ; ਨਦਰਿ ਨਿਹਾਲ ॥੩੮॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਜਿਨ੍ਹਾਂ 'ਤੇ ਉਸ ਵਾਹਿਗੁਰੂ ਦੀ **ਨਦਰਿ ਕਰਮੁ** = ਮਿਹਰ ਭਰੀ ਨਿਗ੍ਹਾ ਹੁੰਦੀ ਹੈ, ਉਨ੍ਹਾਂ ਦੀ ਹੀ ਕੀਤੀ ਹੋਈ **ਕਾਰ** = ਮਿਹਨਤ, ਸਿੱਖੀ ਦੀ ਘਾਲ-ਕਮਾਈ ਸਫ਼ਲ ਹੁੰਦੀ ਹੈ ਅਤੇ ਉਨ੍ਹਾਂ 'ਤੇ ਹੀ **ਨਦਰੀ** = ਨਦਰਿ ਦੇ ਮਾਲਕ ਵਾਹਿਗੁਰੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਜਿਸ ਕਰਕੇ ਉਹ **ਨਿਹਾਲ** = ਕਿਰਤ ਕਿਰਤ ਹੋ ਜਾਂਦੇ ਹਨ।

ਇਸ ਪਉੜੀ ਵਿਚ ਸਤਿਗੁਰੂ ਜੀ ਨੇ ਜੀਵਨ ਦੀ ਘਾੜਤ ਨੂੰ ਟਕਸਾਲੀ ਸਿੱਕੇ ਨਾਲ ਘੜੇ ਜਾਣ ਨਾਲ ਤਸ਼ਬੀਹ ਦਿੱਤੀ ਹੈ, ਅਤੇ ਉਸਦਾ ਸਾਰਾ ਪ੍ਰਕਾਰ ਵਰਣਨ ਕੀਤਾ ਹੈ। ਜਿਵੇਂ ਸੱਚੀ ਟਕਸਾਲ ਦਾ ਸਿੱਕਾ ਸ਼ਾਹੀ ਖ਼ਜ਼ਾਨੇ ਵਿਚ ਪ੍ਰਵਾਣ ਹੋ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ, ਅਥਵਾ :—ਸੰਗਤ ਰੂਪ ਸੱਚੀ ਟਕਸਾਲ ਵਿਚ ਘੜੇ ਹੋਏ ਸੱਚੇ ਜੀਵਨ ਦੇ ਸਿੱਕੇ 'ਤੇ ਅਕਾਲ ਪੁਰਖ ਪਾਤਸ਼ਾਹ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ। ਉਹੀ ਜੀਵਨ ਦਾ ਸਿੱਕਾ ਸੱਚੀ ਦਰਗਾਹੇ ਵੀ ਪ੍ਰਵਾਨ ਹੋ ਜਾਂਦਾ ਹੈ। ਇਹੀ ਆਖ਼ਰੀ ਪਉੜੀ ਵਿਚ ਕਥਨ ਕੀਤਾ ਹੈ।

## ਸਲੋਕੁ ॥

ਇਹ ਸਲੋਕ ਜਪੁਜੀ ਸਾਹਿਬ ਨਾਲ ਸਬੰਧਤ ਲਿਖਿਆ ਗਿਆ ਹੈ। ਸਲੋਕ ਪਿੰਗਲ ਅਨੁਸਾਰ ਇਕ ਪ੍ਰਕਾਰ ਦਾ ਛੰਦ ਮੰਨਿਆ ਹੈ, ਜਿਸਦੀ ਵੰਨਗੀ ਦੋਹਰੇ ਨਾਲ ਮਿਲਦੀ-ਜੁਲਦੀ ਹੈ। ਸਲੋਕ ਪਦ ਦਾ ਅਰਥ ਸ੍ਵੈ + ਲੋਕ, ਅਥਵਾ :—ਬੈਕੁੰਠ ਵੀ ਕੀਤਾ ਜਾਂਦਾ ਹੈ। ਸਲੋਕ ਇਕ ਪ੍ਰਕਾਰ ਦੀ ਮੁਕਤੀ ਦਾ ਵੀ ਵਾਚਕ ਹੈ। ਮੁਖ ਅਰਥ ਕਾਵਿ ਦਾ ਇਕ ਛੰਦ ਹੀ ਸਮਝਣਾ।

ਇਸ ਸਲੋਕ ਅੰਦਰ ਸਿਧਾਂਤ ਰੂਪ ਵਿਚ ਸਮੁੱਚੀ ਰਚਨਾ ਦੀ ਸਿਰਜਨਾ ਦਾ ਉਪਾਦਾਨ ਅਤੇ ਨਮਿਤ ਕਾਰਨ, ਦਾਈ ਦਾਏ ਦਾ ਜ਼ਿਕਰ, ਨੇਕੀ ਤੇ ਬਦੀ ਦਾ ਫਲ ਅਤੇ ਅਖ਼ੀਰ ਵਿਚ ਨਾਮ ਦੀ ਮਹਿਮਾ ਪ੍ਰਗਟਾਈ ਹੈ। ਸਭ ਤੋਂ ਪਹਿਲਾਂ ਵਿਸ਼ਵ ਦੇ ਗੁਰੂ ਦਾ ਜ਼ਿਕਰ ਕਰਦੇ ਹਨ :—

**ਪਵਣੁ ਗੁਰੂ, ਪਾਣੀ ਪਿਤਾ;**
**ਮਾਤਾ ਧਰਤਿ ਮਹਤੁ ॥**

ਐ ਸਿੱਧ ਲੋਕੋ ! ਸਾਰੇ ਸੰਸਾਰ ਦਾ ਗੁਰੂ ਪੌਣ ਹੈ, ਕਿਉਂਕਿ ਪੌਣ ਤੋਂ ਸ਼ਬਦ ਦੀ ਉਤਪਤੀ ਮੰਨੀ ਹੈ ਤੇ ਸ਼ਬਦ, ਅਥਵਾ :—ਬਾਣੀ ਸਾਰੇ ਜਗਤ ਦਾ ਗੁਰੂ ਹੈ। ਅਧਿਆਤਮਕ ਗਰੰਥਾਂ ਵਿਚ ਬਾਣੀ ਚਾਰ ਪ੍ਰਕਾਰ ਦੀ ਮੰਨੀ ਹੈ—ਪਰਾ, ਪਸੰਤੀ, ਮਧਮਾ ਤੇ ਬੈਖਰੀ, ਜਿਸ ਤੋਂ ਮਨੁੱਖੀ ਚੇਤਨਾ ਨੂੰ ਸੇਧ,

ਸਿਖਿਆ, ਪ੍ਰੇਰਨਾ ਅਤੇ ਗਿਆਨ ਪ੍ਰਾਪਤ ਹੁੰਦਾ ਹੈ। ਇਸ ਬਾਣੀ ਦਾ ਉਥਾਨ ਨਾਭੀ ਵਿਚ ਦੈਵੀ ਪਵਨ, ਅਥਵਾ :—ਰੱਬੀ ਚੇਤਨਾ ਤੋਂ ਮੰਨਿਆ ਹੈ। ਇਸ ਲਈ ਇਥੇ ਗੁਰੂ ਮਹਾਰਾਜ ਜੀ ਪਵਨ ਨੂੰ, ਭਾਵ ਦੈਵੀ ਚੇਤਨਾ ਨੂੰ ਹੀ ਸੰਸਾਰ ਦਾ ਗੁਰੂ ਆਖ ਰਹੇ ਹਨ ਅਤੇ **ਪਾਣੀ ਪਿਤਾ** = ਜਲ ਨੂੰ ਸਾਰੀ ਰਚਨਾ ਦਾ ਉਪਾਦਾਨ ਕਾਰਨ ਲਿਖ ਰਹੇ ਹਨ, ਕਿਉਂਕਿ ਸੰਸਾਰ ਦੀ ਹਰ ਵਸਤੂ ਪਾਣੀ ਤੋਂ ਪੈਦਾ ਹੋਈ ਮੰਨੀ ਜਾਂਦੀ ਹੈ। ਇਸ ਸਿਧਾਂਤ ਨੂੰ ਸਾਇੰਸ ਨੇ ਵੀ ਸਵੀਕਾਰ ਕੀਤਾ ਹੈ ਕਿ ਜੀਵਨ ਜਲ ਤੋਂ ਹੀ ਸ਼ੁਰੂ ਹੁੰਦਾ ਹੈ। ਯਥਾ :—

੧. *'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੭੨]

੨. *'ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥'*

[ਸਿਰੀ ਰਾਗੁ ਮਹਲਾ ੧, ਅੰਗ—੧੯]

**ਮਾਤਾ ਧਰਤਿ ਮਹਤੁ** = ਹਜ਼ੂਰ ਫ਼ੁਰਮਾਉਂਦੇ ਹਨ, ਸਮੁੱਚੇ ਸੰਸਾਰ ਦੀ ਇਹ ਧਰਤੀ ਹੀ **ਮਹਤੁ** = ਵੱਡੀ ਮਾਂ ਹੈ। ਕਿਉਂਕਿ ਹਰ ਜੀਵ ਅਤੇ ਹਰ ਚੀਜ਼ ਧਰਤੀ ਦੀ ਕੁੱਖ ਤੋਂ ਹੀ ਪੈਦਾ ਹੁੰਦੀ ਹੈ ਅਤੇ ਇਸੇ ਧਰਤੀ ਦੀ ਬੁੱਕਲ ਵਿਚ ਵਧਦੀ, ਪਲਦੀ ਅਤੇ ਮੌਲਦੀ ਹੈ। ਅਖ਼ੀਰ ਇਸੇ ਹੀ ਧਰਤੀ ਦੀ ਗੋਦ ਵਿਚ ਸਮਾ ਜਾਂਦੀ ਹੈ।

## ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਦਿਨ **ਦਾਇਆ** = ਖਿਡਾਵਾ ਹੈ, ਜੋ ਸਾਰੇ ਸੰਸਾਰ ਦੇ ਜੀਵਾਂ ਨੂੰ ਕਾਰ ਵਿਹਾਰਾਂ ਦੀ ਖੇਡ ਖਿਡਾ ਰਿਹਾ ਹੈ। ਸਾਰੇ ਸੰਸਾਰ ਦਾ ਦਿਲ ਪ੍ਰਚਾਵਾ ਕਰਨ ਵਾਲੀ ਅਤੇ ਸੁਵਾਣ ਵਾਲੀ ਦਾਈ ਰਾਤ ਹੈ, ਕਿਉਂਕਿ ਲੋਕ ਦਿਨੇ ਕੰਮ ਕਰਦੇ ਹਨ ਅਤੇ ਰਾਤ ਨੂੰ ਅਰਾਮ ਕਰਦੇ ਹਨ, ਇਸ ਲਈ ਦਿਨ ਤੇ ਰਾਤ ਦੋਵੇਂ ਹੀ ਦਾਈ ਅਤੇ ਦਾਇਆ ਹਨ।

## ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਇਸ ਸੰਸਾਰ ਵਿਚ ਇਹ ਜੀਵ ਜਿੰਨੀਆਂ ਵੀ ਨੇਕੀਆਂ ਅਤੇ ਬਦੀਆਂ ਕਰਦੇ ਹਨ, ਉਹ ਸਾਰੇ ਧਰਮਰਾਜ ਦੀ ਕਚਹਿਰੀ ਵਿਚ ਪੇਸ਼ ਹੁੰਦੇ ਹਨ ਅਤੇ ਧਰਮਰਾਜ ਉਸ ਅਕਾਲ ਪੁਰਖ ਦੀ ਹਜ਼ੂਰੀ ਵਿਚ, ਭਾਵ ਉਸ ਪ੍ਰਭੂ ਦੇ ਭੈ ਅਤੇ ਹੁਕਮ ਵਿਚ ਨੇਕੀਆਂ ਤੇ ਬਦੀਆਂ ਨੂੰ ਵਾਚਦਾ ਹੈ। ਭਾਵ ਪਰਖ, ਅਥਵਾ :—ਪੜਤਾਲ ਕਰਦਾ ਹੈ।

## ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥

ਇਹ ਜੀਵ ਆਪੋ ਆਪਣੀ ਪੁੰਨ-ਪਾਪ ਅਤੇ ਨੇਕੀ-ਬਦੀ ਦੀ ਕਰਣੀ ਕਰਕੇ, ਕੋਈ ਰੱਬ ਦੇ ਨੇੜੇ ਅਤੇ ਕੋਈ ਦੂਰ ਹੋ ਜਾਂਦਾ ਹੈ। ਇਸਦਾ ਭਾਵ ਇਹ ਹੈ ਕਿ ਨੇਕੀ ਕਰਨ ਵਾਲਾ ਰੱਬ ਦੇ ਨੇੜੇ ਅਤੇ ਬਦੀ ਕਰਨ ਵਾਲਾ ਦੂਰ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਨੇਕੀ ਤੇ ਬਦੀ ਰੱਬ ਦੇ ਨੇੜੇ ਅਤੇ ਦੂਰ ਹੀ ਰੱਖ ਸਕਦੀ ਹੈ, ਉਸ ਵਾਹਿਗੁਰੂ ਵਿਚ ਅਭੇਦ ਨਹੀਂ ਕਰ ਸਕਦੀ, ਜਿਸਨੇ ਵਾਹਿਗੁਰੂ ਵਿਚ ਅਭੇਦ ਹੋਣਾ ਹੋਵੇ, ਅਥਵਾ :—ਰੱਬੀ ਦਰਗਾਹ ਵਿਚ ਸੁਰਖ਼ਰੂ ਹੋਣਾ ਹੋਵੇ, ਉਸ ਲਈ ਪ੍ਰਭੂ ਦਾ ਨਾਮ ਹੀ ਸਹਾਈ ਹੁੰਦਾ ਹੈ। ਜਿਵੇਂ ਕਿ ਅਖ਼ੀਰਲੀਆਂ ਪੰਗਤੀਆਂ ਵਿਚ ਫ਼ੁਰਮਾਉਂਦੇ ਹਨ :—

## ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥
## ਨਾਨਕ ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥

ਐ ਸਿੱਧ ਲੋਕੋ ! ਜਿਨ੍ਹਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ **ਮਸਕਤਿ** = ਮਿਹਨਤ ਸਫ਼ਲੀ ਕਰਕੇ ਗਏ ਹਨ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਐ ਸਿੱਧ ਲੋਕੋ ! ਉਨ੍ਹਾਂ ਨਾਮ ਜਪਣ ਵਾਲਿਆਂ ਦੇ ਲੋਕ-ਪ੍ਰਲੋਕ ਵਿਚ ਮੁਖ ਸੁਰਖ਼ਰੂ ਹੁੰਦੇ ਹਨ। ਭਾਵ ਉਨ੍ਹਾਂ ਦੇ ਚਿਹਰੇ 'ਤੇ ਨੂਰ ਤੇ ਜ਼ਹੂਰ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਯਥਾ :—

*'ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥*
*ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥'*

[ਸਲੋਕ ਮਹਲਾ ੪, ਅੰਗ—੧੪੨੨]

ਅਤੇ ਕਿੰਨੀ ਹੋਰ ਸ੍ਰਿਸ਼ਟੀ ਵੀ ਉਨ੍ਹਾਂ ਦੇ ਨਾਲ ਛੁੱਟ ਜਾਂਦੀ ਹੈ। ਯਥਾ :—

*'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥'* *

[ਗਉੜੀ ਸੁਖਮਨੀ ਮ: ੫, ਅੰਗ—੨੯੫]

ਵਾਹਿਗੁਰੂ ਜੀ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥



---

* ਇਥੇ ਭਾਈ ਮੰਞ ਜੀ ਦੀ ਸਾਖੀ ਲਾਉ ਜੀ :—

*'ਮੰਞ ਪਿਆਰਾ ਗੁਰੂ ਨੂੰ ਗੁਰੁ ਮੰਞ ਪਿਆਰਾ ॥*
*ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੨, ਅੰਸੂ-੪੪, ਜਿਲਦ-੬, ਪੰਨਾ—੧੮੨੩]

੧ੴ ਸਤਿਗੁਰ ਪ੍ਰਸਾਦਿ ॥

# ਜਾਪੁ ਸਾਹਿਬ

**ਉਥਾਨਕਾ** : ਜਾਪ ਸਾਹਿਬ ਅੰਮ੍ਰਿਤ ਦੀਆਂ ਬਾਣੀਆਂ ਅਤੇ ਨਿਤਨੇਮ ਦੀਆਂ ਬਾਣੀਆਂ ਵਿਚੋਂ ਦੂਜੇ ਨੰਬਰ 'ਤੇ ਹੈ। ਇਸ ਬਾਣੀ ਵਿਚ ਅਕਾਲ ਪੁਰਖ ਦੀ ਉਸਤਤਿ ਹੈ, ਇਹ ਬਾਣੀ ਨਮਸਕਾਰ ਨਾਲ ਸਬੰਧਿਤ ਉਚਾਰਨ ਕੀਤੀ ਹੈ। ਕਲਗੀਧਰ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਈਆਂ ਬਾਣੀਆਂ ਵਿੱਚੋਂ ਪ੍ਰਥਮ ਅਤੇ ਪ੍ਰਧਾਨ ਬਾਣੀ ਹੈ। ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਪ੍ਰਧਾਨ ਬਾਣੀ ਸ੍ਰੀ ਜਪੁਜੀ ਸਾਹਿਬ ਹੈ, ਉਸੇ ਤਰ੍ਹਾਂ ਦਸਮ ਗ੍ਰੰਥ ਦੀ ਪ੍ਰਧਾਨ ਬਾਣੀ ਜਾਪੁ ਸਾਹਿਬ ਹੈ। ਜਪੁ ਅਤੇ ਜਾਪੁ ਦੋਨਾਂ ਬਾਣੀਆਂ ਦੇ ਨਾਮ ਵੀ ਮਿਲਦੇ-ਜੁਲਦੇ ਹਨ। ਜਪੁ ਦਾ ਅਰਥ ਹੈ—ਜਪਣ ਯੋਗ, ਅਥਵਾ :—ਪੜ੍ਹਣ ਯੋਗ ਬਾਣੀ, ਰੋਜ਼ਾਨਾ ਪੜ੍ਹੀ ਜਾਣ ਵਾਲੀ ਪਵਿੱਤਰ ਬਾਣੀ, ਅਤੇ ਜਾਪੁ ਪਦ ਦਾ ਅਰਥ ਹੈ—ਲਗਾਤਾਰ ਇਕ ਰਸ ਅਤੇ ਨਿਰੰਤਰ ਪੜ੍ਹੀ ਜਾਣ ਵਾਲੀ ਬਾਣੀ।

ਅਧਿਆਤਮਕ ਪੱਖ ਤੋਂ ਇਹ ਬਾਣੀ ਸੁਰਤ ਨੂੰ ਅਕਾਲ ਪੁਰਖ ਨਾਲ ਜੋੜਨ ਵਾਲੀ ਹੈ। ਸਿਧਾਂਤਕ ਪੱਖ ਤੋਂ ਇਹ ਬਾਣੀ ਅਕਾਲ ਪੁਰਖ ਦੀ ਸਿਫ਼ਤ-ਸਲਾਹ, ਭਗਤੀ ਅਤੇ ਨਾਮ-ਸਰੂਪ ਹੈ। ਭਾਸ਼ਾ ਦੇ ਪੱਖ ਤੋਂ ਇਹ ਬਾਣੀ ਅਨੇਕ ਭਾਸ਼ਾਵਾਂ ਨਾਲ ਸੰਮਿਲਤ ਅਤੇ ਸਬੰਧਿਤ ਹੈ। ਭਾਸ਼ਾ ਵਿਗਿਆਨੀਆਂ ਦੇ ਖ਼ਿਆਲ ਮੁਤਾਬਿਕ ਇਸ ਬਾਣੀ ਵਿਚ ਸੱਤ ਦੇ ਕਰੀਬ ਭਾਸ਼ਾ ਵਰਤੀਆਂ ਹਨ ਅਤੇ ਹਰੇਕ ਭਾਸ਼ਾ ਦੇ ਵਿਤਕਰੇ ਨੂੰ ਖ਼ਤਮ ਕਰਕੇ ਹਰ ਇਕ ਭਾਸ਼ਾ ਵਿਚ ਵਾਹਿਗੁਰੂ ਦੀ ਉਸਤਤਿ ਕਰਨ ਦਾ ਆਦੇਸ਼ ਅਤੇ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ।

ਇਸ ਬਾਣੀ ਦਾ ਸਿਰਜਣਾ ਕਾਲ ਸੰਮਤ ੧੭੫੬ ਬਿਕ੍ਰਮੀ (੧੬੯੯ ਈਸਵੀ) ਤੋਂ ਕੁਝ ਸਮਾਂ ਪਹਿਲਾਂ ਜਾਪਦਾ ਹੈ

ਸੰਪ੍ਰਦਾਇ ਵਿਚ ਇਸ ਬਾਣੀ ਦੇ ਉਚਾਰਨ ਬਾਰੇ ਮਹਾਂਪੁਰਖ ਇਸ ਤਰ੍ਹਾਂ ਦੱਸਦੇ ਹਨ :—

ਇਕ ਸਮੇਂ ਕਲਗੀਧਰ ਪਾਤਿਸ਼ਾਹ ਚੋਜੀ ਪ੍ਰੀਤਮ ਆਪਣੀ ਮੌਜ ਵਿਚ ਬਿਰਾਜਮਾਨ ਸਨ। ਕੁਝ ਪ੍ਰੇਮੀ ਸਿੱਖਾਂ ਨੇ ਗੁਰੂ ਚਰਨਾਂ ਵਿਚ ਸਨਿਮਰ ਬੇਨਤੀ ਕੀਤੀ, "ਹੇ ਕਲਗੀਧਰ ਪਾਤਿਸ਼ਾਹ ! ਜਿਵੇਂ ਆਪ ਜੀ ਨੇ ਪਹਿਲੇ ਸਰੂਪਾਂ ਵਿਚ ਪਵਿੱਤਰ ਬਾਣੀ ਉਚਾਰਨ ਕੀਤੀ ਹੈ, ਜਿਸਨੂੰ ਪੰਜਵੇਂ ਸਰੂਪ ਵਿਚ ਇਕੱਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਤਿਆਰ ਕੀਤਾ, ਬੇਅੰਤ ਸੰਗਤਾਂ ਉਸ ਬਾਣੀ ਨੂੰ ਪੜ੍ਹ, ਸੁਣ, ਵਿਚਾਰ ਕੇ ਮਨ ਨਿਰਮਲ ਅਤੇ ਸ਼ਾਂਤ ਕਰਦੀਆਂ ਹਨ। ਆਪ ਇਸ ਦਸਵੇਂ ਸਰੂਪ ਵਿਚ ਵੀ ਜਨਮ-ਮਰਨ ਦੇ ਦੁਖ ਨੂੰ ਮੇਟਣ ਵਾਲੀ ਅਤੇ ਜੀਵਨ-ਮੁਕਤੀ ਦਾ ਅਨੰਦ ਬਖ਼ਸ਼ਣ ਵਾਲੀ ਪਵਿੱਤਰ ਬਾਣੀ ਉਚਾਰਨ ਕਰੋ।" ਤਾਂ ਹਜ਼ੂਰ ਨੇ ਸਭ ਤੋਂ ਪਹਿਲਾਂ ਇਹ ਪਵਿੱਤਰ ਬਾਣੀ ਉਚਾਰਨ ਕੀਤੀ।

ਇਸ ਬਾਣੀ ਦਾ ਬੀਜ, ੧ੴ ਹੈ। ਸ਼ਕਤੀ, ਪੰਜ ਪਿਆਰੇ ਹਨ; ਦੇਵਤਾ, ਅਕਾਲ ਪੁਰਖ; ਰਿਖੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਅਤੇ ਪੜ੍ਹਨ ਦੀ ਵਿਧੀ, ਚਿਤ ਬਿਰਤੀ ਨੂੰ ਪ੍ਰਭੂ ਚਰਨਾਂ ਵਿਚ ਟਿਕਾ ਕੇ, ਬੇਨਤੀ ਪੂਰਬਕ ਅਕਾਲ ਪੁਰਖ ਦੇ ਸਨਮੁਖ ਉਚਾਰਨ ਕਰਨੀ। ਨਾਲ ਭਾਵਨਾ ਇਹ ਰੱਖਣੀ ਕਿ ਕਲਗੀਧਰ ਪਾਤਿਸ਼ਾਹ ਆਪ ਇਹ ਬਾਣੀ ਉਚਾਰ ਰਹੇ ਹਨ ਅਤੇ ਦਾਸ ਹੱਥ ਜੋੜ ਕੇ ਸੁਣ ਰਿਹਾ ਹੈ। ਆਪਣੇ ਮਨ ਦੇ ਸੰਕਲਪ ਮੇਟ ਕੇ ਇਹ ਜਾਨਣਾ ਕਿ ਇਹ ਮੇਰੇ ਸਰੂਪ ਲੱਛਣ ਹੋ ਰਹੇ ਹਨ। ਮਨ ਨੂੰ ਨੀਵਾਂ ਰੱਖ ਕੇ, ਮੱਤ ਨੂੰ ਮਤਿ-ਪਤਿ ਦੇ ਰਾਖੇ ਅਕਾਲ ਪੁਰਖ ਨਾਲ ਜੋੜਨਾ ਅਤੇ ਇਹ ਭਰੋਸਾ ਰੱਖਣਾ ਕਿ ਦਾਸ ਬਾਣੀ ਪੜ੍ਹ ਰਿਹਾ ਹੈ ਅਤੇ ਕਲਗੀਧਰ ਪਾਤਿਸ਼ਾਹ ਮੇਰੇ ਕੋਲ ਬੈਠ ਕੇ ਸੁਣ ਰਹੇ ਹਨ।

ਅੱਗੇ ਆਦਿ ਬਾਣੀ ਦਾ ਪ੍ਰਧਾਨ ਮੰਗਲਾਚਰਨ ਕਰ ਰਹੇ ਹਨ :—

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ, ਓ = ਸਾਰਿਆਂ ਦਾ ਪ੍ਰਕਾਸ਼ਕ, **ਸਤਿਗੁਰ ਪ੍ਰਸਾਦਿ** = ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਅੱਗੇ ਦਸਮ ਬਾਣੀ ਦਾ ਪ੍ਰਧਾਨ ਮੰਗਲਾਚਰਨ ਕਰ ਰਹੇ ਹਨ :—

## ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਉਸ ਸਮਰੱਥ ਅਤੇ ਸਰਬ-ਸ਼ਕਤੀਮਾਨ **ਸ੍ਰੀ** = ਸ਼੍ਰੋਮਣੀ **ਵਾਹਿਗੁਰੂ** = ਅਕਾਲ ਪੁਰਖ **ਜੀ ਕੀ** = ਜੀ* ਦੀ ਸਦਾ ਹੀ **ਫਤਹ** = ਜਿੱਤ ਹੈ। ਜੇਕਰ ਇਹ ਜੀਵ ਵੀ ਉਸ ਵਾਹਿਗੁਰੂ 'ਤੇ ਪੂਰਨ ਭਰੋਸਾ ਕਰ ਲਵੇ ਤਾਂ ਇਸਦੀ ਵੀ ਹਮੇਸ਼ਾਂ ਜਿੱਤ ਹੋ ਸਕਦੀ ਹੈ।

## ਜਾਪੁ ॥

ਬਾਣੀ ਦਾ ਨਾਮ ਹੈ।

## ਸ੍ਰੀ ਮੁਖਵਾਕ ਪਾਤਿਸਾਹੀ ੧੦† ॥

ਇਹ ਪਵਿੱਤਰ ਬਾਣੀ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ, ਆਪਣੇ ਪਵਿੱਤਰ ਸੁਭਾਇਮਾਨ ਮੁਖ ਤੋਂ ਉਚਾਰਨ ਕੀਤੀ ਹੈ।

## ਛਪੈ ਛੰਦ ॥

ਛੰਦ ਦਾ ਨਾਮ ਛਪੈ ਹੈ।

---

* ਜੀ, ਸਤਿਕਾਰ ਦਾ ਬੋਧਕ ਪਦ ਹੈ।

† 'ਪਾਤਿਸਾਹੀ ੧੦' ਦਾ ਪਾਠ ਪਾਤਸ਼ਾਹੀ ਦਸਵੀਂ ਕਰਨਾ ਚਾਹੀਦਾ ਹੈ, ਜਿਵੇਂ ਆਦਿ ਬਾਣੀ ਵਿਚ ਮਹਲਾ ੧, ੨ ਦਾ ਪਾਠ ਮਹੱਲਾ ਪਹਿਲਾ, ਦੂਜਾ ਕੀਤਾ ਜਾਂਦਾ ਹੈ। 'ਪਾਤਿਸਾਹੀ ਦਸ' ਓਨਾ ਹੀ ਅਸ਼ੁੱਧ ਹੈ, ਜਿੰਨਾ ਕਿ ਮਹੱਲਾ ੧, ੨ (ਇਕ, ਦੋ)।

## ਤ੍ਵ ਪ੍ਰਸਾਦਿ ॥

ਇਹ ਬਾਣੀ ਮੈਂ ਤੇਰੀ ਕਿਰਪਾ ਨਾਲ ਉਚਾਰ ਰਿਹਾ ਹਾਂ। ਇਹ ਲਫ਼ਜ਼ ਨਿਮਰਤਾ ਦੇ ਸੂਚਕ ਹਨ।

ਪਹਿਲੇ ਛੰਦ ਵਿਚ ਅਕਾਲ ਪੁਰਖ ਦੇ ਸਨਮੁਖ ਨਿਮਰਤਾ ਪੂਰਬਕ ਉਸਤਤਿ ਕੀਤੀ ਹੈ :—

**ਚਕ੍ਰ ਚਿਹਨ ਅਰੁ ਬਰਨ ਜਾਤ ; ਅਰੁ ਪਾਤ ਨਹਿਨ ਜਿਹ ॥**

ਹੇ ਵਾਹਿਗੁਰੂ! ਤੂੰ ਐਸਾ ਸਰੂਪ ਹੈਂ, ਜਿਸਦਾ ਨਾਂ ਕੋਈ **ਚਕ੍ਰ ਚਿਹਨ** = ਹੱਥਾਂ, ਅਥਵਾ :—ਪੈਰਾਂ ਦੀਆਂ ਉਂਗਲੀਆਂ, ਅਥਵਾ :—ਤਲੀਆਂ ਵਿਚ ਗੋਲ ਲਕੀਰਾਂ ਦੇ ਨਿਸ਼ਾਨ ਦਿਸਦੇ ਹਨ ਅਤੇ ਨਾ ਹੀ ਕੋਈ ਵਰਨ-ਆਸ਼ਰਮ, ਅਥਵਾ :—**ਬਰਨ** = ਰੰਗ-ਰੂਪ ਹੀ ਦਿਸਦਾ ਹੈ। ਜਿਸ ਆਪ ਜੀ ਦੀ ਜਾਤ-ਪਾਤ ਵੀ ਕੋਈ ਨਹੀਂ ਹੈ।

**ਰੂਪ ਰੰਗ ਅਰੁ ਰੇਖ ਭੇਖ; ਕੋਊ ਕਹਿ ਨ ਸਕਤਿ ਕਿਹ ॥**

ਹੇ ਵਾਹਿਗੁਰੂ ! ਤੇਰਾ ਰੂਪ-ਰੰਗ, **ਰੇਖ ਭੇਖ** = ਮਛ-ਕਛ ਆਦਿਕ ਰੇਖਾ ਅਤੇ ਤੇਰਾ ਕਾਲਾ-ਪੀਲਾ ਪਹਿਰਾਵਾ **ਕਿਹ** = ਕਿਹੋ ਜਿਹਾ ਹੈ, ਇਸ ਬਾਰੇ ਕੋਈ ਕੁਝ ਵੀ ਨਹੀਂ ਦੱਸ ਸਕਦਾ।

**ਅਚਲ ਮੂਰਤਿ ਅਨਭਉ ਪ੍ਰਕਾਸ; ਅਮਿਤੋਜਿ ਕਹਿਜੈ ॥**

ਹਜ਼ੂਰ ਫ਼ੁਰਮਾਉਂਦੇ ਹਨ, ਤੇਰਾ ਸਰੂਪ **ਅਚਲ** = ਕਦੀ ਨਾ ਹਿੱਲਣ ਵਾਲਾ ਹੈ, ਅਤੇ **ਅਨਭਉ ਪ੍ਰਕਾਸ** = ਸੁਤੇ ਸਿਧ ਹੀ ਪ੍ਰਕਾਸ਼ ਵਾਲਾ ਹੈ। ਅਥਵਾ :—**ਅਨਭਉ** = ਭੈ ਤੋਂ ਰਹਿਤ, **ਪ੍ਰਕਾਸ** = ਗਿਆਨ ਸਰੂਪ ਹੈ ਅਤੇ ਤੇਰਾ **ਅਮਿਤੋਜਿ** = ਓਜ = ਬਲ ਅਮਿੱਤ, ਭਾਵ ਬੇਅੰਤ ਆਖੀਦਾ ਹੈ।

**ਕੋਟਿ ਇੰਦ੍ਰ ਇੰਦ੍ਰਾਣਿ; ਸਾਹਿ ਸਾਹਾਣਿ ਗਣਿਜੈ ॥**

ਹੇ ਵਾਹਿਗੁਰੂ ! ਤੂੰ ਕਰੋੜਾਂ ਹੀ **ਇੰਦ੍ਰ** = ਦੇਵਤਿਆਂ ਦੇ ਪਾਤਸ਼ਾਹਾਂ ਦਾ **ਇੰਦ੍ਰਾਣਿ** = ਪਾਤਸ਼ਾਹ ਅਤੇ **ਸਾਹਿ ਸਾਹਾਣਿ** = ਦੇਵਤਿਆਂ ਦੇ ਭੰਡਾਰੀ, ਕੁਬੇਰ ਆਦਿਕਾਂ ਦਾ ਵੀ ਪਾਤਸ਼ਾਹ **ਗਣਿੱਜੈ** = ਗਿਣਿਆ,

ਅਥਵਾ :—ਵਿਚਾਰਿਆ ਜਾਂਦਾ ਹੈਂ।

**ਤ੍ਰਿਭਵਣ ਮਹੀਪ ਸੁਰ ਨਰ ਅਸੁਰ;**
**ਨੇਤ ਨੇਤ ਬਨ ਤ੍ਰਿਣ ਕਹਤ॥**

ਹੇ ਅਕਾਲ ਪੁਰਖ! ਤੂੰ ਤਿੰਨੇ ਹੀ ਲੋਕਾਂ (ਧਰਤੀ, ਪਤਾਲ, ਅਕਾਸ਼) ਦਾ ਰਾਜਾ ਹੈਂ, **ਸੁਰ** = ਦੇਵਤੇ, **ਨਰ** = ਪੁਰਸ਼, **ਅਸੁਰ** = ਦੈਂਤ, **ਬਨ ਤ੍ਰਿਣ** = ਜੰਗਲ ਅਤੇ ਕੱਖ, ਭਾਵ ਸਾਰੀ ਬਨਸਪਤੀ ਦੇ ਜੀਵ ਵੀ ਤੈਨੂੰ **ਨੇਤ ਨੇਤ** = ਬੇਅੰਤ-ਬੇਅੰਤ ਕਹਿੰਦੇ ਹਨ। ਅਥਵਾ :—ਬਣਾਂ ਵਿਚ ਰਹਿਣ ਵਾਲੇ ਅਤੇ ਕੱਖ ਖਾਣ ਵਾਲੇ ਪਸ਼ੂ-ਪੰਛੀ ਵੀ ਤੈਨੂੰ ਬੇਅੰਤ-ਬੇਅੰਤ ਕਹਿੰਦੇ ਹਨ।

**ਤੂ ਸਰਬ ਨਾਮ ਕਥੈ ਕਵਨ;**
**ਕਰਮ ਨਾਮ ਬਰਣਤ ਸੁਮਤਿ॥੧॥**

ਕਲਗੀਧਰ ਪਾਤਸ਼ਾਹ ਫ਼ੁਰਮਾਉਂਦੇ ਹਨ, ਹੇ ਅਕਾਲ ਪੁਰਖ ਵਾਹਿਗੁਰੂ! ਤੇਰੇ ਸਾਰੇ ਨਾਮਾਂ ਨੂੰ ਕੌਣ ਵਰਣਨ ਕਰ ਸਕਦਾ ਹੈ? ਭਾਵ ਕੋਈ ਵੀ ਨਹੀਂ ਕਰ ਸਕਦਾ, ਪਰ ਤੇਰੀ ਬਖ਼ਸ਼ੀ ਹੋਈ **ਸੁਮਤਿ** = ਬੁੱਧੀ ਨਾਲ, ਮੈਂ ਤੇਰੇ **ਕਰਮ ਨਾਮ** = ਕਿਰਤਮ ਨਾਮ, ਅੱਗੇ ਇਸ ਬਾਣੀ ਵਿਚ ਵਰਣਨ ਕਰਦਾ ਹਾਂ :—

**ਭੁਜੰਗ ਪ੍ਰਯਾਤ ਛੰਦ॥**

ਭੁਜੰਗ ਪ੍ਰਯਾਤ ਉਸ ਛੰਦ ਦਾ ਨਾਮ ਹੈ, ਜਿਸ ਛੰਦ ਦੀ ਚਾਲ **ਭੁਜੰਗ** = ਸੱਪ ਨਾਲ ਮਿਲਦੀ-ਜੁਲਦੀ ਹੋਵੇ।

ਇਸ ਛੰਦ ਵਿਚ ਅਕਾਲ ਪੁਰਖ ਦੇ ਸਨਮੁਖ ਉਸਤਤ ਅਤੇ ਪ੍ਰਣਾਮ ਕੀਤੀ ਹੈ :—

**ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥**
**ਨਮਸਤੰ ਅਰੂਪੇ॥ ਨਮਸਤੰ ਅਨੂਪੇ॥੨॥**

**ਨਮਸਤ੍ਵੰ** = ਹੇ ਕਾਲ ਰਹਿਤ ਵਾਹਿਗੁਰੂ! ਮੇਰੀ ਤੈਨੂੰ ਨਮਸਕਾਰ ਹੈ।

ਹੇ ਕਿਰਪਾ ਦੇ ਘਰ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਅਕਾਰ ਤੋਂ ਰਹਿਤ ਨਿਰੰਕਾਰ! ਤੈਨੂੰ ਨਮਸਕਾਰ ਹੈ। ਹੇ ਉਪਮਾ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥**
**ਨਮਸਤੰ ਅਕਾਏ ॥ ਨਮਸਤੰ ਅਜਾਏ ॥੩॥**

ਹੇ ਭੇਖ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਲੇਖੇ ਤੋਂ ਰਹਿਤ ਪ੍ਰਭੂ! ਤੈਨੂੰ ਵੀ ਨਮਸਕਾਰ ਹੈ। ਹੇ ਸਰੀਰਾਂ ਤੋਂ ਰਹਿਤ ਪ੍ਰਭੂ! ਤੈਨੂੰ ਪ੍ਰਣਾਮ ਹੈ। ਹੇ **ਅਜਾਏ** = ਜਨਮ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥**

ਹੇ **ਅਗੰਜੇ** = ਕੱਟਣ ਤੋਂ ਰਹਿਤ, ਅਥਵਾ :—ਗੰਜ ਆਦਿਕ ਰੋਗ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਭੰਨਣ ਤੋਂ ਰਹਿਤ, ਅਥਵਾ :—

**ਅਗੰ + ਜੇ, ਅਭੰ + ਜੇ, ਅਗ + ਅੰਜੇ, ਅਭ + ਅੰਜੇ**

ਇਉਂ ਪਦ ਛੇਦ ਕਰਕੇ, ਅੱਗ ਅਤੇ ਪਾਣੀ ਦੇ **ਅੰਜੇ** = ਪ੍ਰੇਰਕ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ, ਅਥਵਾ :—ਰੋਗਾਂ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਥਾਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥**
**ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥੫॥**

ਹੇ ਕਰਮ ਤੋਂ ਰਹਿਤ ਅਕਰਤਾ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਧਰਮਾਂ ਤੋਂ ਰਹਿਤ, ਅਥਵਾ :—ਸਾਰੇ ਹੀ ਕਰਮਾਂ-ਧਰਮਾਂ ਵਿਚ **ਅ** = ਵਿਆਪਕ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥**
**ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥੬॥**

ਹੇ ਜਿੱਤਣ ਤੋਂ ਰਹਿਤ ਅਜਿੱਤ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਭੀਤੇ** = ਭੈ ਤੋਂ ਰਹਿਤ ਨਿਰਭਉ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਬਾਹੇ** = ਬਾਹਾਂ ਤੋਂ ਰਹਿਤ, ਅਥਵਾ :—ਅਸਵਾਰੀਆਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਢਾਹੇ** = ਢਾਹੁਣ ਤੋਂ ਰਹਿਤ, ਅਥਵਾ :—ਆਸਰੇ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥**
**ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥**

ਹੇ **ਅਨੀਲੇ** = ਨੀਲੇ-ਪੀਲੇ ਰੰਗ, ਅਥਵਾ :—ਨੀਲ ਆਦਿਕ ਗਿਣਤੀ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਆਦਿ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਛੇਦੇ** = ਕੱਟਣ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਗਾਧੇ** = ਹੋਛੇ-ਪੁਣੇ ਤੋਂ ਰਹਿਤ, ਗੰਭੀਰ ਸਰੂਪ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥੮॥**

ਹੇ **ਅਗੰਜੇ** = ਕੱਟਣ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਭੰਜੇ** = ਭੰਨਣ ਤੋਂ ਰਹਿਤ, ਅਥਵਾ :—ਅੱਗ ਤੇ ਪਾਣੀ ਦੇ ਪ੍ਰੇਰਕ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਉਦਾਰੇ** = ਦਾਤੇ, ਸ੍ਰੇਸ਼ਟ, ਸਭ ਤੋਂ ਵੱਡੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਪਾਰੇ** = ਪ੍ਰਕਿਰਤੀ ਤੋਂ ਅਪਰ ਅਪਾਰ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥**
**ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥**

ਹੇ **ਸੁ** = ਭਲੀ ਪ੍ਰਕਾਰ **ਏਕੈ** = ਅਦ੍ਵੈਤ ਸਰੂਪ ਵਾਹਿਗੁਰੂ! ਤੈਨੂੰ

ਨਮਸਕਾਰ ਹੈ। ਹੇ **ਅਨੇਕੈ** = ਇਕ ਤੋਂ ਅਨੇਕ ਸਰੂਪ ਧਾਰਨ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਭੂਤੇ** = ਧਰਤੀ ਆਦਿਕ ਤੱਤਾਂ ਤੋਂ ਰਹਿਤ, ਅਥਵਾ :—ਸਰਬ ਜੀਵਾਂ ਤੋਂ ਅਸੰਗ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਜੂਪੇ** = ਵਿਸ਼ਿਆਂ ਦੇ ਜੂਏ ਤੋਂ ਰਹਿਤ ਪ੍ਰਭੂ ! ਤੈਨੂੰ ਜੁਹਾਰ ਹੈ।

**ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥**
**ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥**

ਹੇ ਕਰਮਾਂ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਪੰਜ ਪ੍ਰਕਾਰ ਦੇ ਭਰਮ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਦੇਸ਼ ਤੋਂ ਰਹਿਤ ਅਤੇ ਭੇਖ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ।

**ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥**
**ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥੧੧॥**

ਹੇ ਨਾਮ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਨ੍ਰਿਕਾਮੇ** = ਕੰਮ, ਅਥਵਾ :—ਕਾਮਨਾ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਨ੍ਰਿਧਾਤੇ** = ਪ੍ਰਕਿਰਤੀਆਂ ਤੋਂ ਰਹਿਤ, ਅਥਵਾ :—ਮਾਇਆ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਨ੍ਰਿਘਾਤੇ** = ਨਾਸ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ।

**ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥**
**ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥੧੨॥**

ਹੇ **ਨ੍ਰਿਧੂਤੇ** = ਬਿਰੱਕਤ-ਤਾਈ ਤੋਂ ਰਹਿਤ, ਅਥਵਾ :—**ਧੂਤ** = ਮੂਰਖਤਾਈ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਭੂਤੇ** = ਪ੍ਰਿਥਵੀ ਆਦਿਕ ਤੱਤਾਂ ਦੇ ਕਥਨ ਤੋਂ ਰਹਿਤ ਪ੍ਰਭੂ ! ਤੈਨੂੰ ਬੰਦਨਾ ਹੈ। ਹੇ **ਅਲੋਕੇ** = ਅਸਚਰਜ ਰੂਪ, ਅਥਵਾ :—ਲੋਕਾਂ ਤੋਂ ਅਸੰਗ ਪ੍ਰਭੂ ! ਤੈਨੂੰ ਨਮਸਕਾਰ ਹੈ। ਹੇ **ਅਸੋਕੇ** = ਸੋਕੇ, ਅਥਵਾ :—ਸ਼ੋਕ ਤੋਂ ਰਹਿਤ ਪ੍ਰਭੂ ! ਤੈਨੂੰ ਬੰਦਨਾ ਹੈ।

**ਨਮਸਤੰ ਤ੍ਰਿਤਾਪੇ ॥ ਨਮਸਤੰ ਅਥਾਪੇ ॥**
**ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥੧੩॥**

ਹੇ **ਤ੍ਰਿਤਾਪੇ** = ਤਿੰਨੇ ਤਾਪਾਂ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਥਾਪੇ** = ਥਾਪੇ ਜਾਣ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ ਹੈ। ਹੇ **ਤ੍ਰਿਮਾਨੇ** = ਤਿੰਨਾਂ ਲੋਕਾਂ ਦੇ, ਅਥਵਾ :—ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਅਥਵਾ :—ਦੇਵਤੇ, ਦੈਂਤ, ਮਨੁੱਖ ਤਿੰਨਾਂ ਦੇ ਮੰਨਣ ਯੋਗ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਨਿਧਾਨ** = ਨਿਧੀਆਂ ਦੇ ਘਰ ਪ੍ਰਭੂ ! ਤੈਨੂੰ ਬੰਦਨਾ ਹੈ।

**ਨਮਸਤੰ ਅਗਾਹੇ ॥ ਨਮਸਤੰ ਅਬਾਹੇ ॥**
**ਨਮਸਤੰ ਤ੍ਰਿਬਰਗੇ ॥ ਨਮਸਤੰ ਅਸਰਗੇ ॥੧੪॥**

ਹੇ **ਅਗਾਹੇ** = ਗੰਭੀਰ, ਅਥਵਾ :—ਗ੍ਰਹਿਣ ਕਰਨ ਅਤੇ ਦਬਾਉਣ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਬਾਹੇ** = ਅਸਵਾਰੀ ਤੋਂ ਰਹਿਤ, ਅਥਵਾ :—ਇਸਥਿਤ ਰੂਪ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਤ੍ਰਿਬਰਗੇ** = ਤਿੰਨ ਗੁਣਾਂ, ਅਥਵਾ:—ਉੱਤਮ, ਮੱਧਮ, ਕਨਿਸ਼ਟ, **ਤ੍ਰਿ + ਬਰਗੇ** = ਤਿੰਨ ਵਰਗ (ਰੁਤਬੇ) ਬਨਾਉਣ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਸਰਗੇ** = ਸੰਸਾਰ ਤੋਂ ਰਹਿਤ, ਅਥਵਾ:—ਮੁਕਤ ਰੂਪ ਵਾਹਿਗੁਰੂ ! ਤੈਨੂੰ ਨਮਸਕਾਰ ਹੈ।

**ਨਮਸਤੰ ਪ੍ਰਭੋਗੇ ॥ ਨਮਸਤੰ ਸੁ-ਜੋਗੇ ॥**
**ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥੧੫॥**

ਹੇ **ਪ੍ਰਭੋਗੇ** = ਪਦਾਰਥ, ਅਥਵਾ :—ਦੁਖ-ਸੁਖ ਭੋਗਣ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਸੁ-ਜੋਗੇ** = ਚੰਗੀ ਤਰ੍ਹਾਂ ਸਭ ਵਿਚ ਜੁੜੇ ਹੋਏ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਅਰੰਗੇ** = ਰੰਗ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਭੰਗ ਆਦਿਕ ਨਸ਼ੇ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ ਹੈ।

**ਨਮਸਤੰ ਅਗੰਮੇ ॥ ਨਮਸਤੱਸਤੁ ਰੰਮੇ ॥**
**ਨਮਸਤੰ ਜਲਾਸਰੇ ॥ ਨਮਸਤੰ ਨਿਰਾਸਰੇ ॥੧੬॥**

ਹੇ **ਅਗੰਮੇ** = ਮਨ ਅਤੇ ਸ਼ਾਸਤ੍ਰਾਂ ਦੀ ਗੰਮਤਾ ਤੋਂ ਪਰੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਰੰਮੇ** = ਵਿਆਪਕ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ **ਅਸਤੁ*** = ਹੈ। **ਜਲਾਸਰੇ** = ਜਲ ਦਾ ਆਸਰਾ ਸਮੁੰਦਰ, ਹੇ ਸਮੁੰਦਰ ਵਾਂਗ ਗਹਿਰ ਗੰਭੀਰ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਨਿਰਾਸਰੇ** = ਆਸਰੇ ਤੋਂ ਰਹਿਤ ਪ੍ਰਭੂ! ਤੈਨੂੰ ਪ੍ਰਣਾਮ ਹੈ।

**ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥**
**ਨਮਸਤੰ ਅਮਜਬੇ ॥ ਨਮਸਤੱਸਤੁ ਅਜਬੇ ॥੧੭॥**

ਹੇ **ਅਜਾਤੇ** = ਉੱਚੀਆਂ-ਨੀਵੀਆਂ ਜਾਤਾਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਪਾਤੇ** = ਸ਼੍ਰੇਣੀ ਅਤੇ ਕੁਲਾਂ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ **ਅਮਜਬੇ** = ਸਭ ਧਰਮਾਂ ਤੋਂ ਅਸੰਗ ਵਾਹਿਗੁਰੂ ਤੈਨੂੰ ਨਮਸਕਾਰ ਹੈ। ਹੇ **ਅਜਬੇ** = ਅਸਚਰਜ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥**
**ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥੧੮॥**

ਹੇ **ਅਦੇਸੰ** = ਦੇਸ਼ਾਂ ਤੋਂ ਰਹਿਤ, ਅਥਵਾ :—ਦਿਸ਼ਾਂ ਅਤੇ ਅੰਗਾਂ ਤੋਂ ਰਹਿਤ ਵਾਹਿਗੁਰੂ! ਤੈਨੂੰ **ਅਦੇਸੇ** = ਨਮਸਕਾਰ ਹੈ। ਹੇ ਭੇਸ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਨ੍ਰਿਧਾਮੇ** = ਘਰ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਨ੍ਰਿਬਾਮੇ** = ਇਸਤ੍ਰੀ ਤੋਂ ਰਹਿਤ, ਅਥਵਾ :—ਮਾਇਆ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥**
**ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥੧੯॥**

---

* ਨਮਸਤੱਸਤੁ ਪਾਠ ਇਕੱਠਾ ਕਰਨਾ ਹੈ।

ਹੇ **ਸਰਬ ਕਾਲੇ** = ਭੂਤ, ਭਵਿੱਖ, ਵਰਤਮਾਨ ਕਾਲ ਦੀ ਸਿਰਜਣਾ ਕਰਨ ਵਾਲੇ, ਅਥਵਾ :—ਸਾਰਿਆਂ ਦਾ **ਕਾਲੇ** = ਕਾਲ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ 'ਤੇ ਦਿਆਲਤਾ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਾਰੇ ਹੀ **ਰੂਪੇ** = ਅਕਾਰਾਂ ਵਿਚ ਸਮਾਏ ਹੋਏ, ਅਥਵਾ :—ਸਾਰੇ ਰੂਪਾਂ ਨੂੰ ਘੜਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਦੇ **ਭੂਪੇ** = ਪਾਤਸ਼ਾਹ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਖਾਪੇ ॥ ਨਮੋ ਸਰਬ ਥਾਪੇ ॥**
**ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥੨੦॥**

ਹੇ ਸਭ ਜੀਵਾਂ ਦਾ **ਖਾਪੇ** = ਨਾਸ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਦਾ **ਥਾਪੇ** = ਨਿਰਮਾਣ ਕਰਨ ਵਾਲੇ, ਅਥਵਾ :—ਸਹਾਰਾ ਦੇਣ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਭ ਦਾ ਕਾਲ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਦੀ ਪਾਲਣਾ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੱਸਤੁ ਦੇਵੈ ॥ ਨਮਸਤੰ ਅਭੇਵੈ ॥**
**ਨਮਸਤੰ ਅਜਨਮੇ ॥ ਨਮਸਤੰ ਸੁ-ਬਨ-ਮੇ ॥੨੧॥**

ਹੇ **ਦੇਵੈ** = ਪ੍ਰਕਾਸ਼ ਰੂਪ, ਅਥਵਾ :—ਪੂਜਨ ਯੋਗ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਭੇਵੈ** = ਭੇਦ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਜਨਮਾਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਸੁ-ਬਨ-ਮੇ** = ਸੁ = ਭਲੀ ਪ੍ਰਕਾਰ ਸੰਸਾਰ ਰੂਪ ਬਨ **ਮੇ** = ਵਿਚ ਆਏ ਹੋਏ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਗਉਨੇ ॥ ਨਮੋ ਸਰਬ ਭਉਨੇ ॥**
**ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥**

ਹੇ ਸਾਰੇ ਥਾਵਾਂ 'ਤੇ **ਗਉਨੇ** = ਵਿਚਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਾਰੇ ਹੀ **ਭਉਨੇ** = ਲੋਕਾਂ ਵਿਚ ਵਿਆਪਕ ਸਰੂਪ

ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਾਰੇ ਰੰਗਾਂ ਵਿਚ ਵਿਆਪਕ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ **ਭੰਗੇ** = ਨਾਸ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਕਾਲ ਕਾਲੇ॥ ਨਮਸਤੱਸਤੁ ਦਿਆਲੇ॥**
**ਨਮਸਤੰ ਅਬਰਨੇ॥ ਨਮਸਤੰ ਅਮਰਨੇ॥੨੩॥**

ਹੇ **ਕਾਲ** = ਮਰਣ ਦਾ ਵੀ ਕਾਲ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਦਇਆ ਦੇ ਘਰ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਬਰਨੇ** = ਚਿਹਨ ਤੋਂ ਰਹਿਤ, ਅਥਵਾ:—ਰੰਗਾਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਮਰਨੇ** = ਅਬਿਨਾਸੀ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਜਰਾਰੰ॥ ਨਮਸਤੰ ਕ੍ਰਿਤਾਰੰ॥**
**ਨਮੋ ਸਰਬ ਧੰਧੇ॥ ਨਮੋਸਤ ਅਬੰਧੇ॥੨੪॥**

ਹੇ **ਜਰਾਰੰ** = ਬੁਢੇਪੇ ਨੂੰ ਨਾਸ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਨੂੰ **ਕ੍ਰਿਤਾਰੰ** = ਕ੍ਰਿਤਾਰਥ, ਅਥਵਾ :—ਰਚਨਹਾਰੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸੰਸਾਰ ਦੇ ਸਾਰੇ **ਧੰਧੇ** = ਕਾਰ-ਵਿਹਾਰ ਚਲਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਬੰਧੇ** = ਕਰਤਾ-ਭੋਗਤਾ ਦੇ ਬੰਧਨ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੰ ਨ੍ਰਿਸਾਕੇ॥ ਨਮਸਤੰ ਨ੍ਰਿਬਾਕੇ॥**
**ਨਮਸਤੰ ਰਹੀਮੇ॥ ਨਮਸਤੰ ਕਰੀਮੇ॥੨੫॥**

ਹੇ **ਨ੍ਰਿਸਾਕੇ** = ਸਾਕ-ਸਬੰਧ, ਭਾਵ ਦੁਨੀਆਂਦਾਰੀ ਦੇ ਰਿਸ਼ਤਿਆਂ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਨ੍ਰਿਬਾਕੇ** = ਡਰ ਤੋਂ ਰਹਿਤ, ਅਥਵਾ :—ਬੋਲ-ਬਾਣੀ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ **ਰਹੀਮੇ** = ਰਹਿਮ ਦਿਲ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਕਰੀਮੇ** = ਕਿਰਪਾ-ਦ੍ਰਿਸ਼ਟੀ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ।

**ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥**
**ਨਮਸਤੱਸਤੁ ਰਾਗੇ ॥ ਨਮਸਤੰ ਸੁਹਾਗੇ ॥੨੬॥**

ਹੇ **ਅਨੰਤੇ** = ਅੰਤ ਤੋਂ ਰਹਿਤ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਸਭ ਤੋਂ **ਮਹੰਤੇ** = ਵੱਡੇ ਅਤੇ ਪੂਜਨੀਕ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਰਾਗੇ** = ਸੰਗੀਤ, ਅਥਵਾ :—ਪ੍ਰੇਮ ਰੂਪ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਸੁਹਾਗੇ** = ਅਨੰਤ ਸਰੂਪ, ਅਥਵਾ :—ਚੰਗੇ ਸੁਹਾਗ-ਭਾਗ ਵਾਲੇ ਪ੍ਰਭੂ ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਸੋਖੰ ॥ ਨਮੋ ਸਰਬ ਪੋਖੰ ॥**
**ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥੨੭॥**

ਹੇ ਸਾਰਿਆਂ ਨੂੰ **ਸੋਖੰ** = ਸੁਕਾਉਣ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦੀ **ਪੋਖੰ** = ਪਾਲਣਾ ਕਰਨ ਵਾਲੇ ਪਰਵਦਗਾਰ ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਦੇ **ਕਰਤਾ** = ਸਿਰਜਨਹਾਰ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਨੂੰ **ਹਰਤਾ** = ਨਾਸ ਕਰਨ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ।

**ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ ॥**
**ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥੨੮॥**

ਹੇ ਜੋਗ ਵਿਚ **ਜੋਗੇ** = ਜੁੜੇ ਹੋਏ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ **ਭੋਗ** = ਪਦਾਰਥਾਂ ਨੂੰ ਭੋਗਣ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਸਭ 'ਤੇ ਦਿਆਲਤਾ ਕਰਨ ਵਾਲੇ ਵਾਹਿਗੁਰੂ ! ਤੈਨੂੰ ਨਮਸਕਾਰ ਹੈ। ਹੇ ਸਭ ਜੀਵਾਂ ਦੀ ਪਾਲਣਾ ਕਰਨ ਵਾਲੇ ਵਾਹਿਗੁਰੂ ! ਤੈਨੂੰ ਬਾਰ-ਬਾਰ ਪ੍ਰਣਾਮ ਹੈ।

**ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥**

ਹੇ ਪ੍ਰਭੂ ! ਇਹ **ਚਾਚਰੀ** = ਬਿਜਲੀ ਵਾਂਗ ਤੇਜ ਅਤੇ ਚੁਸਤ-ਗਤੀ ਵਾਲਾ ਛੰਦ, ਮੈਂ ਤੇਰੀ ਕਿਰਪਾ ਨਾਲ ਲਿਖਦਾ ਹਾਂ।

## ਅਰੂਪ ਹੈਂ॥ ਅਨੂਪ ਹੈਂ॥ ਅਜੂ ਹੈਂ॥ ਅਭੂ ਹੈਂ॥੨੯॥

ਹੇ ਵਾਹਿਗੁਰੂ! ਤੂੰ **ਅਰੂਪ** = ਅਕਾਰ ਤੋਂ ਰਹਿਤ ਹੈਂ ਅਤੇ ਤੇਰਾ ਰੂਪ **ਅਨੂਪ** = ਲਾਸਾਨੀ ਸੁੰਦਰ ਹੈ। ਹੇ ਵਾਹਿਗੁਰੂ! ਤੂੰ ਜੂਨਾਂ ਤੋਂ ਰਹਿਤ, ਅਥਵਾ :—**ਅਜੂ** = ਹੱਦ ਤੋਂ ਰਹਿਤ ਹੈਂ ਅਤੇ ਤੇਰਾ ਸਰੂਪ **ਅਭੂ** = ਤੱਤਾਂ ਤੋਂ ਰਹਿਤ ਹੈ।

## ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥੩੦॥

ਹੇ ਅਕਾਲ ਪੁਰਖ! ਤੂੰ ਕਿਸੇ ਵੀ ਹਿਸਾਬ-ਕਿਤਾਬ ਤੋਂ ਰਹਿਤ ਹੈਂ, ਅਤੇ ਹਰ ਕਿਸਮ ਦੇ ਬਹਰੂਨੀ ਵੇਸਾਂ ਤੋਂ ਰਹਿਤ ਹੈਂ। ਹੇ ਵਾਹਿਗੁਰੂ! ਤੂੰ ਨਾਮ ਤੋਂ, ਅਥਵਾ :—**ਅਨ + ਆਮੇ** = ਰੋਗ ਤੋਂ ਰਹਿਤ ਹੈਂ, ਅਤੇ **ਅਕਾਮ** = ਕ਼ਾਮਨਾ ਤੋਂ ਵੀ ਰਹਿਤ ਹੈਂ।

## ਅਧੇ ਹੈਂ॥ ਅਭੇ ਹੈਂ॥ ਅਜੀਤ ਹੈਂ॥ ਅਭੀਤ ਹੈਂ॥੩੧॥

ਹੇ ਪ੍ਰਭੂ! ਤੂੰ ਸਰਬ ਦਾ ਆਸਰਾ ਰੂਪ ਹੈਂ, ਅਥਵਾ :—ਧਿਆਤਾ, ਧਿਆਨ, ਧੇਯ, ਤ੍ਰਿਪੁਟੀ ਤੋਂ ਰਹਿਤ ਹੈਂ। **ਅਭੇ** = ਭੇਦ, ਅਥਵਾ :—ਭੈ ਤੋਂ ਰਹਿਤ ਹੈਂ। ਸਦਾ ਹੀ ਜਿੱਤਣ ਤੋਂ ਰਹਿਤ ਹੈਂ, ਅਤੇ **ਅਭੀਤ** = ਕਾਇਰਤਾ ਤੋਂ ਪਰੇ ਹੈਂ।

## ਤ੍ਰਿਮਾਨ ਹੈਂ॥ ਨਿਧਾਨ ਹੈਂ॥<br>ਤ੍ਰਿਬਰਗ ਹੈਂ॥ ਅਸਰਗ ਹੈਂ॥੩੨॥

ਹੇ ਵਾਹਿਗੁਰੂ! ਤੂੰ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਅਥਵਾ :—ਦੇਵਤੇ, ਦੈਂਤ, ਮਨੁੱਖ, ਜਾਂ ਤਿੰਨੇ ਲੋਕਾਂ ਕਰਕੇ ਮੰਨਣ, ਅਥਵਾ :—ਪੂਜਨ ਯੋਗ ਹੈਂ। ਤੂੰ ਹੀ ਸਭ **ਨਿਧਾਨ** = ਸ਼ਕਤੀਆਂ ਦਾ ਖ਼ਜ਼ਾਨਾ ਹੈਂ। **ਤ੍ਰਿਬਰਗ** = ਰਜੋ, ਸਤੋ, ਤਮੋ, ਅਥਵਾ :—ਉੱਤਮ, ਮੱਧਮ, ਕਨਿਸ਼ਟ ਤਿੰਨ ਤਰ੍ਹਾਂ ਦਾ ਸੰਸਾਰ ਰਚਣ ਵਾਲਾ ਹੈਂ, ਪਰ ਆਪ **ਅਸਰਗ** = ਸੰਸਾਰ ਤੋਂ ਮੁਕਤ ਹੈਂ।

## ਅਨੀਲ ਹੈਂ॥ ਅਨਾਦ ਹੈਂ॥ ਅਜੇ ਹੈਂ॥ ਅਜਾਦ ਹੈਂ॥੩੩॥

**ਅਨੀਲ** = ਗਿਣਤੀ ਤੋਂ ਰਹਿਤ ਹੈਂ ਅਤੇ **ਅਨਾਦ** = ਉਤਪਤੀ ਤੋਂ

ਵੀ ਰਹਿਤ ਹੈਂ। **ਅਜੇ** = ਜਿੱਤਣ ਤੋਂ, ਅਥਵਾ ਜਨਮ ਤੋਂ ਰਹਿਤ ਹੈਂ। **ਅਜਾਦ** = ਸਭ ਤਰ੍ਹਾਂ ਦੇ ਬੰਧਨਾਂ ਤੋਂ ਵੀ ਤੂੰ ਰਹਿਤ (ਸੁਤੰਤਰ) ਹੈਂ।

**ਅਜਨਮ ਹੈਂ॥ ਅਬਰਨ ਹੈਂ॥**
**ਅਭੂਤ ਹੈਂ॥ ਅਭਰਨ ਹੈਂ॥੩੪॥**

ਜਨਮ ਤੋਂ ਰਹਿਤ ਹੈਂ ਅਤੇ **ਅਬਰਨ** = ਬ੍ਰਾਹਮਣ, ਛੱਤ੍ਰੀ, ਆਦਿ ਵਰਨਾਂ ਤੋਂ, ਅਥਵਾ :—ਕਥਨ ਤੋਂ ਰਹਿਤ ਹੈਂ। **ਅਭੂਤ** = ਪੰਜਾਂ ਤੱਤਾਂ ਤੋਂ ਰਹਿਤ ਹੈਂ ਅਤੇ **ਅਭਰਨ** = ਭੂਸ਼ਣ ਰੂਪ ਹੈਂ, ਅਥਵਾ :—**ਅ** = ਵਿਸ਼ੇਸ਼ ਕਰਕੇ ਸਭ ਦੀ **ਭਰਨ** = ਪੂਰਤੀ ਕਰਨ ਵਾਲਾ ਹੈਂ।

**ਅਗੰਜ ਹੈਂ॥ ਅਭੰਜ ਹੈਂ॥ ਅਝੂਝ ਹੈਂ॥ ਅਝੰਝ ਹੈਂ॥੩੫॥**

**ਅਗੰਜ** = ਕੱਟਣ ਤੋਂ ਰਹਿਤ ਹੈਂ ਅਤੇ **ਅਭੰਜ** = ਭੰਨਣ ਤੋਂ ਵੀ ਰਹਿਤ ਹੈਂ। **ਅਝੂਝ** = ਜਿਸ ਨਾਲ ਯੁਧ ਨਾ ਕੀਤਾ ਜਾ ਸਕੇ, ਭਾਵ ਝਗੜੇ ਤੋਂ ਰਹਿਤ ਹੈਂ ਅਤੇ **ਅਝੰਝ** = ਝਗੜੇ-ਝਾਂਝਿਆਂ ਤੋਂ ਰਹਿਤ, ਅਥਵਾ :—ਝੜਨ ਤੋਂ ਰਹਿਤ ਹੈਂ।

**ਅਮੀਕ ਹੈਂ॥ ਰਫੀਕ ਹੈਂ॥ ਅਧੰਧ ਹੈਂ॥ ਅਬੰਧ ਹੈਂ॥੩੬॥**

**ਅਮੀਕ** = ਸਮੁੰਦਰ ਵਾਂਗ ਗਹਿਰ-ਗੰਭੀਰ ਹੈਂ ਅਤੇ **ਰਫੀਕ** = ਸਭ ਦਾ ਪਿਆਰਾ ਹੈਂ। **ਅਧੰਧ** = ਧੰਧਿਆਂ ਤੋਂ ਰਹਿਤ ਅਤੇ ਹਰ ਤਰ੍ਹਾਂ ਦੇ **ਅਬੰਧ** = ਮਾਇਕੀ ਬੰਧਨਾਂ ਤੋਂ ਰਹਿਤ ਹੈਂ।

**ਨ੍ਰਿਬੂਝ ਹੈਂ॥ ਅਸੂਝ ਹੈਂ॥ ਅਕਾਲ ਹੈਂ॥ ਅਜਾਲ ਹੈਂ॥੩੭॥**

**ਨ੍ਰਿਬੂਝ** = ਜਿਸਨੂੰ ਬੁੱਝਿਆ ਨਾ ਜਾਵੇ, ਭਾਵ ਦਿਮਾਗ਼ੀ ਸ਼ਕਤੀ ਤੋਂ ਅਵਿਸ਼ੇ ਹੈਂ ਅਤੇ **ਅਸੂਝ** = ਸਮਝ ਤੋਂ ਰਹਿਤ ਹੈਂ। **ਅਕਾਲ** = ਕਾਲ ਤੋਂ ਰਹਿਤ ਹੈਂ। **ਅਜਾਲ** = ਮੋਹ ਮਾਇਆ ਅਤੇ ਮੌਤ ਦੇ ਜਾਲ ਤੋਂ ਰਹਿਤ ਹੈਂ।

**ਅਲਾਹ ਹੈਂ॥ ਅਜਾਹ ਹੈਂ॥ ਅਨੰਤ ਹੈਂ॥ ਮਹੰਤ ਹੈਂ॥੩੮॥**

**ਅਲਾਹ** = ਲਖਣ ਤੋਂ ਰਹਿਤ, ਪਵਿੱਤਰ ਸਰੂਪ ਹੈਂ। **ਅਜਾਹ** = ਜਗ੍ਹਾ

ਤੋਂ ਰਹਿਤ, ਅਥਵਾ:—ਆਉਣ ਜਾਣ ਤੋਂ ਰਹਿਤ ਹੈਂ। **ਅਨੰਤ** = ਅੰਤ ਤੋਂ ਰਹਿਤ ਬੇਅੰਤ ਸਰੂਪ ਵਾਲਾ ਹੈਂ ਅਤੇ **ਮਹੰਤ** = ਪੂਜਣ ਯੋਗ ਹੈਂ।

**ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥**
**ਨ੍ਰਿਲੰਭ ਹੈਂ॥ ਅਸੰਭ ਹੈਂ॥੩੯॥**

**ਅਲੀਕ** = ਮੱਛ-ਕੱਛ ਆਦਿਕ ਰੇਖਾ ਤੋਂ ਰਹਿਤ, ਅਥਵਾ:—ਕਲੰਕ ਤੋਂ ਰਹਿਤ ਹੈਂ ਅਤੇ **ਨ੍ਰਿਸ੍ਰੀਕ** = ਸ਼ਰੀਕੇ ਤੋਂ ਮੁਕਤ ਹੈਂ। **ਨ੍ਰਿਲੰਭ** = ਆਸਰੇ ਤੋਂ ਰਹਿਤ ਹੈਂ। **ਅਸੰਭ**=ਅਸਚਰਜ ਰੂਪ ਹੈਂ, ਅਥਵਾ :—ਸਾਂਭਣ ਤੋਂ ਰਹਿਤ ਹੈਂ।

**ਅਗੰਮ ਹੈਂ॥ ਅਜੰਮ ਹੈਂ॥ ਅਭੂਤ ਹੈਂ॥ ਅਛੂਤ ਹੈਂ॥੪੦॥**

ਗੰਮਤਾ ਤੋਂ ਰਹਿਤ ਹੈਂ ਅਤੇ **ਅਜੰਮ** = ਜਨਮ ਤੋਂ ਵੀ ਮੁਕਤ ਹੈਂ। ਤੇਰਾ ਵਜੂਦ **ਅਭੂਤ** = ਪੰਜਾਂ ਤੱਤਾਂ ਤੋਂ ਰਹਿਤ ਹੈ। ਹੇ ਵਾਹਿਗੁਰੂ! ਤੂੰ **ਅਛੂਤ** = ਛੋਹ ਤੋਂ ਰਹਿਤ ਹੈਂ, ਅਥਵਾ:—ਸਪਰਸ਼ ਤੋਂ ਰਹਿਤ ਹੈਂ।

**ਅਲੋਕ ਹੈਂ॥ ਅਸੋਕ ਹੈਂ॥ ਅਕਰਮ ਹੈਂ॥ ਅਭਰਮ ਹੈਂ॥੪੧॥**

**ਅਲੋਕ** = ਲੋਕਾਂ ਤੋਂ ਰਹਿਤ, ਅਥਵਾ:—ਪ੍ਰਕਾਸ਼ ਰੂਪ ਹੈਂ। **ਅਸੋਕ** = ਗ਼ਮ, ਅਥਵਾ:—ਤੌਖ਼ਲੇ ਤੋਂ ਰਹਿਤ ਹੈਂ। **ਅਕਰਮ** = ਕਰਮਾਂ ਤੋਂ ਵੀ ਰਹਿਤ ਹੈਂ ਅਤੇ **ਅਭਰਮ** = ਭਰਮ ਤੋਂ ਵੀ ਮੁਕਤ ਹੈਂ।

**ਅਜੀਤ ਹੈਂ॥ ਅਭੀਤ ਹੈਂ॥**
**ਅਬਾਹ ਹੈਂ॥ ਅਗਾਹ ਹੈਂ॥੪੨॥**

ਹੇ ਵਾਹਿਗੁਰੂ! ਤੂੰ **ਅਜੀਤ** = ਜਿੱਤਣ ਤੋਂ ਰਹਿਤ ਹੈਂ ਅਤੇ **ਅਭੀਤ** = ਡਰ ਤੋਂ ਰਹਿਤ ਹੈਂ। **ਅਬਾਹ** = ਬਾਹਾਂ ਤੋਂ ਰਹਿਤ, ਅਥਵਾ :—ਅਬਿਨਾਸੀ ਸਰੂਪ ਹੈਂ ਅਤੇ **ਅਗਾਹ** = ਸਮੁੰਦਰ ਵਾਂਗ ਗਹਿਰ-ਗੰਭੀਰ ਹੈਂ।

**ਅਮਾਨ ਹੈਂ॥ ਨਿਧਾਨ ਹੈਂ॥**
**ਅਨੇਕ ਹੈਂ॥ ਫਿਰ ਏਕ ਹੈਂ॥੪੩॥**

**ਅਮਾਨ** = ਮਿਣਤੀ, ਅਥਵਾ:—**ਅ** + **ਮਾਨ**=ਹੰਕਾਰ ਤੋਂ ਰਹਿਤ ਹੈਂ।

ਸਾਰੇ ਪਦਾਰਥਾਂ ਦਾ ਖ਼ਜ਼ਾਨਾ ਹੈਂ। ਅਨੇਕਾਂ ਰੂਪਾਂ ਵਿਚ ਵਰਤ ਰਿਹਾ ਹੈਂ, ਅਤੇ ਫਿਰ **ਏਕ** = ਅਦ੍ਵੈਤ ਸਰੂਪ ਹੈਂ।

## ਭੁਜੰਗ ਪ੍ਰਯਾਤ ਛੰਦ ॥

**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥**
**ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥**

ਨਮਸਕਾਰ ਹੈ ਸਾਰਿਆਂ ਦੇ **ਮਾਨੇ** = ਮੰਨਣਯੋਗ, ਅਥਵਾ :—ਪੂਜਣ ਯੋਗ ਪ੍ਰਭੂ ਨੂੰ, ਜੋ ਸਭ ਸ਼ਕਤੀਆਂ ਦਾ **ਨਿਧਾਨੇ** = ਖ਼ਜ਼ਾਨਾ ਹੈ। ਨਮਸਕਾਰ ਹੈ **ਦੇਵ** = ਦੇਵਤਿਆਂ ਦੇ ਵੀ **ਦੇਵੇ** = ਪੂਜਣ ਯੋਗ ਪ੍ਰਭੂ ਨੂੰ, ਜੋ **ਅਭੇਖੀ** = ਭੇਖਾਂ ਤੋਂ ਰਹਿਤ ਅਤੇ **ਅਭੇਵੇ** = ਭੇਤ ਤੋਂ ਵੀ ਰਹਿਤ ਹੈ।

**ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥**
**ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥੪੫॥**

ਨਮਸਕਾਰ ਹੈ ਕਾਲ ਦਾ ਵੀ ਕਾਲ ਕਰਨ ਵਾਲੇ ਵਾਹਿਗੁਰੂ ਨੂੰ। ਨਮਸਕਾਰ ਹੈ ਉਸ ਪ੍ਰਭੂ ਨੂੰ, ਜੋ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ। ਨਮਸਕਾਰ ਹੈ ਉਸ ਪ੍ਰਭੂ ਨੂੰ, ਜੋ ਸਭ ਥਾਂ **ਗਉਣੇ** = ਪਹੁੰਚ ਵਾਲਾ ਹੈ। ਨਮਸਕਾਰ ਹੈ ਉਸ ਵਾਹਿਗੁਰੂ ਨੂੰ, ਜੋ ਸਾਰੇ **ਭਉਣੇ** = ਤਬਕਾਂ (ਲੋਕਾਂ) ਵਿਚ ਨਿਵਾਸ ਕਰ ਰਿਹਾ ਹੈ।

**ਅਨੰਗੀ ਅਨਾਥੇ ॥ ਨ੍ਰਿਸੰਗੀ ਪ੍ਰਮਾਥੇ ॥**
**ਨਮੋ ਭਾਨ ਭਾਨੇ ॥ ਨਮੋ ਮਾਨ ਮਾਨੇ ॥੪੬॥**

ਹੇ ਵਾਹਿਗੁਰੂ! ਤੇਰਾ ਵਜੂਦ **ਅਨੰਗੀ** = ਅੰਗਾਂ ਤੋਂ ਰਹਿਤ ਹੈ, **ਅਨਾਥੇ** = ਤੇਰਾ ਕੋਈ ਮਾਲਕ ਵੀ ਨਹੀਂ ਹੈ। **ਨ੍ਰਿਸੰਗੀ** = ਸੰਗ ਸ਼ਰਮ ਤੋਂ ਰਹਿਤ, **ਪ੍ਰਮਾਥੇ** = ਵਿਸ਼ੇਸ਼ ਕਰਕੇ ਸਭ ਨੂੰ ਮਲ ਸੁੱਟਣ ਵਾਲਾ ਹੈਂ। ਨਮਸਕਾਰ ਹੈ ਸੂਰਜਾਂ ਦੇ ਵੀ ਸੂਰਜ (ਪ੍ਰਕਾਸ਼ਕ) ਵਾਹਿਗੁਰੂ! ਨਮਸਕਾਰ ਹੈ ਮੰਨਣ, ਪੂਜਣ ਯੋਗ ਪੁਰਸ਼ਾਂ ਦੇ ਵੀ **ਮਾਨੇ** = ਪੂਜਣ ਯੋਗ ਵਾਹਿਗੁਰੂ!

**ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥**
**ਨਮੋ ਗੀਤ ਗੀਤੇ ॥ ਨਮੋ ਤਾਨ ਤਾਨੇ ॥੪੭॥**

ਨਮਸਕਾਰ ਹੈ ਚੰਦ੍ਰਮਾਂ ਦੇ ਵੀ **ਚੰਦ੍ਰੇ** = ਪ੍ਰਕਾਸ਼ਕ ਵਾਹਿਗੁਰੂ! ਨਮਸਕਾਰ ਹੈ ਸੂਰਜਾਂ ਦੇ ਸੂਰਜ (ਪ੍ਰਕਾਸ਼ਕ) ਪ੍ਰਭੂ! ਨਮਸਕਾਰ ਹੈ, ਹੇ **ਗੀਤ** = ਗੀਤਾਂ ਦੇ ਮਹਾਂ ਗੀਤ, ਭਾਵ ਮੰਗਲ ਸਰੂਪ ਵਾਹਿਗੁਰੂ! ਨਮਸਕਾਰ ਹੈ **ਤਾਨ** = ਸੰਗੀਤ ਦੀ ਤਾਨ ਨੂੰ ਵੀ **ਤਾਨੇ** = ਤ੍ਰਾਣ, ਅਥਵਾ:—ਬਲ ਦੇਣ ਵਾਲੇ ਵਾਹਿਗੁਰੂ!

**ਨਮੋ ਨਿਰਤ ਨਿਰਤੇ ॥ ਨਮੋ ਨਾਦ ਨਾਦੇ ॥**
**ਨਮੋ ਪਾਨ ਪਾਨੇ ॥ ਨਮੋ ਬਾਦ ਬਾਦੇ ॥੪੮॥**

ਨਮਸਕਾਰ ਹੈ ਨਿਰਤ ਦਾ ਵੀ **ਨਿਰਤੇ** = ਨਿਰਣਾ, ਅਥਵਾ:—ਨਿਚੋੜ ਕੱਢਣ ਵਾਲੇ ਪ੍ਰਭੂ! ਨਮਸਕਾਰ ਹੈ **ਨਾਦ** = ਸੰਗੀਤ ਦੀ ਧੁਨ ਦਾ ਵੀ ਮੂਲ.ਸ਼ਬਦ ਸਰੂਪ ਵਾਹਿਗੁਰੂ! ਨਮਸਕਾਰ ਹੈ **ਪਾਨ** = ਹੱਥਾਂ ਦੇ **ਪਾਨੇ** = ਪ੍ਰੇਰਕ ਪ੍ਰਭੂ! ਨਮਸਕਾਰ ਹੈ **ਬਾਦ** = ਵਾਜਿਆਂ ਦੇ ਵੀ **ਬਾਦੇ** = ਵਜਾਉਣ ਵਾਲੇ ਵਜੰਤ੍ਰੀ ਵਾਹਿਗੁਰੂ!

**ਅਨੰਗੀ ਅਨਾਮੇ ॥ ਸਮਸਤੀ ਸਰੂਪੇ ॥**
**ਪ੍ਰਭੰਗੀ ਪ੍ਰਮਾਥੇ ॥ ਸਮਸਤੀ ਬਿਭੂਤੇ ॥੪੯॥**

ਹੇ ਵਾਹਿਗੁਰੂ! ਆਪ **ਅਨੰਗੀ** = ਸੁੰਦਰ ਸਰੂਪ ਅਤੇ ਨਾਮਾਂ ਤੋਂ ਰਹਿਤ ਹੋ। ਸਰਬ ਰੂਪ ਧਾਰਨ ਕਰਨ ਵਾਲੇ ਵਾਹਿਗੁਰੂ! ਆਪ **ਪ੍ਰਭੰਗੀ** = ਵਿਸ਼ੇਸ਼ ਕਰਕੇ ਨਾਸ ਤੋਂ ਰਹਿਤ ਅਤੇ **ਪ੍ਰਮਾਥੇ** = ਮਲੇ ਜਾਣ ਤੋਂ ਰਹਿਤ ਹੋ। ਅਥਵਾ :—**ਪ੍ਰ** = ਵਿਸ਼ੇਸ਼ ਕਰਕੇ **ਮਾਥੇ** = ਮਲ ਕੇ **ਭੰਗੀ** = ਨਾਸ ਕਰਨ ਵਾਲੇ ਹੋ ਅਤੇ ਸਭ ਜੀਵਾਂ ਨੂੰ **ਬਿਭੂਤੇ** = ਐਸ਼੍ਵਰਜ (ਧਨ-ਦੌਲਤ) ਦੇਣ ਵਾਲੇ ਹੋ।

**ਕਲੰਕੰ ਬਿਨਾ ਨੇਕਲੰਕੀ ਸਰੂਪੇ ॥**
**ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ ॥੫੦॥**

ਹੇ ਵਾਹਿਗੁਰੂ! ਆਪ ਕਲੰਕਾਂ ਤੋਂ ਰਹਿਤ ਨੇਕਲੰਕ* ਸਰੂਪ ਹੋ। ਨਮਸਕਾਰ ਹੈ ਰਾਜਿਆਂ ਦੇ ਵੀ ਸ਼੍ਰੋਮਣੀ ਰਾਜੇ, **ਪਰਮ** = ਬਹੁਤ ਹੀ ਸੁੰਦਰ ਰੂਪ ਵਾਲੇ ਵਾਹਿਗੁਰੂ!

**ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ॥**
**ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿੱਧੇ॥੫੧॥**

ਨਮਸਕਾਰ ਹੈ ਜੋਗੀਆਂ ਦੇ ਵੀ ਰਾਜਾ-ਯੋਗੀ ਵਾਹਿਗੁਰੂ! ਆਪ **ਪਰਮ** = ਵੱਡੀ ਸ਼ਕਤੀ ਵਾਲੇ ਸਮਰੱਥ ਪੁਰਸ਼ ਹੋ। ਨਮਸਕਾਰ ਹੈ ਰਾਜਿਆਂ ਦੇ ਵੀ ਸ਼੍ਰੋਮਣੀ ਰਾਜੇ ਅਕਾਲ ਪੁਰਖ! ਨਮਸਕਾਰ ਹੈ ਮਹਾਨ **ਬ੍ਰਿੱਧੇ** = ਬਜ਼ੁਰਗੀ ਦੇ ਮਾਲਕ, ਅਥਵਾ:—ਵੱਡਿਆਂ ਤੋਂ ਵੱਡੇ ਵਾਹਿਗੁਰੂ!

**ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥**
**ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥੫੨॥**

ਨਮਸਕਾਰ ਹੈ ਹੱਥਾਂ ਵਿਚ ਸ਼ਸਤਰ ਧਾਰਨ ਵਾਲੇ ਵਾਹਿਗੁਰੂ! ਨਮਸਕਾਰ ਹੈ **ਅਸਤ੍ਰ** = ਹੱਥੋਂ ਛੱਡ ਕੇ ਚਲਾਏ ਜਾਣ ਵਾਲੇ ਸ਼ਸਤਰਾਂ ਦਾ ਅਨੰਦ ਮਾਨਣ ਵਾਲੇ ਪ੍ਰਭੂ! ਨਮਸਕਾਰ ਹੈ ਉਸ **ਪਰਮ** = ਮਹਾਨ **ਗਿਆਤਾ** = ਤੱਤ ਵੇਤੇ ਪ੍ਰਭੂ ਨੂੰ। ਨਮਸਕਾਰ ਹੈ ਸਭ ਲੋਕਾਂ ਦੇ **ਮਾਤਾ** = ਨਮਿਤ ਕਾਰਨ ਰੂਪ ਅਤੇ ਪਾਲਣਾ ਕਰਨ ਵਾਲੇ ਵਾਹਿਗੁਰੂ ਨੂੰ।

**ਅਭੇਖੀ ਅਭਰਮੀ॥ ਅਭੋਗੀ ਅਭੁਗਤੇ॥**
**ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ॥੫੩॥**

ਹੇ ਵਾਹਿਗੁਰੂ! ਤੂੰ ਭੇਖਾਂ ਤੋਂ ਰਹਿਤ, ਭਰਮ ਤੋਂ ਪਰੇ, **ਅਭੋਗੀ** = ਪਦਾਰਥਾਂ ਤੋਂ ਅਸੰਗ ਅਤੇ **ਅਭੁਗਤੇ** = ਦੁਖ-ਸੁਖ ਦੇ ਭੁਗਤਣ ਤੋਂ ਰਹਿਤ ਹੈਂ। ਨਮਸਕਾਰ ਹੈ ਜੋਗੀਆਂ ਦੇ ਮਹਾਨ ਰਾਜ-ਯੋਗੀ ਵਾਹਿਗੁਰੂ! ਆਪ **ਪਰਮ** = ਸਭ ਤੋਂ ਵੱਡੇ ਅਤੇ ਸਾਰਿਆਂ ਵਿਚ **ਜੁਗਤੇ** = ਜੁੜੇ ਹੋਏ ਹੋ,

---

* 'ਕਲੰਕੰ ਬਿਨਾਨੇ' ਪਾਠ ਨਹੀਂ ਕਰਨਾ, ਬਲਕਿ 'ਕਲੰਕੰ ਬਿਨਾ ਨੇਕਲੰਕੀ ਸਰੂਪੇ' ਪਾਠ ਸ਼ੁੱਧ ਹੈ ਅਤੇ 'ਰਾਜੇਸ੍ਵਰੰ' ਪਾਠ ਵੀ ਇਕੱਠਾ ਬੋਲਣਾ ਹੈ, ਅੱਡ ਨਹੀਂ ਕਰਨਾ।

ਅਥਵਾ:—**ਪਰਮ** = ਵੱਡੀ, ਉੱਚੀ-ਸੁੱਚੀ ਜੁਗਤ ਦੇ ਮਾਲਕ ਹੋ।

**ਨਮੋ ਨਿੱਤ ਨਾਰਾਇਣੇ ॥ ਕ੍ਰੂਰ ਕਰਮੇ ॥**
**ਨਮੋ ਪ੍ਰੇਤ ਅਪ੍ਰੇਤ ॥ ਦੇਵੇ ਸੁਧਰਮੇ ॥੫੪॥**

ਨਮਸਕਾਰ ਹੈ **ਨਿੱਤ** = ਹਮੇਸ਼ਾਂ ਰਹਿਣ ਵਾਲੇ **ਨਾਰਾਇਣੇ** = ਵਾਹਿਗੁਰੂ ! ਨਮਸਕਾਰ ਹੈ **ਕ੍ਰੂਰ** = ਅਤੀ ਸਖ਼ਤ ਅਤੇ ਭਿਆਨਕ ਕੰਮ (ਜੰਗ, ਯੁੱਧ) ਕਰਨ ਵਾਲੇ ਵਾਹਿਗੁਰੂ ! ਨਮਸਕਾਰ ਹੈ **ਪ੍ਰੇਤ** = ਰੂਹਾਂ ਨੂੰ ਵੀ **ਅਪ੍ਰੇਤ** = ਪਵਿੱਤਰ ਕਰਨ ਵਾਲੇ ਵਾਹਿਗੁਰੂ ! ਨਮਸਕਾਰ ਹੈ **ਦੇਵੇ** = ਦੇਵਤਿਆਂ ਦੇ ਵੀ **ਸੁਧਰਮੇ** = ਇੰਦਰ ਪਾਤਿਸ਼ਾਹ ਵਾਹਿਗੁਰੂ !

**ਨਮੋ ਰੋਗ ਹਰਤਾ ॥ ਨਮੋ ਰਾਗ ਰੂਪੇ ॥**
**ਨਮੋ ਸਾਹ ਸਾਹੰ ॥ ਨਮੋ ਭੂਪ ਭੂਪੇ ॥੫੫॥**

ਨਮਸਕਾਰ ਹੈ ਸਭ ਰੋਗਾਂ ਦੇ **ਹਰਤਾ** = ਨਾਸ ਕਰਨ ਵਾਲੇ ਵਾਹਿਗੁਰੂ ! ਨਮਸਕਾਰ ਹੈ **ਰਾਗ ਰੂਪੇ** = ਪ੍ਰੇਮ-ਸਰੂਪ ਵਾਹਿਗੁਰੂ ! ਨਮਸਕਾਰ ਹੈ ਪਾਤਸ਼ਾਹਾਂ ਦੇ ਵੀ ਪਾਤਸ਼ਾਹ ਰੂਪ ਵਾਹਿਗੁਰੂ ! ਨਮਸਕਾਰ ਹੈ ਰਾਜਿਆਂ ਦੇ ਰਾਜੇ ਅਕਾਲ ਪੁਰਖ ਵਾਹਿਗੁਰੂ !

**ਨਮੋ ਦਾਨ ਦਾਨੇ ॥ ਨਮੋ ਮਾਨ ਮਾਨੇ ॥**
**ਨਮੋ ਰੋਗ ਰੋਗੇ ॥ ਨਮਸਤੰ ਇਸਨਾਨੰ ॥੫੬॥**

ਨਮਸਕਾਰ ਹੈ ਦਾਨੀਆਂ ਵਿਚੋਂ **ਦਾਨੇ** = ਬ੍ਰਹਮ ਗਿਆਨ ਦਾ ਦਾਨ ਦੇਣ ਵਾਲੇ ਵਾਹਿਗੁਰੂ ! ਨਮਸਕਾਰ ਹੈ ਆਦਰ ਯੋਗ ਪੁਰਸ਼ਾਂ ਦੇ **ਮਾਨੇ** = ਪੂਜਣ ਯੋਗ ਵਾਹਿਗੁਰੂ ! ਨਮਸਕਾਰ ਹੈ ਰੋਗ ਨੂੰ ਵੀ ਰੋਗ ਲਾਉਣ ਵਾਲੇ, ਭਾਵ ਨਾਸ ਕਰਨ ਵਾਲੇ ਵਾਹਿਗੁਰੂ ! ਨਮਸਕਾਰ ਹੈ ਤੀਰਥ ਰੂਪ ਵਾਹਿਗੁਰੂ ! ਜਿਸ ਵਿਚ ਇਸ਼ਨਾਨ ਕਰਕੇ ਸਾਰੇ ਦੁਖ-ਪਾਪ ਨਾਸ ਹੁੰਦੇ ਹਨ।

**ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰ ਜੰਤ੍ਰੰ ॥**
**ਨਮੋ ਇਸਟ ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥੫੭॥**

ਨਮਸਕਾਰ ਹੈ ਮੰਤਰਾਂ ਦੇ ਵੀ ਸ਼੍ਰੋਮਣੀ ਮੰਤ੍ਰ ਰੂਪ ਵਾਹਿਗੁਰੂ! ਅਥਵਾ:—ਨਮਸਕਾਰ ਹੈ ਵਜੀਰਾਂ ਵਿੱਚੋਂ ਵੱਡੇ ਪ੍ਰਧਾਨ-ਮੰਤਰੀ ਸਰੂਪ ਵਾਹਿਗੁਰੂ! ਨਮਸਕਾਰ ਹੈ ਜੰਤ੍ਰਾਂ ਵਿੱਚੋਂ ਵੱਡਾ **ਜੰਤ੍ਰੰ** = ਜਾਦੂ ਕਰਨ ਵਾਲੇ ਵਾਹਿਗੁਰੂ! ਨਮਸਕਾਰ ਹੈ ਇਸ਼ਟਾਂ ਵਿੱਚੋਂ ਵੱਡੇ **ਇਸਟੇ** = ਪੂਜਣ ਜੋਗ ਗੁਰੂ-ਪ੍ਰਮੇਸ਼ਰ! ਨਮਸਕਾਰ ਹੈ ਤੰਤ੍ਰਾਂ ਦੇ ਤੰਤ੍ਰ-ਨਿਚੋੜ ਰੂਪ ਵਾਹਿਗੁਰੂ!

**ਸਦਾ ਸਚਦਾਨੰਦ ॥ ਸਰਬੰ ਪ੍ਰਣਾਸੀ ॥**
**ਅਨੂਪੇ ਅਰੂਪੇ ॥ ਸਮਸਤੁਲਿ ਨਿਵਾਸੀ ॥੫੮॥**

ਹੇ ਵਾਹਿਗੁਰੂ! ਆਪ ਹਮੇਸ਼ਾਂ ਸੱਤ, ਚੇਤਨ ਅਤੇ ਅਨੰਦ ਸਰੂਪ ਹੋ ਅਤੇ ਸਭ ਨੂੰ ਨਾਸ ਕਰਨ ਵਾਲੇ ਹੋ। ਆਪ ਜੀ ਉਪਮਾ ਤੋਂ ਰਹਿਤ, **ਅਰੂਪੇ** = ਅਤੀ ਸੁੰਦਰ ਸਰੂਪ ਵਾਲੇ ਹੋ ਅਤੇ ਸਭ ਅੰਦਰ ਪੂਰਨ ਰੂਪ ਵਿਚ ਨਿਵਾਸ ਕਰਦੇ ਹੋ।

**ਸਦਾ ਸਿਧ ਦਾ ॥ ਬੁਧ ਦਾ ਬ੍ਰਿਧ ਕਰਤਾ ॥**
**ਅਧੋ ਉਰਧ ਅਰਧੰ ॥ ਅਘੰ ਓਘ ਹਰਤਾ ॥੫੯॥**

ਆਪ ਜੀ ਸਦਾ ਹੀ **ਸਿੱਧ** = ਰੂਹਾਨੀ ਸ਼ਕਤੀ **ਦਾ** = ਦੇਣ ਵਾਲੇ ਹੋ, **ਬੁੱਧ** = ਆਤਮ ਵਿਸ਼ੈਣੀ ਬੁੱਧੀ **ਦਾ** = ਬਖ਼ਸ਼ਣ ਵਾਲੇ ਹੋ ਅਤੇ ਹਰ ਤਰ੍ਹਾਂ ਦੀ **ਬ੍ਰਿਧ** = ਅੰਨ ਧਨ ਦੀ ਬ੍ਰਿਧੀ ਕਰਨ ਵਾਲੇ ਹੋ। ਆਪ ਜੀ **ਅਧੋ** = ਪਤਾਲ, **ਉਰਧ** = ਉੱਪਰਲੇ ਲੋਕ, **ਅਰਧੰ** = ਮਾਤ ਲੋਕ ਨੂੰ ਰਚਨ ਵਾਲੇ ਹੋ ਅਤੇ **ਅਘੰ ਓਘ** = ਸਮੂਹ ਪਾਪਾਂ ਨੂੰ ਨਾਸ ਕਰਨ ਵਾਲੇ ਹੋ।

**ਪਰਮ ਪਰਮ ਪਰਮੇਸੂਰੰ ਪ੍ਰੋਛ ਪਾਲੰ ॥**
**ਸਦਾ ਸਰਬ ਦਾ ॥ ਸਿਧ ਦਾਤਾ ਦਿਆਲੰ ॥੬੦॥**

ਆਪ ਜੀ **ਪਰਮ** = ਉਤਕ੍ਰਿਸ਼ਟ, **ਪਰਮ** = ਵੱਡੇ ਪ੍ਰਮੇਸ਼ਰ ਹੋ ਅਤੇ **ਪ੍ਰੋਛ** = ਗੁਪਤ ਹੋ ਕੇ ਸਭ ਦੀ ਪਾਲਣਾ ਕਰਦੇ ਹੋ। **ਸਦਾ** = ਹਮੇਸ਼ਾਂ **ਸਰਬ** = ਸਾਰੀਆਂ **ਸਿਧ** = ਸਿਧੀਆਂ **ਦਾ** = ਦੇਣ ਵਾਲੇ ਹੋ। ਵਾ:— **ਸਰਬਦਾ** = ਸਭ ਸਮਿਆਂ ਵਿਚ **ਸਿਧ ਦਾਤਾ** = ਸਮਰੱਥ ਦਾਤੇ ਅਤੇ ਦਇਆ ਦਾ ਘਰ ਹੋ।

**ਅਛੇਦੀ ਅਭੇਦੀ ॥ ਅਨਾਮੰ ਅਕਾਮੰ ॥**
**ਸਮਸਤੋ ਪਰਾਜੀ ॥ ਸਮਸਤਸਤ ਧਾਮੰ ॥੬੧॥**

ਆਪ ਜੀ **ਅਛੇਦੀ** = ਕੱਟਣ ਤੋਂ ਰਹਿਤ, **ਅਭੇਦੀ** = ਵਿੰਨ੍ਹਣ ਤੋਂ ਰਹਿਤ, **ਅਨਾਮੰ** = ਰੋਗ ਤੋਂ ਰਹਿਤ ਅਤੇ **ਅਕਾਮੰ** = ਕੱਟਣ ਤੋਂ ਰਹਿਤ ਹੋ। ਸਭ ਨੂੰ ਪੈਦਾ ਕਰਨ ਵਾਲੇ ਅਤੇ ਸਾਰਿਆਂ ਵਿਚ ਘਰ ਬਣਾ ਕੇ ਰਹਿਣ ਵਾਲੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ।

**ਤੇਰਾ ਜੋਰੁ ॥ ਚਾਚਰੀ ਛੰਦ ॥**

ਹੇ ਵਾਹਿਗੁਰੂ! ਤੇਰੇ **ਜੋਰੁ** = ਬਲ ਨਾਲ ਮੈਂ ਇਹ ਚਾਚਰੀ ਛੰਦ ਉਚਾਰਨ ਕਰ ਰਿਹਾ ਹਾਂ।

**ਜਲੇ ਹੈਂ ॥ ਥਲੇ ਹੈਂ ॥ ਅਭੀਤ ਹੈਂ ॥ ਅਭੇ ਹੈਂ ॥੬੨॥**

ਹੇ ਵਾਹਿਗੁਰੂ! ਜਲ ਵਿਚ ਵੀ ਤੇਰਾ ਨਿਵਾਸ ਹੈ। **ਥਲੇ** = ਖ਼ੁਸ਼ਕ ਥਾਂ ਵਿਚ ਵੀ ਤੇਰਾ ਨਿਵਾਸ ਹੈ। ਤੂੰ **ਅਭੀਤ** = ਭੈ ਤੋਂ ਰਹਿਤ ਨਿਰਭੈ ਸੂਰਮਾ ਹੈਂ। **ਅਭੇ** = ਡਰ, ਅਥਵਾ:—ਭੇਦ ਤੋਂ ਰਹਿਤ ਹੈਂ।

**ਪ੍ਰਭੂ ਹੈਂ ॥ ਅਜੂ ਹੈਂ ॥ ਅਦੇਸ ਹੈਂ ॥ ਅਭੇਸ ਹੈਂ ॥੬੩॥**

**ਪ੍ਰਭੂ** = ਸਮਰੱਥ ਹੈਂ, ਅਥਵਾ:—**ਭੂ** = ਧਰਤੀ ਆਦਿਕ ਤੱਤਾਂ ਤੋਂ ਰਹਿਤ ਹੈਂ। **ਅਜੂ** = ਅਜਨਮਾ, ਅਥਵਾ:—ਹੱਦ ਤੋਂ ਰਹਿਤ ਹੈਂ। **ਅਦੇਸ** = ਦੇਸ਼ਾਂ ਦੀ ਵੰਡ ਤੋਂ ਰਹਿਤ ਹੈਂ ਅਤੇ **ਅਭੇਸ** = ਭੇਖਾਂ ਤੋਂ ਵੀ ਰਹਿਤ ਹੈਂ।

**ਭੁਜੰਗ ਪ੍ਰਯਾਤ ਛੰਦ ॥**

**ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥**
**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥**

ਹੇ ਵਾਹਿਗੁਰੂ! ਤੁਸੀਂ ਸਮੁੰਦਰ ਵਾਂਗ **ਅਗਾਧੇ** = ਗਹਿਰ-ਗੰਭੀਰ ਹੋ, **ਅਬਾਧੇ** = ਰੋਕ, ਅਥਵਾ:—ਪੀੜਾ ਤੋਂ ਰਹਿਤ ਹੋ। ਆਪ ਜੀ ਅਨੰਦ ਸਰੂਪ ਹੋ। ਨਮਸਕਾਰ ਹੈ ਸਭ ਦੇ **ਮਾਨੇ** = ਪੂਜਣ ਯੋਗ,

ਅਥਵਾ:—ਆਦਰ ਯੋਗ ਵਾਹਿਗੁਰੂ! ਆਪ ਸਭ **ਨਿਧਾਨੇ** = ਖ਼ਜ਼ਾਨਿਆਂ ਦੇ ਮਾਲਕ, ਅਥਵਾ:— ਸਭ ਚੀਜ਼ਾਂ ਦੇ ਭੰਡਾਰ ਹੋ।

**ਨਮਸਤੂੰ ਨ੍ਰਿਨਾਥੇ॥ ਨਮਸਤੂੰ ਪ੍ਰਮਾਥੇ॥**
**ਨਮਸਤੂੰ ਅਗੰਜੇ॥ ਨਮਸਤੂੰ ਅਭੰਜੇ॥੬੫॥**

ਹੇ ਸੁਆਮੀ ਤੋਂ ਰਹਿਤ, ਅਥਵਾ:—**ਨ੍ਰਿਨਾਥੇ** = ਵਿਸ਼ੇਸ਼ ਕਰਕੇ ਸਭਨਾਂ ਦੇ ਮਾਲਕ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ **ਪ੍ਰਮਾਥੇ** = ਵਿਸ਼ੇਸ਼ ਕਰਕੇ ਮਲ ਸੁੱਟਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਗੰਜੇ** = ਕੱਟਣ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਅਭੰਜੇ** = ਭੰਨੇ ਜਾਣ ਤੋਂ ਰਹਿਤ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮਸਤੂੰ ਅਕਾਲੇ॥ ਨਮਸਤੂੰ ਅਪਾਲੇ॥**
**ਨਮੋ ਸਰਬ ਦੇਸੇ॥ ਨਮੋ ਸਰਬ ਭੇਸੇ॥੬੬॥**

ਹੇ **ਅਕਾਲੇ** = ਕਾਲ ਤੋਂ ਰਹਿਤ ਅਕਾਲ ਪੁਰਖ! ਤੈਨੂੰ ਨਮਸਕਾਰ ਹੈ। ਹੇ **ਅਪਾਲੇ** = ਪਾਲਣਾ ਤੋਂ ਰਹਿਤ ਪਰਵਦਗਾਰ! ਤੈਨੂੰ ਨਮਸਕਾਰ ਹੈ। ਹੇ ਸਭ ਦੇਸ਼ਾਂ ਵਿਚ ਵਿਆਪਕ ਸਰੂਪ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਾਰੇ ਹੀ **ਭੇਸੇ** = ਭੇਖਾਂ ਵਿਚ ਵਰਤ ਰਹੇ ਵਾਹਿਗੁਰੂ! ਆਪ ਜੀ ਨੂੰ ਨਮਸਕਾਰ ਹੈ।

**ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥**
**ਨਮੋ ਸਾਹ ਸਾਹੇ॥ ਨਮੋ ਮਾਹ ਮਾਹੇ॥੬੭॥**

ਹੇ ਰਾਜਿਆਂ ਦੇ ਰਾਜੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਤਰ੍ਹਾਂ ਦਾ **ਸਾਜ** = ਸਾਜੋ-ਸਮਾਨ, ਠਾਠ-ਬਾਠ ਬਨਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਪਾਤਿਸ਼ਾਹਾਂ ਦੇ ਪਾਤਸ਼ਾਹ, ਸ਼ਹਿਨਸ਼ਾਹ! ਤੈਨੂੰ ਨਮਸਕਾਰ ਹੈ। ਹੇ **ਮਾਹ** = ਚੰਦ੍ਰਮਾਂ ਨੂੰ ਵੀ **ਮਾਹੇ** = ਪ੍ਰਕਾਸ਼ਨ ਵਾਲੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ।

**ਨਮੋ ਗੀਤ ਗੀਤੇ ॥ ਨਮੋ ਪ੍ਰੀਤ ਪ੍ਰੀਤੇ ॥**
**ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥੬੮॥**

ਹੇ ਗੀਤਾ ਵਿਚੋਂ ਸੁੰਦਰ **ਗੀਤੇ** = ਜਸ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਪ੍ਰੀਤੀ ਨਾਲ **ਪ੍ਰੀਤੇ** = ਮੁਹੱਬਤ ਲਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਰੋਖ** = ਗੁੱਸੇ ਵਿਚ ਵੀ **ਰੋਖੇ** = ਜੋਸ਼, ਗ਼ਰਮੀ ਭਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਸੋਖ** = ਸ਼ੋਕ, ਅਥਵਾ:—ਸੋਕੇ ਨੂੰ ਵੀ **ਸੋਖੇ** = ਸੁਕਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥**
**ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥੬੯॥**

ਹੇ ਸਭ ਰੋਗਾਂ ਨੂੰ ਪੈਦਾ ਕਰਨ ਵਾਲੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ। ਹੇ ਸਭ ਪਦਾਰਥਾਂ ਨੂੰ **ਭੋਗੇ** = ਭੋਗਣ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ ਜਿੱਤਣ ਵਾਲੇ ਅਜਿੱਤ ਸਰੂਪ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ **ਭੀਤੰ** = ਡਰਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥**
**ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥੭੦॥**

ਹੇ ਸਭ ਦੇ **ਗਿਆਨੰ** = ਜਾਨਣਹਾਰ, ਸਰਬੱਗ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਤੋਂ ਵੱਡੇ **ਤਾਨੰ** = ਬਲ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਨੂੰ **ਮੰਤ੍ਰੰ** = ਸਲਾਹ ਦੇਣ ਵਾਲੇ, ਅਥਵਾ :— ਸਭ ਨੂੰ ਵੱਸ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ **ਜੰਤ੍ਰੰ** = ਜੰਤ੍ਰਾਂ, ਜਾਦੂ-ਟੂਣਿਆਂ ਨਾਲ ਮੋਹਤ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਸਰਬ ਦ੍ਰਿੱਸੰ ॥ ਨਮੋ ਸਰਬ ਕ੍ਰਿੱਸੰ ॥**
**ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥੭੧॥**

ਹੇ ਸਾਰਿਆਂ ਨੂੰ **ਦ੍ਰਿੱਸੰ** = ਦ੍ਰਿਸ਼ਟੀਗੋਚਰ ਰੱਖਣ ਵਾਲੇ ਦ੍ਰਿਸ਼ਟਾ ਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ ਆਪਣੀ ਆਕਰਸ਼ਣ ਸ਼ਕਤੀ ਨਾਲ **ਕ੍ਰਿੱਸੰ** = ਖਿੱਚਣ ਵਾਲੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ। ਹੇ ਸਾਰੇ ਰੰਗਾਂ ਵਿਚ ਵਰਤਣ ਵਾਲੇ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ **ਅਨੰਗੇ** = ਸੁੰਦਰ ਸਰੂਪ ਵਾਲੇ ਪ੍ਰਭੂ! ਤੁਸੀਂ **ਤ੍ਰਿਭੰਗੀ** = ਤਿੰਨੇ ਲੋਕਾਂ ਨੂੰ ਨਾਸ ਕਰਨ ਵਾਲੇ ਹੋ।

**ਨਮੋ ਜੀਵ ਜੀਵੰ॥ ਨਮੋ ਬੀਜ ਬੀਜੇ॥**
**ਅਖਿੱਜੇ ਅਭਿੱਜੇ॥ ਸਮਸਤੰ ਪ੍ਰਸਿੱਜੇ॥੭੨॥**

ਹੇ ਜੀਵਾਂ ਦੇ **ਜੀਵੰ** = ਜੀਵਨ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ **ਬੀਜ ਬੀਜੇ** = ਕਰਨ-ਕਾਰਨ ਸਰੂਪ ਕਰਤਾ ਪੁਰਖ! ਤੈਨੂੰ ਨਮਸਕਾਰ ਹੈ। ਤੂੰ **ਅਖਿੱਜੇ** = ਖਿਝਣ ਤੋਂ ਰਹਿਤ, ਸ਼ਾਂਤ ਸਰੂਪ ਹੈਂ। ਤੂੰ **ਅਭਿੱਜੇ** = ਕਿਸੇ ਦੇ ਪਖੰਡ 'ਤੇ ਭਿੱਜਣ ਤੋਂ ਰਹਿਤ ਹੈਂ ਅਤੇ ਸਾਰਿਆਂ 'ਤੇ ਹੀ **ਪ੍ਰਸਿੱਜੇ** = ਪ੍ਰਸੰਨ ਹੋਣ ਵਾਲਾ ਹੈਂ।

**ਕ੍ਰਿਪਾਲੰ ਸਰੂਪੇ॥ ਕੁਕਰਮੰ ਪ੍ਰਣਾਸੀ॥**
**ਸਦਾ ਸਰਬ ਦਾ॥ ਰਿਧਿ ਸਿਧੰ ਨਿਵਾਸੀ॥੭੩॥**

ਹੇ ਵਾਹਿਗੁਰੂ! ਤੂੰ ਕ੍ਰਿਪਾਲੂ ਸਰੂਪ ਹੈਂ ਅਤੇ ਖੋਟੇ ਪਾਪ ਰੂਪ ਕਰਮਾਂ ਨੂੰ ਨਾਸ ਕਰਨ ਵਾਲਾ ਹੈਂ। ਅਨਵੈ :– **ਸਦਾ** = ਹਮੇਸ਼ਾਂ ਰਿਧੀਆਂ ਸਿਧੀਆਂ ਦੇ **ਦਾ** = ਦੇਣ ਵਾਲਾ ਅਤੇ **ਸਰਬ** = ਸਾਰਿਆਂ ਵਿਚ **ਨਿਵਾਸੀ** = ਵਾਸਾ ਕਰਨ ਵਾਲਾ ਹੈਂ।

## ਚਰਪਟ ਛੰਦ ਤ੍ਵ ਪ੍ਰਸਾਦਿ ॥

ਹੇ ਅਕਾਲ ਪੁਰਖ! ਤੇਰੀ ਕਿਰਪਾ ਨਾਲ **ਚਰਪਟ** = ਤੇਜ ਗਤੀ ਵਾਲਾ ਛੰਦ ਉਚਾਰਨ ਕਰਦਾ ਹਾਂ।

**ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥**
**ਅਖੱਲ ਜੋਗੇ॥ ਅਚੱਲ ਭੋਗੇ॥੭੪॥**

ਹੇ ਵਾਹਿਗੁਰੂ ! ਤੇਰੇ **ਕਰਮੇ** = ਕਾਰਨਾਮੇ **ਅੰਮ੍ਰਿਤ** = ਯਥਾਰਥ ਹਨ, ਭਾਵ ਸੱਚੇ-ਸੁੱਚੇ ਹਨ। ਤੇਰੇ **ਧਰਮੇ** = ਦੈਵੀ ਕਾਨੂੰਨ ਵੀ **ਅੰਬ੍ਰਿਤ** = ਬੇ-ਰੋਕ, ਅਥਵਾ:—ਲਗਾਤਾਰ ਨਿਭਣ ਵਾਲੇ ਹਨ। **ਅਖੱਲ** = ਸਾਰੇ ਵਿਸ਼ਵ ਨਾਲ ਤੂੰ ਜੁੜਿਆ ਹੋਇਆ ਹੈਂ। ਅਚੱਲ **ਭੋਗੇ** = ਅਨੰਦ ਵਾਲਾ ਹੈਂ, ਭਾਵ ਸੱਚੇ ਸੁਖ ਦਾ ਮਾਲਕ ਹੈਂ।

**ਅਚੱਲ ਰਾਜੇ ॥ ਅਟੱਲ ਸਾਜੇ ॥**
**ਅਖੱਲ ਧਰਮੰ ॥ ਅਲੱਖ ਕਰਮੰ ॥੭੫॥**

ਤੇਰਾ ਰਾਜ **ਅਚੱਲ** = ਸਦਾ ਕਾਇਮ ਰਹਿਣ ਵਾਲਾ ਹੈ। ਤੇਰਾ **ਸਾਜੇ** = ਸਾਜੋ ਸਮਾਨ, ਠਾਠ-ਬਾਠ ਵੀ **ਅਟੱਲ** = ਹਮੇਸ਼ਾਂ ਰਹਿਣ ਵਾਲਾ ਹੈ। ਸਮੂਹ ਧਰਮਾਂ ਦਾ ਆਸਰਾ ਰੂਪ ਹੈਂ। ਤੇਰੇ **ਕਰਮੰ** = ਕਾਰਨਾਮੇ ਬੁੱਧੀ ਕਰਕੇ ਲਖਣ ਤੋਂ ਰਹਿਤ ਹਨ।

**ਸਰਬੰ ਦਾਤਾ ॥ ਸਰਬੰ ਗਿਆਤਾ ॥**
**ਸਰਬੰ ਭਾਨੇ ॥ ਸਰਬੰ ਮਾਨੇ ॥੭੬॥**

ਹੇ ਵਾਹਿਗੁਰੂ ! ਆਪ ਸਭ ਦੇ ਦਾਤਾ ਹੋ, ਅਤੇ ਸਭ ਦੇ ਅੰਦਰਲੇ **ਗਿਆਤਾ** = ਭੇਤ ਜਾਨਣ ਵਾਲੇ ਹੋ। ਆਪ ਸਭ ਦੇ **ਭਾਨੇ** = ਪ੍ਰਕਾਸ਼ਕ ਹੋ, ਅਤੇ ਸਭ ਦੇ **ਮਾਨੇ** = ਮੰਨਣ, ਪੂਜਣਯੋਗ ਹੋ।

**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥**
**ਸਰਬੰ ਭੁਗਤਾ ॥ ਸਰਬੰ ਜੁਗਤਾ ॥੭੭॥**

ਹੇ ਵਾਹਿਗੁਰੂ ! ਆਪ ਸਭ ਦੇ ਜੀਵਨ ਦਾ ਅਧਾਰ **ਪ੍ਰਾਣੰ** = ਸੁਆਸ ਰੂਪ ਹੋ, ਅਤੇ ਸਭ ਦੀ **ਤ੍ਰਾਣੰ** = ਰੱਖਿਆ ਕਰਨ ਵਾਲੇ ਰਾਖੇ ਹੋ। ਸਭ ਨੂੰ **ਭੁਗਤਾ** = ਭੋਗਣ ਵਾਲੇ ਭੋਗੀ ਸਰੂਪ ਆਪ ਹੋ, ਅਤੇ ਸਾਰਿਆਂ ਵਿਚ **ਜੁਗਤਾ** = ਜੁੜਣ ਵਾਲੇ ਯੋਗੀ ਰੂਪ ਵੀ ਆਪ ਹੋ।

**ਸਰਬੰ ਦੇਵੰ ॥ ਸਰਬ ਭੇਵੰ ॥**
**ਸਰਬੰ ਕਾਲੇ ॥ ਸਰਬੰ ਪਾਲੇ ॥੭੮॥**

ਸਭ ਜੀਵਾਂ ਦੇ **ਦੇਵੰ** = ਪ੍ਰਕਾਸ਼ ਰੂਪ, ਅਥਵਾ:—ਪੂਜਨ ਯੋਗ ਹੋ, ਅਤੇ ਸਭ ਦੇ ਦਿਲਾਂ ਦਾ **ਭੇਵੰ** = ਭੇਤ ਜਾਨਣ ਵਾਲੇ ਹੋ। ਸਭ ਦਾ **ਕਾਲੇ** = ਅੰਤ ਕਰਨ ਵਾਲੇ ਹੋ, ਅਤੇ ਸਭ ਦੀ ਪਾਲਣਾ ਕਰਨ ਵਾਲੇ ਵੀ ਆਪ ਹੀ ਹੋ।

## ਰੂਆਲ ਛੰਦ॥ ਤ੍ਵ ਪ੍ਰਸਾਦਿ॥

ਹੇ ਵਾਹਿਗੁਰੂ ! ਮੈਂ ਤੇਰੀ ਕਿਰਪਾ ਨਾਲ ਰੂਆਲ ਛੰਦ ਲਿਖ ਰਿਹਾ ਹਾਂ।

**ਆਦਿ ਰੂਪ ਅਨਾਦਿ ਮੂਰਤਿ; ਅਜੋਨਿ ਪੁਰਖ ਅਪਾਰ॥**
**ਸਰਬ ਮਾਨ ਤ੍ਰਿਮਾਨ ਦੇਵ; ਅਭੇਵ ਆਦਿ ਉਦਾਰ॥**

ਹੇ ਅਕਾਲ ਪੁਰਖ ! ਤੂੰ ਸਭ ਸ੍ਰਿਸ਼ਟੀ ਦਾ ਆਦਿ ਰੂਪ ਹੈਂ ਅਤੇ ਤੇਰਾ ਆਪਣਾ ਸਰੂਪ **ਅਨਾਦਿ** = ਉਤਪਤੀ ਤੋਂ ਰਹਿਤ ਹੈ। ਤੂੰ ਜੂਨਾਂ ਤੋਂ ਰਹਿਤ **ਪੁਰਖ** = ਵਿਆਪਕ ਸਰੂਪ ਅਤੇ ਪ੍ਰਕ੍ਰਿਤੀ ਤੋਂ ਵੀ ਅਪਰ ਅਪਾਰ ਹੈਂ।

ਹੇ ਵਾਹਿਗੁਰੂ ! ਤੂੰ ਸਾਰੇ ਜੀਵਾਂ ਦੇ **ਮਾਨ** = ਪੂਜਣਯੋਗ, **ਤ੍ਰਿਮਾਨ ਦੇਵ** = ਤਿੰਨੇ ਦੇਵਤਿਆਂ (ਬ੍ਰਹਮਾ, ਵਿਸ਼ਨੂੰ, ਸ਼ਿਵਜੀ) ਦੇ ਵੀ ਪੂਜਣਯੋਗ ਹੈਂ। ਅਤੇ ਭੇਦ ਤੋਂ ਰਹਿਤ **ਆਦਿ** = ਕਾਰਨ ਰੂਪ, **ਉਦਾਰ** = ਫਰਾਖ਼-ਦਿਲ ਹੈਂ।

**ਸਰਬ ਪਾਲਕ ਸਰਬ ਘਾਲਕ; ਸਰਬ ਕੋ ਪੁਨਿ ਕਾਲ॥**
**ਜੱਤ੍ਰ ਤੱਤ੍ਰ ਬਿਰਾਜਹੀ; ਅਵਧੂਤ ਰੂਪ ਰਿਸਾਲ॥੭੯॥**

ਸਭ ਦੀ ਪਾਲਣਾ ਕਰਨ ਵਾਲਾ, ਸਭ ਨੂੰ ਨਾਸ ਕਰਨ ਵਾਲਾ ਅਤੇ ਸਭ ਦਾ ਫਿਰ ਕਾਲ ਕਰਨ ਵਾਲਾ ਵੀ ਤੂੰ ਆਪ ਹੈਂ।

**ਜੱਤ੍ਰ ਤੱਤ੍ਰ** = ਜਿਥੇ-ਕਿਥੇ, ਹਰ ਥਾਂ **ਅਵਧੂਤ** = ਤਿਆਗੀ ਹੋ ਕੇ, ਅਥਵਾ:—ਸ਼ੁਧ ਸਰੂਪ ਅਤੇ **ਰਿਸਾਲ**=ਪ੍ਰੇਮ ਸਰੂਪ ਹੋ ਕੇ ਬਿਰਾਜ ਰਿਹਾ ਹੈਂ।

**ਨਾਮ ਠਾਮ ਨ ਜਾਤ ਜਾ ਕਰ; ਰੂਪ ਰੰਗ ਨ ਰੇਖ॥**
**ਆਦਿ ਪੁਰਖ ਉਦਾਰ ਮੂਰਤਿ; ਅਜੋਨਿ ਆਦਿ ਅਸੇਖ॥**

ਹੇ ਵਾਹਿਗੁਰੂ ! **ਜਾ ਕਰ** = ਜਿਸ ਆਪ ਜੀ ਦਾ ਨਾਮ, **ਠਾਮ** = ਟਿਕਾਣਾ

ਅਤੇ **ਜਾਤਿ** = ਉੱਚੀ-ਨੀਵੀਂ ਕੁਲ ਨਹੀਂ ਹੈ। ਆਪ ਜੀ ਦਾ ਕੋਈ **ਰੂਪ** = ਅਕਾਰ, ਰੰਗ, ਮੱਛ-ਕੱਛ ਆਦਿਕ ਰੇਖਾ ਵੀ ਨਹੀਂ ਹੈ।

ਹੇ ਵਾਹਿਗੁਰੂ ! ਤੂੰ **ਆਦਿ** = ਕਰਤਾਪੁਰਖ ਅਤੇ **ਉਦਾਰ** = ਬਹੁਤ ਹੀ ਸ੍ਰੇਸ਼ਟ ਸਰੂਪ ਵਾਲਾ ਹੈਂ। ਜੂਨੀਆਂ ਤੋਂ ਰਹਿਤ ਸਭ ਦਾ **ਆਦਿ** = ਕਾਰਨ ਸਰੂਪ, **ਅਸੇਖ** = ਹਰ ਤਰ੍ਹਾਂ ਪਰੀਪੂਰਣ ਸਰੂਪ ਹੈਂ।

**ਦੇਸ ਔਰ ਨ ਭੇਸ ਜਾ ਕਰ; ਰੂਪ ਰੇਖ ਨ ਰਾਗ ॥**
**ਜੱਤ੍ਰ ਤੱਤ੍ਰ ਦਿਸਾ ਵਿਸਾ; ਹੁਇ ਫੈਲਿਓ ਅਨੁਰਾਗੁ ॥੮੦॥**

**ਜਾ ਕਰ** = ਹੇ ਵਾਹਿਗੁਰੂ ! ਆਪ ਜੀ ਦਾ ਕੋਈ ਦੇਸ਼ ਅਤੇ ਭੇਸ ਵੀ ਨਹੀਂ ਹੈ। ਆਪ ਜੀ ਦੀ ਕੋਈ ਰੂਪ-ਰੇਖਾ ਅਤੇ **ਰਾਗ** = ਮੋਹ ਵੀ ਨਹੀਂ ਹੈ।

ਜਿਥੇ-ਕਿਥੇ **ਦਿਸਾ ਵਿਸਾ** = ਦਿਸ਼ਾਂ ਅਤੇ ਉਪ-ਦਿਸ਼ਾਂ ਅੰਦਰ **ਅਨੁਰਾਗੁ** = ਪ੍ਰੇਮ ਰੂਪ ਹੋ ਕੇ ਤੂੰ ਫੈਲਿਆ ਹੋਇਆ ਹੈਂ।

**ਨਾਮ ਕਾਮ ਬਿਹੀਨ ਪੇਖਤ; ਧਾਮ ਹੂੰ ਨਹਿ ਜਾਹਿ ॥**
**ਸਰਬ ਮਾਨ ਸਰਬੱਤ੍ਰ ਮਾਨ; ਸਦੈਵ ਮਾਨਤ ਤਾਹਿ ॥**

ਹੇ ਵਾਹਿਗੁਰੂ ! ਮੈਂ ਤੈਨੂੰ ਨਾਮ ਅਤੇ **ਕਾਮ** = ਕਾਮਨਾ ਤੋਂ ਰਹਿਤ ਵੇਖਦਾ ਹਾਂ। ਆਪ ਜੀ ਦਾ **ਧਾਮ** = ਘਰ ਵੀ ਦਿਸਣ ਵਿਚ ਨਹੀਂ ਆਉਂਦਾ। ਸਭ ਨੂੰ **ਮਾਨ** = ਸਤਿਕਾਰ ਦੇਣ ਵਾਲਾ ਅਤੇ ਸਭ ਦੇ **ਮਾਨ** = ਮੰਨਣਯੋਗ ਹੈਂ। **ਸਦੈਵ** = ਹਮੇਸ਼ਾਂ ਸਾਰੇ ਜੀਵ **ਤਾਹਿ** = ਉਸ ਵਾਹਿਗੁਰੂ ਪ੍ਰਮੇਸ਼ਰ ਨੂੰ ਮੰਨਦੇ-ਪੂਜਦੇ ਹਨ।

**ਏਕ ਮੂਰਤਿ ਅਨੇਕ ਦਰਸਨ; ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ; ਅੰਤ ਕੋ ਫਿਰ ਏਕ ॥੮੧॥**

ਉਹ ਪ੍ਰਮੇਸ਼ਰ **ਏਕ ਮੂਰਤਿ** = ਅਦ੍ਵੈਤ ਸਰੂਪ ਹੈ, ਅਨੇਕਾਂ ਰੂਪਾਂ ਵਿਚ ਉਸੇ ਦਾ **ਦਰਸਨ** = ਦਿਦਾਰ ਹੋ ਰਿਹਾ ਹੈ, ਉਸੇ ਨੇ ਹੀ ਅਨੇਕਾਂ ਰੂਪ ਧਾਰਨ ਕੀਤੇ ਹੋਏ ਹਨ।

**ਖੇਲ ਖੇਲ** = ਸੰਸਾਰ ਦੀ ਖੇਡ ਨੂੰ ਖੇਡ ਕੇ, **ਅਖੇਲ** = ਫਿਰ ਉਸਦੇ ਖ਼ਿਲਾਫ਼ ਪਰਲੋ ਦੀ ਖੇਡ ਵੀ ਖੇਡਦਾ ਹੈ। **ਅੰਤ ਕੋ** = ਓੜਕ ਨੂੰ ਫਿਰ ਇੱਕੋ ਹੀ ਕਰਤਾ ਪੁਰਖ ਰਹਿ ਜਾਂਦਾ ਹੈ।

**ਦੇਵ ਭੇਵ ਨ ਜਾਨਹੀ; ਜਿਹ ਬੇਦ ਅਉਰ ਕਤੇਬ॥**
**ਰੂਪ ਰੰਗ ਨ ਜਾਤਿ ਪਾਤਿ; ਸੁ ਜਾਨਈ ਕਿਹ ਜੇਬ॥**

ਜਿਸ ਵਾਹਿਗੁਰੂ ਦਾ ਦੇਵਤੇ ਵੀ ਭੇਤ ਨਹੀਂ ਜਾਣਦੇ, ਸਨਾਤਨ ਮੱਤ ਦੇ ਧਰਮ ਗ੍ਰੰਥ, ਚਾਰ ਵੇਦ ਅਤੇ ਇਸਲਾਮ ਦੀਆਂ ਧਾਰਮਿਕ ਪੁਸਤਕਾਂ (ਅੰਜੀਲ, ਤਉਰੇਤ, ਜੰਬੂਰ, ਕੁਰਾਨ) ਆਦਿਕ ਵੀ, ਅਥਵਾ:—ਇਨ੍ਹਾਂ ਦੇ ਸਿਰਜਣ ਵਾਲੇ ਰਿਖੀ ਅਤੇ ਪੈਗੰਬਰ ਵੀ ਭੇਤ ਨਹੀਂ ਜਾਣਦੇ।

ਉਸ ਵਾਹਿਗੁਰੂ ਦਾ ਕੋਈ ਰੂਪ-ਰੰਗ ਅਤੇ ਕੋਈ ਜਾਤ-ਪਾਤ ਵੀ ਨਹੀਂ ਹੈ, ਫਿਰ ਉਸਦੀ **ਜੇਬ** = ਨੁਹਾਰ (ਸੋਭਾ) ਨੂੰ ਕੋਈ ਕਿਵੇਂ ਜਾਣ ਸਕਦਾ ਹੈ? ਭਾਵ ਨਹੀਂ ਜਾਣ ਸਕਦਾ।

**ਤਾਤ ਮਾਤ ਨ ਜਾਤ ਜਾ ਕਰਿ, ਜਨਮ ਮਰਨ ਬਿਹੀਨ॥**
**ਚੱਕ੍ਰ ਬੱਕ੍ਰ ਫਿਰੈ ਚਤ੍ਰ ਚੱਕ; ਮਾਨਈ ਪੁਰ ਤੀਨ॥੯੨॥**

ਜਿਸ ਵਾਹਿਗੁਰੂ ਦਾ ਕੋਈ ਪਿਤਾ-ਮਾਤਾ ਨਹੀਂ ਜਾਣਿਆ ਜਾਂਦਾ। ਜਨਮ ਅਤੇ ਮਰਨ ਤੋਂ ਵੀ ਉਹ ਰਹਿਤ ਹੈ।

**ਚੱਕ੍ਰ** = ਉਸਦਾ ਹੁਕਮ, ਅਥਵਾ:—ਕਾਲ ਰੂਪ **ਚੱਕ੍ਰ ਬੱਕ੍ਰ** = ਟੇਢਾ ਚੱਕਰ, ਚਾਰੇ ਹੀ **ਚੱਕ** = ਕੂੰਟਾਂ ਵਿਚ ਫਿਰ ਰਿਹਾ ਹੈ। ਤਿੰਨੇ ਹੀ **ਪੁਰ** = ਭਵਨ ਉਸਨੂੰ ਮੰਨਦੇ ਹਨ, ਭਾਵ ਉਸ ਅੱਗੇ ਸਿਰ ਨਿਵਾਉਂਦੇ ਹਨ।

**ਲੋਕ ਚਉਦਹ ਕੇ ਬਿਖੈ; ਜਗ ਜਾਪਹੀ ਜਿਹ ਜਾਪ॥**
**ਆਦਿ ਦੇਵ ਅਨਾਦਿ ਮੂਰਤਿ; ਥਾਪਿਓ ਸਬੈ ਜਿਹ ਥਾਪ॥**

**ਲੋਕ ਚਉਦਹ** = ਸੱਤ ਪਤਾਲ ਅਤੇ ਸੱਤ ਹੀ ਉੱਪਰਲੇ ਲੋਕ, ਭਾਵ ਚੌਦਾਂ ਲੋਕਾਂ ਵਿਚ, ਸਾਰੇ **ਜਗ** = ਜੀਵ ਜਿਸ ਵਾਹਿਗੁਰੂ ਦਾ ਜਾਪ ਜਪਦੇ ਹਨ। ਉਹ ਪ੍ਰਭੂ **ਆਦਿ ਦੇਵ** = ਦੇਵਤਿਆਂ ਤੋਂ ਵੀ ਪਹਿਲਾਂ ਮੌਜੂਦ ਸੀ।

ਉਸਦਾ ਆਪਣਾ **ਮੂਰਤਿ** = ਸਰੂਪ ਉਤਪਤੀ ਤੋਂ ਰਹਿਤ ਹੈ, ਜਿਸਨੇ ਸਾਰੇ ਸੰਸਾਰ ਦੇ **ਥਾਪ** = ਠਾਠ-ਬਾਠ ਨੂੰ ਟਿਕਾਇਆ ਹੋਇਆ ਹੈ।

**ਪਰਮ ਰੂਪ ਪੁਨੀਤ ਮੂਰਤਿ; ਪੂਰਨ ਪੁਰਖੁ ਅਪਾਰ ॥**
**ਸਰਬ ਬਿਸ੍ਵ ਰਚਿਓ ਸੁਯੰਭਵ; ਗੜਨ ਭੰਜਨਹਾਰ ॥੮੩॥**

ਉਹ ਪ੍ਰਮੇਸ਼ਰ ਬਹੁਤ ਹੀ ਸੁੰਦਰ ਰੂਪ ਵਾਲਾ ਅਤੇ ਮਹਾਨ **ਪੁਨੀਤ** = ਪਵਿੱਤਰ **ਮੂਰਤਿ** = ਸਰੂਪ ਹੈ। ਉਹ ਹਰ ਥਾਂ ਪੂਰਨ, **ਪੁਰਖ** = ਵਿਆਪਕ ਅਤੇ ਪ੍ਰਕਿਰਤੀ ਤੋਂ ਵੀ ਬੇਅੰਤ ਹੈ।

ਜਿਸਨੇ **ਸੁਯੰਭਵ** = ਆਪਣੇ ਆਪ ਤੋਂ ਸਾਰੇ **ਬਿਸ੍ਵ** = ਪ੍ਰਪੰਚ ਨੂੰ ਰਚਿਆ ਹੈ, ਸਭ ਨੂੰ ਘੜਨ ਅਤੇ ਭੰਨਣ ਵਾਲਾ ਵੀ ਉਹ ਪ੍ਰਭੂ ਆਪ ਹੀ ਹੈ।

**ਕਾਲ ਹੀਨ ਕਲਾ ਸੰਜੁਗਤਿ; ਅਕਾਲ ਪੁਰਖ ਅਦੇਸ ॥**
**ਧਰਮ ਧਾਮ ਸੁ ਭਰਮ ਰਹਤ; ਅਭੂਤ ਅਲੱਖ ਅਭੇਸ ॥**

ਉਹ ਪ੍ਰਮੇਸ਼ਰ ਕਾਲ ਤੋਂ ਰਹਿਤ, ਸਭ **ਕਲਾ** = ਸ਼ਕਤੀਆਂ ਨਾਲ ਸਪੰਨ ਹੈ। ਉਹ ਅਕਾਲ ਪੁਰਖ **ਅਦੇਸ** = ਦੇਸ਼ਾਂ ਤੋਂ ਰਹਿਤ ਹੈ।

ਧਰਮ ਦਾ **ਧਾਮ** = ਘਰ ਉਹ ਵਾਹਿਗੁਰੂ, **ਸੁ** = ਭਲੀ ਪ੍ਰਕਾਰ ਭਰਮ ਤੋਂ ਰਹਿਤ ਹੈ। **ਅਭੂਤ** = ਅਸਚਰਜ ਸਰੂਪ ਹੈ, ਬੁੱਧੀ ਕਰਕੇ ਅਲੱਖ ਹੈ, ਅਤੇ **ਅਭੇਸ** = ਭੇਖਾਂ ਤੋਂ ਰਹਿਤ ਹੈ।

**ਅੰਗ ਰਾਗ ਨ ਰੰਗ ਜਾ ਕਹਿ; ਜਾਤ ਪਾਤ ਨ ਨਾਮ ॥**
**ਗਰਬ ਗੰਜਨ ਦੁਸਟ ਭੰਜਨ; ਮੁਕਤ ਦਾਇਕ ਕਾਮ ॥੮੪॥**

ਜਿਸ ਵਾਹਿਗੁਰੂ ਦਾ ਕੋਈ **ਅੰਗ** = ਸਰੀਰ, **ਰਾਗ** = ਮੋਹ, ਅਤੇ ਰੰਗ ਵੀ ਨਹੀਂ; ਨਾ ਹੀ ਉਸਦੀ ਜਾਤ, ਨਾ ਹੀ ਉਸਦੀ **ਪਾਤਿ** = ਸ਼੍ਰੇਣੀ ਅਤੇ ਨਾ ਹੀ ਉਸਦਾ ਕੋਈ ਨਾਮ ਹੈ।

ਹੰਕਾਰ ਨੂੰ ਕੱਟਣ ਵਾਲਾ ਹੈ, ਦੁਸ਼ਟਾਂ ਨੂੰ **ਭੰਜਨ** = ਨਾਸ ਕਰਨ ਵਾਲਾ ਹੈ, ਮੁਕਤੀ ਅਤੇ **ਕਾਮ** = ਪਦਾਰੇਥਾਂ ਨੂੰ ਬਖ਼ਸ਼ਣ ਵਾਲਾ ਹੈ।

**ਆਪ ਰੂਪ ਅਮੀਕ ਅਨ ਉਸਤਤਿ; ਏਕ ਪੁਰਖ ਅਵਧੂਤ ॥**
**ਗਰਬ ਗੰਜਨ ਸਰਬ ਭੰਜਨ; ਆਦਿ ਰੂਪ ਅਸੂਤ ॥**

ਉਹ ਪ੍ਰਮੇਸ਼ਰ **ਆਪ** = ਆਤਮਾ ਸਰੂਪ, **ਅਮੀਕ** = ਡੂੰਘਾ, ਉਸਤਤਿ ਤੋਂ ਰਹਿਤ, **ਏਕ** = ਅਦ੍ਵੈਤ ਸਰੂਪ, **ਪੁਰਖ** = ਵਿਆਪਕ, ਅਤੇ **ਅਵਧੂਤ** = ਤਿਆਗੀ, ਅਥਵਾ:—ਬਿਰੱਕਤ ਹੈ।

ਸਭ ਦਾ ਹੰਕਾਰ ਕੱਟਣ ਵਾਲਾ ਅਤੇ ਸਭ ਨੂੰ ਨਾਸ ਕਰਨ ਵਾਲਾ **ਆਦਿ** = ਕਾਰਨ ਰੂਪ ਵਾਹਿਗੁਰੂ, **ਅਸੂਤ** = ਬੇਲਾਗ, ਅਥਵਾ :—ਲੌਕਿਕ ਮਰਯਾਦਾ ਤੋਂ ਰਹਿਤ ਹੈ।

**ਅੰਗ ਹੀਨ ਅਭੰਗ ਅਨਾਤਮ; ਏਕ ਪੁਰਖ ਅਪਾਰ ॥**
**ਸਰਬ ਲਾਇਕ ਸਰਬ ਘਾਇਕ; ਸਰਬ ਕੋ ਪ੍ਰਿਤਿਪਾਰ ॥੯੫॥**

**ਅੰਗ** = ਸਰੀਰ ਤੋਂ ਰਹਿਤ ਹੈ, **ਅਭੰਗ** = ਨਾਸ ਤੋਂ ਰਹਿਤ ਹੈ ਅਤੇ **ਅਨਾਤਮ** = ਵੱਖਰੀ ਆਤਮਾ ਤੋਂ ਵੀ ਰਹਿਤ ਹੈ। **ਏਕ** = ਅਦ੍ਵੈਤ ਸਰੂਪ, **ਪੁਰਖ** = ਵਿਆਪਕ ਅਤੇ **ਅਪਾਰ** = ਪਾਰਾਵਾਰ ਤੋਂ ਰਹਿਤ ਹੈ।

ਉਹ ਸਭ ਕੁਝ ਕਰਨ ਦੇ **ਲਾਇਕ** = ਯੋਗ, ਅਥਵਾ:—ਸਮਰੱਥ ਹੈ। ਸਭ ਨੂੰ **ਘਾਇਕ** = ਨਾਸ ਕਰਨ ਵਾਲਾ ਅਤੇ ਸਭ ਨੂੰ ਪਾਲਣ ਵਾਲਾ ਹੈ।

**ਸਰਬ ਗੰਤਾ ਸਰਬ ਹੰਤਾ; ਸਰਬ ਤੇ ਅਨਭੇਖ ॥**
**ਸਰਬ ਸਾਸਤ੍ਰ ਨ ਜਾਨਹੀ; ਜਿਹ ਰੂਪ ਰੰਗ ਅਰੁ ਰੇਖ ॥**

ਉਹ ਸਭ ਤਕ **ਗੰਤਾ** = ਪਹੁੰਚ ਵਾਲਾ, ਸਭ ਨੂੰ **ਹੰਤਾ** = ਨਾਸ ਕਰਨ ਵਾਲਾ ਅਤੇ ਸਾਰੇ ਭੇਖਾਂ ਤੋਂ ਰਹਿਤ ਹੈ।

ਸਾਰੇ ਹੀ ਧਰਮ ਸ਼ਾਸਤਰ ਜਿਸ ਵਾਹਿਗੁਰੂ ਦੇ ਕਿਸੇ ਵੀ ਰੂਪ ਰੰਗ ਅਤੇ **ਰੇਖ** = ਚਿਹਨ-ਚੱਕ੍ਰ ਨੂੰ ਨਹੀਂ ਜਾਣ ਸਕਦੇ।

**ਪਰਮ ਬੇਦ ਪੁਰਾਨ ਜਾ ਕਹਿ; ਨੇਤ ਭਾਖਤ ਨਿੱਤ ॥**
**ਕੋਟ ਸਿੰਮ੍ਰਿਤਿ ਪੁਰਾਨ ਸਾਸਤ੍ਰ; ਨ ਆਵਹੀ ਵਹੁ ਚਿਤਿ ॥੯੬॥**

ਅਨਵੈ ਅਰਥ :—**ਜਾ ਕਹਿ** = ਜਿਸ ਵਾਹਿਗੁਰੂ ਨੂੰ ਹਮੇਸ਼ਾਂ ਵੇਦ ਵੀ **ਨੇਤ** = ਬੇਅੰਤ ਕਹਿੰਦੇ ਹਨ ਅਤੇ ਅਠਾਰਾਂ ਪੁਰਾਨ ਉਸਨੂੰ ਸਭ ਤੋਂ **ਪਰਮ** = ਵੱਡਾ ਆਖਦੇ ਹਨ।

ਕਰੋੜਾਂ ਸਿੰਮ੍ਰਤੀਆਂ, ਪੁਰਾਨ ਅਤੇ ਧਰਮ ਗ੍ਰੰਥਾਂ ਦਾ ਅਧਿਐਨ ਕਰਨ ਤੋਂ ਵੀ ਉਹ ਵਾਹਿਗੁਰੂ ਚਿੱਤ ਵਿਚ ਪੂਰੀ ਤਰ੍ਹਾਂ ਯਾਦ ਨਹੀਂ ਆਉਂਦਾ। ਭਾਵ ਉਸਦੀ ਪੂਰੀ ਸਮਝ ਨਹੀਂ ਪ੍ਰਾਪਤ ਹੁੰਦੀ।

## ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

ਹੇ ਵਾਹਿਗੁਰੂ ! ਤੇਰੀ ਕਿਰਪਾ ਨਾਲ ਮੈਂ ਇਹ ਮਧੁਭਾਰ ਛੰਦ* ਲਿਖ ਰਿਹਾ ਹਾਂ।

**ਗੁਨ ਗਨ ਉਦਾਰ ॥ ਮਹਿਮਾ ਅਪਾਰ ॥**
**ਆਸਨ ਅਭੰਗ ॥ ਉਪਮਾ ਅਨੰਗ ॥੯੭॥**

ਹੇ ਵਾਹਿਗੁਰੂ ! ਤੂੰ **ਗਨ** = ਸਮੂੰਹ ਗੁਣਾਂ ਦਾ **ਉਦਾਰ** = ਦਾਤਾ ਹੈਂ, ਤੇਰੀ ਮਹਿਮਾ ਵੀ ਅਪਰ-ਅਪਾਰ ਹੈ।

ਤੇਰਾ **ਆਸਨ** = ਸਿੰਘਾਸਨ ਵੀ **ਅਭੰਗ** = ਅਡੋਲ ਹੈ ਅਤੇ ਤੇਰੀ ਉਪਮਾ **ਅਨੰਗ** = ਕਾਮਦੇਵ ਤੋਂ ਵੀ ਸੁੰਦਰ ਹੈ। ਅਥਵਾ:—ਤੇਰਾ ਸਰੂਪ **ਅਨੰਗ** = ਅੰਗਾਂ-ਪ੍ਰਤੰਗਾਂ ਤੋਂ ਰਹਿਤ, ਉਪਮਾ ਕਰਨ ਜੋਗ ਹੈ।

**ਅਨਭਉ ਪ੍ਰਕਾਸ ॥ ਨਿਸਦਿਨ ਅਨਾਸ ॥**
**ਆਜਾਨ ਬਾਹੁ ॥ ਸਾਹਾਨ ਸਾਹੁ ॥੯੮॥**

ਤੇਰਾ ਸਰੂਪ **ਅਨਭਉ** = ਗਿਆਨ ਨੂੰ **ਪ੍ਰਕਾਸ** = ਪ੍ਰਗਟ ਕਰਨ ਵਾਲਾ ਹੈ। ਅਥਵਾ :—ਤੂੰ **ਅਨਭਉ** = ਭੈ ਤੋਂ ਰਹਿਤ, **ਪ੍ਰਕਾਸ** = ਗਿਆਨ ਸਰੂਪ ਹੈਂ ਅਤੇ ਦਿਨ-ਰਾਤ, ਭਾਵ ਹਰ ਸਮੇਂ **ਅਨਾਸ** = ਨਾਸ ਤੋਂ ਰਹਿਤ ਹੈਂ।

**ਆਜਾਨ ਬਾਹੁ** = ਤੇਰੀਆਂ ਬਾਹਾਂ **ਆਜਾਨ** = ਗੋਡਿਆਂ ਤਕ

---

* ਜਿਸਨੂੰ ਪੜ੍ਹਨ ਲੱਗਿਆਂ **ਮਧੁ** = ਵਿਚਕਾਰ ਭਾਰ ਦੇ ਕੇ, ਭਾਵ ਜ਼ੋਰ ਦੇ ਕੇ ਬੋਲਿਆ ਜਾਵੇ।

ਆਉਂਦੀਆਂ ਹਨ। ਅਥਵਾ:—ਸ਼ਕਤੀਆਂ ਰੂਪ ਲੰਬੀਆਂ ਬਾਹਾਂ ਵਾਲਾ ਹੈਂ। ਅਥਵਾ:—ਅਜਾਨ ਸੰਗਿਆ ਵਾਲੇ ਦੇਵਤਿਆਂ ਦਾ **ਬਾਹੁ** = ਪ੍ਰੇਰਕ ਹੈਂ ਅਤੇ ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈਂ।

**ਰਾਜਾਨ ਰਾਜ ॥ ਭਾਨਾਨ ਭਾਨ ॥**
**ਦੇਵਾਨ ਦੇਵ ॥ ਉਪਮਾ ਮਹਾਨ ॥੮੯॥**

ਹੇ ਵਾਹਿਗੁਰੂ ! ਤੂੰ ਰਾਜਿਆਂ ਦਾ ਵੀ ਰਾਜਾ, ਚੱਕ੍ਰਵਰਤੀ ਪਾਤਿਸ਼ਾਹ ਹੈਂ। ਸੂਰਜਾਂ ਦਾ ਵੀ **ਭਾਨ** = ਸੂਰਜ, ਭਾਵ ਪ੍ਰਕਾਸ਼ਕ ਹੈਂ।

ਦੇਵਤਿਆਂ ਦਾ ਵੀ **ਦੇਵ** = ਪ੍ਰਕਾਸ਼ਕ, ਅਥਵਾ:—ਪੂਜਣ ਯੋਗ ਹੈਂ। ਤੇਰੀ ਉਪਮਾ, ਭਾਵ ਵਡਿਆਈ ਵੱਡੀ ਹੈ।

**ਇੰਦ੍ਰਾਨ ਇੰਦ੍ਰ ॥ ਬਾਲਾਨ ਬਾਲ ॥**
**ਰੰਕਾਨ ਰੰਕ ॥ ਕਾਲਾਨ ਕਾਲ ॥੯੦॥**

ਤੂੰ ਦੇਵਤਿਆਂ ਦੇ ਰਾਜੇ ਇੰਦਰ ਦਾ ਵੀ **ਇੰਦ੍ਰ** = ਰਾਜਾ ਹੈਂ। **ਬਾਲਾਨ ਬਾਲ** = ਵੱਡਿਆਂ ਤੋਂ ਵੱਡਾ, ਅਥਵਾ:—ਬਲਵਾਨਾਂ ਵਿਚ ਬਲਵਾਨ ਵੀ ਤੂੰ ਹੀ ਹੈਂ।

**ਰੰਕਾਨ** = ਕੰਗਾਲਾਂ ਵਿਚ ਕੰਗਾਲ ਵੀ ਤੂੰ ਹੈਂ। **ਕਾਲਾਨ** = ਮੌਤ ਦੇ ਕਾਰਨ, ਕਾਲਾਂ ਦਾ ਵੀ ਕਾਲ ਕਰਨ ਵਾਲਾ ਮਹਾਂਕਾਲ ਹੈਂ।

**ਅਨਭੂਤ ਅੰਗ ॥ ਆਭਾ ਅਭੰਗ ॥**
**ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥੯੧॥**

ਤੇਰਾ **ਅੰਗ** = ਸਰੂਪ **ਅਨਭੂਤ** = ਤੱਤਾਂ ਤੋਂ ਰਹਿਤ, ਅਥਵਾ:—ਅਸਚਰਜ ਹੈ। ਤੇਰੀ **ਆਭਾ** = ਸੋਭਾ (ਸੁੰਦਰਤਾ) ਕਦੀ ਨਾਸ਼ ਨਹੀਂ ਹੋਣ ਵਾਲੀ।

ਤੇਰੀ **ਗਤਿ** = ਪ੍ਰਾਪਤੀ ਦੀ **ਮਿਤਿ** = ਮਰਯਾਦਾ ਵੀ ਅਪਰ-ਅਪਾਰ ਹੈ, ਅਥਵਾ:—ਤੇਰੀ **ਗਤਿ** = ਲੀਲ੍ਹਾ ਅਤੇ **ਮਿਤਿ** = ਮਰਯਾਦਾ ਪ੍ਰਕ੍ਰਿਤੀ ਤੋਂ ਪਰੇ ਹੈ। ਹੇ ਵਾਹਿਗੁਰੂ ਤੂੰ **ਗਨ** = ਸਮੂੰਹ ਗੁਣਾਂ ਦਾ **ਉਦਾਰ** = ਦਾਤਾ ਹੈਂ।

**ਮੁਨਿ ਗਨਿ ਪ੍ਰਨਾਮ॥ ਨਿਰਭੈ ਨਿਕਾਮ॥**
**ਅਤਿ ਦੁਤਿ ਪ੍ਰਚੰਡ॥ ਮਿਤਿ ਗਤਿ ਅਖੰਡ॥੯੨॥**

**ਗਨਿ** = ਸਮੂਹ ਮੁਨੀ ਲੋਕ ਤੈਨੂੰ **ਪ੍ਰਨਾਮ** = ਨਮਸਕਾਰ ਕਰਦੇ ਹਨ। ਤੂੰ ਭੈ ਤੋਂ ਰਹਿਤ ਨਿਰਭਉ ਸਰੂਪ ਅਤੇ **ਨਿਕਾਮ** = ਕਾਮਨਾ ਤੋਂ ਰਹਿਤ ਹੈਂ।

**ਅਤਿ** = ਅਤਿਸ਼ੈ ਕਰਕੇ ਤੇਰੀ **ਦੁਤਿ** = ਸੋਭਾ (ਕ੍ਰਾਂਤੀ) ਬਹੁਤ ਹੀ **ਪ੍ਰਚੰਡ** = ਤੇਜ਼ ਪ੍ਰਤਾਪ ਵਾਲੀ ਹੈ। ਤੇਰੀ **ਮਿਤਿ** = ਮਰਯਾਦਾ ਅਤੇ **ਗਤਿ** = ਲੀਲ੍ਹਾ **ਅਖੰਡ** = ਨਾਸ ਤੋਂ ਰਹਿਤ, ਅਥਵਾ:—ਇਕ ਰਸ ਰਹਿਣ ਵਾਲੀ ਹੈ।

**ਆਲਿਸ੍ਯ ਕਰਮ॥ ਆਦ੍ਰਿਸ੍ਯ ਧਰਮ॥**
**ਸਰਬਾ ਭਰਣਾਢ੍ਯ॥ ਅਨਡੰਡ ਬਾਢ੍ਯ॥੯੩॥**

ਹੇ ਵਾਹਿਗੁਰੂ! ਤੇਰਾ **ਕਰਮ** = ਕਰਤਵ **ਆਲਿਸ੍ਯ** = ਤਾਕਤਵਰ, ਅਥਵਾ :—ਲੇਸ ਤੋਂ ਰਹਿਤ, ਅਥਵਾ:—ਨਿਰਲੇਪ, ਅਥਵਾ:—ਆਲਸ ਤੋਂ ਰਹਿਤ ਹੈ, ਭਾਵ ਤੇਰੇ ਕਰਮ ਤੁਰੰਤ ਹੋਣ ਵਾਲੇ ਹਨ। ਤੇਰਾ **ਧਰਮ** = ਦੈਵੀ ਕਾਨੂੰਨ, **ਆਦ੍ਰਿਸ੍ਯ** = ਪ੍ਰੋਖ ਰੂਪ ਹੋ ਕੇ ਵਰਤ ਰਿਹਾ ਹੈ।

ਆਪ ਸਾਰਿਆਂ ਦੇ **ਭਰਣਾਢ੍ਯ** = ਪੂਰਤੀ ਕਰਨ ਵਾਲੇ ਹੋ, ਅਥਵਾ:—ਭੂਸ਼ਣ ਵਾਂਗ ਸੋਭਾ ਦੇਣ ਵਾਲੇ ਅਤੇ ਆਸਰਾ ਰੂਪ ਹੋ। **ਅਨਡੰਡ** = ਹਰ ਤਰ੍ਹਾਂ ਦੇ ਡੰਡ ਤੋਂ ਰਹਿਤ, ਅਥਵਾ:—ਸਭ ਨੂੰ ਵੱਢਣ ਵਾਲੇ **ਬਾਢ੍ਯ** = ਕਹੀਦੇ ਹੋ।

## ਚਾਚਰੀ ਛੰਦ॥* ਤ੍ਵ ਪ੍ਰਸਾਦਿ॥

**ਗੁੋਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥੯੪॥**

ਹੇ ਵਾਹਿਗੁਰੂ! ਤੁਸੀਂ **ਗੁੋਬਿੰਦੇ** = ਪ੍ਰਿਥਵੀ ਦੇ ਰਾਖੇ ਹੋ,

---

* ਇਸ ਛੰਦ ਨੂੰ ਗਾਯਤ੍ਰੀ ਮੰਤਰ ਵਾਂਗ ਹਰਨਾਰੀ ਮੰਤਰ, ਮਨ ਨੂੰ ਵੱਸ ਕਰਨ ਵਾਲਾ, ਅਥਵਾ:—ਰੱਖਿਆ ਮੰਤਰ ਵੀ ਕਹਿੰਦੇ ਹਨ।

ਅਥਵਾ:—**ਗੌ** = ਇੰਦ੍ਰੀਆਂ ਦੇ ਪ੍ਰਕਾਸ਼ਕ ਹੋ, ਅਥਵਾ:—**ਗੌ** = ਗੁਰਾਂ ਦੀ ਬਾਣੀ ਕਰਕੇ ਜਾਨਣਯੋਗ ਹੋ। ਹੇ ਵਾਹਿਗੁਰੂ! ਤੂੰ **ਮੁਕੰਦੇ** = ਮੁਕਤੀ ਦਾਤਾ ਹੈਂ, **ਉਦਾਰੇ** = ਸ੍ਰੇਸ਼ਟ ਹੈਂ ਅਤੇ **ਅਪਾਰੇ** = ਪ੍ਰਕ੍ਰਿਤੀ ਤੋਂ ਰਹਿਤ ਹੈਂ।

## ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥

੧. ਸਭ ਨੂੰ **ਹਰੀਅੰ ਕਰੀਅੰ** = ਹਰੇ-ਭਰੇ ਕਰਨ ਵਾਲੇ ਹੋ।

੨. ਸਭ ਨੂੰ **ਹਰੀਅੰ** = ਨਾਸ ਕਰਨ ਵਾਲੇ ਅਤੇ ਸਭ ਨੂੰ **ਕਰੀਅੰ** = ਪੈਦਾ ਕਰਨ ਵਾਲੇ ਹੋ।

੩. **ਹਰੀਅੰ** = ਸ਼ੇਰਾਂ ਅਤੇ **ਕਰੀਅੰ** = ਹਾਥੀਆਂ ਵਿਚ ਵੀ ਤੁਸੀਂ ਹੀ ਵਰਤ ਰਹੇ ਹੋ।

੪. ਆਪ **ਹਰੀਅੰ** = ਜਲ ਰੂਪ ਹੋ ਅਤੇ **ਕਰੀਅੰ** = ਮਲਾਹ ਰੂਪ ਵੀ ਆਪ ਹੀ ਹੋ।

**ਨ੍ਰਿਨਾਮੇ** = ਨਾਮ ਤੋਂ ਰਹਿਤ ਅਤੇ **ਅਕਾਮੇ** = ਕਾਮਨਾ ਤੋਂ ਮੁਕਤ ਹੋ।

## ਭੁਜੰਗ ਪ੍ਰਯਾਤ ਛੰਦ ॥*

## ਚੱਤ੍ਰ ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥
## ਚੱਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥੯੬॥

ਹੇ ਵਾਹਿਗੁਰੂ! ਤੂੰ ਚਾਰੇ ਹੀ **ਚੱਕ੍ਰ** = ਚੱਕਾਂ, ਭਾਵ ਦਿਸ਼ਾਂ ਨੂੰ ਪੈਦਾ ਕਰਨ ਵਾਲਾ ਹੈਂ ਅਤੇ ਚਾਰੇ ਹੀ ਚੱਕਾਂ ਨੂੰ **ਹਰਤਾ** = ਨਾਸ ਕਰਨ ਵਾਲਾ ਹੈਂ।

ਚਾਰੇ ਹੀ ਚੱਕਾਂ ਨੂੰ **ਦਾਨੇ** = ਦਾਨ ਦੇਣ ਵਾਲਾ ਦਾਤਾ ਹੈਂ ਅਤੇ ਚਾਰੇ ਹੀ ਚੱਕਾਂ ਨੂੰ **ਜਾਨੇ** = ਜਾਨਣ ਵਾਲਾ (ਅੰਤਰਜਾਮੀ) ਹੈਂ।

---

* ਇਸ ਛੰਦ ਵਿਚ ਚੱਕ੍ਰ ਪਦ ਦੇ ਕਈ ਅਰਥ ਹਨ:—ਦਿਸ਼ਾ, ਤੱਤ, ਹੁਕਮ, ਖਾਣੀਆਂ, ਬਾਣੀਆਂ, ਬਿਰਤੀਆਂ, ਸੁਰਤੀਆਂ, ਵਰਣ, ਆਸ਼ਰਮ ਆਦਿਕ, ਪਰ ਮੁੱਖ ਅਰਥ ਦਿਸ਼ਾ ਦਾ ਵਾਚਕ ਹੈ।

**ਚੱਤ੍ਰ ਚੱਕ੍ਰ ਵਰਤੀ ॥ ਚੱਤ੍ਰ ਚੱਕ੍ਰ ਭਰਤੀ ॥**
**ਚੱਤ੍ਰ ਚੱਕ੍ਰ ਪਾਲੇ ॥ ਚੱਤ੍ਰ ਚੱਕ੍ਰ ਕਾਲੇ ॥੯੭॥**

ਹੇ ਵਾਹਿਗੁਰੂ ! ਤੂੰ ਚਾਰੇ ਹੀ **ਚੱਕ੍ਰ** = ਕੂੰਟਾਂ ਵਿਚ ਵਰਤ ਰਿਹਾ ਹੈਂ, ਅਤੇ ਚਾਰੇ ਹੀ ਕੂੰਟਾਂ ਦੀ **ਭਰਤੀ** = ਪੂਰਤੀ, ਅਥਵਾ:—ਪਾਲਣਾ ਕਰਨ ਵਾਲਾ ਹੈਂ।

ਚਾਰੇ ਹੀ ਕੂੰਟਾਂ ਦੀ **ਪਾਲੇ** = ਪਰਵਰਿਸ਼, ਅਥਵਾ:—ਰੱਖਿਆ ਕਰਨ ਵਾਲਾ ਹੈਂ ਅਤੇ ਚਾਰੇ ਕੂੰਟਾਂ ਦਾ ਕਾਲ ਕਰਨ ਵਾਲਾ ਮਹਾਂਕਾਲ ਵੀ ਤੂੰ ਹੀ ਹੈਂ।

**ਚੱਤ੍ਰ ਚੱਕ੍ਰ ਪਾਸੇ ॥ ਚੱਤ੍ਰ ਚੱਕ੍ਰ ਵਾਸੇ ॥**
**ਚੱਤ੍ਰ ਚੱਕ੍ਰ ਮਾਨਯੈ ॥ ਚੱਤ੍ਰ ਚੱਕ੍ਰ ਦਾਨਯੈ ॥੯੮॥**

ਚਾਰੇ ਚੱਕਾਂ ਤੋਂ **ਪਾਸੇ** = ਕਿਨਾਰੇ ਰਹਿਣ ਵਾਲਾ, ਭਾਵ ਅਸੰਗ ਹੈਂ ਅਤੇ ਚਾਰੇ ਹੀ ਚੱਕਾਂ ਵਿਚ **ਵਾਸੇ** = ਨਿਵਾਸ ਵੀ ਕਰਦਾ ਹੈਂ। ਤੂੰ ਚਾਰੇ ਹੀ ਚੱਕਾਂ ਵਿਚ **ਮਾਨਯੈ** = ਸਤਿਕਾਰਿਆ ਜਾਂਦਾ ਹੈਂ ਅਤੇ ਚਾਰੇ ਹੀ ਚੱਕਾਂ ਵਿਚ **ਦਾਨਯੈ** = ਜਾਣਿਆ ਵੀ ਜਾਂਦਾ ਹੈਂ।

**ਚਾਚਰੀ ਛੰਦ ॥**

**ਨ ਸੱਤ੍ਰੈ ॥ ਨ ਮਿੱਤ੍ਰੈ ॥ ਨ ਭਰਮੰ ॥ ਨ ਭਿੱਤ੍ਰੈ ॥੯੯॥**

ਹੇ ਵਾਹਿਗੁਰੂ ! ਨਾ ਤੇਰਾ ਕੋਈ ਦੁਸ਼ਮਨ ਹੈ ਅਤੇ ਨਾ ਹੀ ਤੇਰਾ ਕੋਈ ਦੋਸਤ ਹੈ। ਨਾ ਤੈਨੂੰ ਕਿਸੇ ਕਿਸਮ ਦਾ ਭਰਮ ਹੈ ਅਤੇ ਨਾ ਹੀ **ਭਿੱਤ੍ਰੈ** = ਡਰ-ਭੈ ਹੈ।

**ਨ ਕਰਮੰ ॥ ਨ ਕਾਏ ॥ ਅਜਨਮੰ ॥ ਅਜਾਏ ॥੧੦੦॥**

ਹੇ ਵਾਹਿਗੁਰੂ ! ਨਾ ਹੀ ਤੇਰੇ 'ਤੇ ਕਿਸੇ ਕਰਮ ਦਾ ਪ੍ਰਭਾਵ ਹੈ ਅਤੇ ਨਾ ਹੀ ਤੇਰਾ ਕੋਈ **ਕਾਏ** = ਸਰੀਰ ਹੈ। ਜਨਮ ਤੋਂ ਵੀ ਰਹਿਤ ਹੈਂ ਅਤੇ **ਅਜਾਏ** = ਵਿਸ਼ੇਸ਼ ਜਗ੍ਹਾ ਤੋਂ ਵੀ ਰਹਿਤ ਹੈਂ। ਅਥਵਾ:—**ਜਾਏ** = ਇਸਤ੍ਰੀ ਤੋਂ ਵੀ ਰਹਿਤ ਹੈਂ, ਭਾਵ ਤੇਰਾ ਕੋਈ ਮਾਤਾ-ਪਿਤਾ ਨਹੀਂ ਹੈ।

**ਨ ਚਿੱਤ੍ਰੈ ॥ ਨ ਮਿੱਤ੍ਰੈ ॥ ਪਰੇ ਹੈਂ ॥ ਪਵਿੱਤ੍ਰੈ ॥੧੦੧॥**

ਹੇ ਵਾਹਿਗੁਰੂ ! ਨਾ ਤੇਰਾ ਕੋਈ **ਚਿੱਤ੍ਰੈ** = ਚਿੱਤਰ, ਭਾਵ ਫੋਟੋ ਹੈ, ਅਤੇ ਨਾ ਹੀ ਕੋਈ ਖ਼ਾਸ ਮਿੱਤਰ ਹੈ, ਤੂੰ ਸਭ ਤੋਂ **ਪਰੇ** = ਅਸੰਗ ਅਤੇ ਪਵਿੱਤਰ ਹੈਂ।

**ਪ੍ਰਿਥੀਸੈ ॥ ਅਦੀਸੈ ॥ ਅਦ੍ਰਿਸੈ ॥ ਅਕ੍ਰਿਸੈ ॥੧੦੨॥**

ਪ੍ਰਿਥਵੀ ਦਾ ਮਾਲਕ ਹੈਂ, **ਅਦੀਸੈ** = ਅਦ੍ਰਿਸ਼੍ਰ ਰੂਪ ਹੈਂ, **ਅਦ੍ਰਿਸੈ** = ਕਿਸੇ ਦ੍ਰਿਸ਼ ਭਾਵ ਸੀਨ ਤੋਂ ਰਹਿਤ ਹੈਂ, ਅਥਵਾ:—ਦ੍ਰਿਸ਼ਟੀ ਦਾ ਵਿਸ਼ਾ ਵੀ ਨਹੀਂ ਹੈ ਅਤੇ **ਅਕ੍ਰਿਸੈ** = ਕਮਜ਼ੋਰੀ ਤੋਂ ਰਹਿਤ, ਭਾਵ ਮਹਾਨ ਸ਼ਕਤੀਸ਼ਾਲੀ ਹੈਂ, ਅਥਵਾ:—ਮੜਪਣ ਪੁਣੇ ਤੋਂ ਰਹਿਤ ਹੈਂ।*

**ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥**

ਹੇ ਵਾਹਿਗੁਰੂ! ਮੈਂ ਤੇਰੀ ਕਿਰਪਾ ਨਾਲ ਇਹ ਭਗਵਤੀ ਛੰਦ **ਕਥਤੇ** = ਉਚਾਰਨ ਕਰ ਰਿਹਾ ਹਾਂ।

**ਕਿ ਆਛਿੱਜ ਦੇਸੈ ॥ ਕਿ ਆਭਿੱਜ ਭੇਸੈ ॥**
**ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥੧੦੩॥**

ਹੇ ਵਾਹਿਗੁਰੂ ! **ਕਿ** = ਅਥਵਾ ਤੂੰ **ਆਛਿੱਜ** = ਨਾਸ ਤੋਂ ਰਹਿਤ ਸੱਚੇ ਦੇਸ਼ ਦਾ ਮਾਲਕ ਹੈਂ। **ਕਿ** = ਫਿਰ **ਆਭਿੱਜ** = ਭਿੱਜਣ ਤੋਂ ਰਹਿਤ, ਭਾਵ ਸੁੱਕੇ, ਅਥਵਾ:—ਸੱਚੇ-ਸੁੱਚੇ ਵੇਸ ਵਾਲਾ ਹੈਂ।

**ਕਿ** = ਅਥਵਾ ਤੇਰੇ ਕਰਮ **ਆਗੰਜ** = ਕੱਟਣ ਤੋਂ ਰਹਿਤ ਹਨ। **ਕਿ** = ਪੁਨਾਂ ਵਹਿਮਾਂ, ਭਰਮਾਂ ਤੋਂ ਵੀ **ਆਭੰਜ** = ਭੱਜਣ ਤੋਂ ਰਹਿਤ, ਭਾਵ ਨਾਸ ਤੋਂ ਰਹਿਤ ਹੈਂ।

**ਕਿ ਆਭਿੱਜ ਲੋਕੈ ॥ ਕਿ ਆਦਿੱਤ ਸੋਕੈ ॥**
**ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥**

---

* ਇਥੇ ਬਾਣੀ ਦਾ ਮੱਧ ਭਾਗ ਪੂਰਾ ਹੋਇਆ ਹੈ।

**ਕਿ** = ਅਥਵਾ ਆਪ ਜੀ ਲੋਕਾਂ ਦੇ ਪਖੰਡ ਤੇ **ਆਭਿੱਜ** = ਭਿੱਜਣ ਤੋਂ ਰਹਿਤ ਹੋ। **ਕਿ** = ਪੁਨਾ **ਆਦਿੱਤ** = ਸੂਰਜ ਦੇ ਤੇਜ ਨੂੰ ਵੀ ਸੁਕਾਉਣ ਵਾਲੇ ਹੋ। ਅਥਵਾ :—ਆਪ **ਆਦਿੱਤ** = ਸੂਰਜ ਰੂਪ ਹੋ ਕੇ ਸਭ ਦਾ ਮੋਹ ਸੁਕਾਉਣ ਵਾਲੇ ਹੋ।

ਆਪ **ਅਵਧੂਤ** = ਸ਼ੁੱਧ ਸਰੂਪ, ਅਥਵਾ:—ਤਿਆਗੀ ਸਰੂਪ **ਬਰਨੈ** = ਆਖੀਦੇ ਹੋ ਅਤੇ **ਬਿਭੂਤ** = ਸਾਰੇ ਐਸ਼੍ਵਰਜ ਨੂੰ ਪੈਦਾ ਕਰਨ ਵਾਲੇ ਹੋ।

**ਕਿ ਰਾਜੰ ਪ੍ਰਭਾ ਹੈਂ॥ ਕਿ ਧਰਮੰ ਧੁਜਾ ਹੈਂ॥**
**ਕਿ ਆਸੋਕ ਬਰਨੈ॥ ਕਿ ਸਰਬਾ ਅਭਰਨੈ॥੧੦੫॥**

ਕਿ ਹੇ ਵਾਹਿਗੁਰੂ! ਰਾਜਿਆਂ ਦੀ **ਪ੍ਰਭਾ** = ਸੋਭਾ (ਛਬੀ, ਚਮਕ) ਰੂਪ ਵੀ ਆਪ ਹੋ ਅਤੇ ਧਰਮ ਦੇ **ਧੁਜਾ** = ਨਿਸ਼ਾਨ ਸਾਹਿਬ ਵੀ ਆਪ ਹੀ ਹੋ। ਆਪ ਜੀ **ਆਸੋਕ** = ਅਨੰਦ ਸਰੂਪ ਆਖੀਦੇ ਹੋ। **ਕਿ** = ਪੁਨਾ ਸਾਰਿਆਂ ਦੇ **ਅਭਰਨੈ** = ਭੂਸ਼ਨ (ਸ਼ਿੰਗਾਰ) ਰੂਪ ਵੀ ਆਪ ਹੀ ਹੋ।

**ਕਿ ਜਗਤੰ ਕ੍ਰਿਤੀ ਹੈਂ॥ ਕਿ ਛਤ੍ਰੰ ਛਤ੍ਰੀ ਹੈਂ॥**
**ਕਿ ਬ੍ਰਹਮੰ ਸਰੂਪੈ॥ ਕਿ ਅਨਭਉ ਅਨੂਪੈ॥੧੦੬॥**

ਆਪ ਜੀ ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲੇ, ਅਥਵਾ:— **ਕ੍ਰਿਤੀ** = ਕਿਰਤ ਵਿਚ ਲਾਉਣ ਵਾਲੇ ਕਰਤਾ ਸਰੂਪ ਹੋ। **ਛਤ੍ਰੰ** = ਛਤਰਾਂ ਦੇ ਮਾਲਕ ਅਤੇ **ਛਤ੍ਰੀ** = ਸ਼ਸਤ੍ਰਧਾਰੀ ਸੂਰਮੇ ਵੀ ਆਪ ਹੀ ਹੋ, ਅਥਵਾ:—ਆਪ ਛਤ੍ਰਧਾਰੀਆਂ ਨੂੰ ਛਤਰ ਦੇਣ ਵਾਲੇ ਹੋ। ਆਪ ਜੀ **ਬ੍ਰਹਮੰ** = ਵਿਆਪਕ ਸਰੂਪ ਹੋ। ਆਪ ਜੀ ਦਾ ਅਨੁਭਵ **ਅਨੂਪੈ** = ਬੇ-ਮਿਸਾਲ ਹੈ। ਅਥਵਾ :—ਭੈ ਤੋਂ ਰਹਿਤ ਅਤੇ ਉਪਮਾ ਤੋਂ ਰਹਿਤ ਹੋ।

**ਕਿ ਆਦਿ ਅਦੇਵ ਹੈਂ॥ ਕਿ ਆਪਿ ਅਭੇਵ ਹੈਂ॥**
**ਕਿ ਚਿਤ੍ਰੰ ਬਿਹੀਨੈ॥ ਕਿ ਏਕੈ ਅਧੀਨੈ॥੧੦੭॥**

ਹੇ ਵਾਹਿਗੁਰੂ! ਤੁਸੀਂ ਸਭ ਤੋਂ ਪਹਿਲਾਂ **ਆਦਿ** = ਕਾਰਨ ਰੂਪ ਅਤੇ **ਅਦੇਵ** = ਹਰ ਤਰ੍ਹਾਂ ਦੇ ਦੇਵ-ਭਾਵ ਤੋਂ ਰਹਿਤ ਹੋ।

ਅਥਵਾ :—ਦੇਵਤੇ ਅਤੇ **ਅਦੇਵ** = ਦੈਂਤਾਂ ਦੇ ਵੀ **ਆਦਿ** = ਕਾਰਨ ਸਰੂਪ ਹੋ। **ਕਿ** = ਪੁਨਾ ਆਪ **ਅਭੇਵ** = ਭੇਦ ਤੋਂ ਵੀ ਰਹਿਤ ਹੋ।

ਆਪ ਕਿਸੇ ਤਰ੍ਹਾਂ ਦੇ ਵੀ **ਚਿਤ੍ਰੰ** = ਚਿਹਨ-ਚੱਕ੍ਰ ਤੋਂ ਰਹਿਤ ਹੋ ਅਤੇ ਇਕ ਆਪਣੇ ਆਪ ਦੇ ਹੀ ਅਧੀਨ ਰਹਿੰਦੇ ਹੋ।

**ਕਿ ਰੋਜੀ ਰਜਾਕੈ॥ ਰਹੀਮੈ ਰਿਹਾਕੈ॥**
**ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗੈਬ ਹੈਂ॥੧੦੮॥**

ਹੇ ਵਾਹਿਗੁਰੂ! ਤੂੰ ਰੋਜੀ ਦੇਣ ਵਾਲਾ **ਰਜਾਕੈ** = ਰਿਜਕ ਦਾਤਾ ਵੀ ਆਪ ਹੀ ਹੈਂ। **ਰਹੀਮੈ** = ਤਰਸ ਕਰਨ ਵਾਲਾ ਅਤੇ **ਰਿਹਾਕੈ** = ਦੁੱਖ ਤੋਂ ਰਿਹਾਈ ਕਰਾਉਣ ਵਾਲਾ ਤੂੰ ਹੀ ਹੈਂ।

ਹੇ ਵਾਹਿਗੁਰੂ! ਤੂੰ **ਪਾਕ** = ਪਵਿੱਤਰ ਹੈਂ, **ਬਿਐਬ** = ਸਭ ਤਰ੍ਹਾਂ ਦੇ ਗੁਨਾਹਾਂ, ਅਥਵਾ :—ਵੈਲਾਂ ਤੋਂ ਰਹਿਤ ਹੈਂ ਅਤੇ **ਗੈਬੁਲ** = ਗੁਪਤ ਤੋਂ ਵੀ ਗੁਪਤ ਰਹਿਣ ਵਾਲਾ ਹੈਂ, ਭਾਵ ਪ੍ਰੋਖ ਰੂਪ ਹੈਂ।

**ਕਿ ਅਫਵੁਲ ਗੁਨਾਹ ਹੈਂ॥ ਕਿ ਸਾਹਾਨ ਸਾਹ ਹੈਂ॥**
**ਕਿ ਕਾਰਨ ਕੁਨਿੰਦ ਹੈਂ॥ ਕਿ ਰੋਜੀ ਦਿਹੰਦ ਹੈਂ॥੧੦੯॥**

**ਕਿ** = ਤਥਾ ਹੇ ਵਾਹਿਗੁਰੂ! ਤੂੰ ਗੁਨਾਹਾਂ ਨੂੰ **ਅਫਵੁਲ** = ਮੁਆਫ਼ ਕਰਨ ਵਾਲਾ ਹੈਂ, **ਕਿ** = ਪੁਨਾ ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈਂ।

ਸਾਰੇ ਹੀ ਸ੍ਰਿਸ਼ਟੀ ਰਚਨਾ ਦੇ ਕਾਰਨਾਂ ਨੂੰ **ਕੁਨਿੰਦ** = ਕਰਨ ਵਾਲਾ ਹੈਂ ਅਤੇ ਰੋਜੀ **ਦਿਹੰਦ** = ਦੇਣ ਵਾਲਾ ਵੀ ਤੂੰ ਹੀ ਹੈਂ।

**ਕਿ ਰਾਜਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥**
**ਕਿ ਸਰਬੰ ਕਲੀ ਹੈਂ॥ ਕਿ ਸਰਬੰ ਦਲੀ ਹੈਂ॥੧੧੦॥**

ਹੇ ਅਕਾਲ ਪੁਰਖ! **ਕਿ** = ਪੁਨਾ ਤੂੰ **ਰਾਜਕ** = ਰਿਜਕ ਦਾਤਾ ਅਤੇ **ਰਹੀਮ** =ਰਹਿਮ ਦਿਲ, ਭਾਵ ਤਰਸ ਕਰਨ ਵਾਲਾ ਹੈਂ। ਪੁਨਾ **ਕਰਮੰ** = ਬਖ਼ਸ਼ਿਸ਼ਾਂ ਕਰਨ ਵਾਲਾ ਬਖ਼ਸ਼ਿੰਦ ਹੈਂ ਅਤੇ **ਕਰੀਮ** = ਕ੍ਰਿਪਾਲੂ ਹੈਂ।

**ਕਿ** = ਪੁਨਾ ਸਾਰੀਆਂ ਹੀ **ਕਲੀ** = ਸ਼ਕਤੀਆਂ ਦਾ ਮਾਲਕ ਹੈਂ। **ਕਿ** = ਅਥਵਾ ਸਾਰਿਆਂ ਨੂੰ **ਦਲੀ** = ਦਲਣ ਵਾਲਾ ਮਹਾਂਬਲੀ ਹੈਂ।

**ਕਿ ਸਰਬਤ੍ਰ ਮਾਨਿਯੈ ॥ ਕਿ ਸਰਬਤ੍ਰ ਦਾਨਿਯੈ ॥**
**ਕਿ ਸਰਬਤ੍ਰ ਗਉਨੈ ॥ ਕਿ ਸਰਬਤ੍ਰ ਭਉਨੈ ॥੧੧੧॥**

**ਕਿ** = ਪੁਨਾ **ਸਰਬਤ੍ਰ** = ਸਭ ਨੇਤ੍ਰਾਂ ਦੇ **ਅਤ੍ਰ** = ਵਿਸ਼ੇ ਜੋ ਸੰਸਾਰ ਹੈ, ਤੂੰ ਇਸਦੇ ਵਿਚ **ਮਾਨਿਯੈ** = ਮੰਨਣ ਅਤੇ ਪੂਜਣ ਯੋਗ ਹੈਂ ਅਤੇ ਸਭ ਨੂੰ **ਦਾਨਿਯੈ** = ਦਾਨ ਦੇਣ ਵਾਲਾ ਦਾਤਾ ਵੀ ਤੂੰ ਹੀ ਹੈਂ।

**ਕਿ** = ਬਹੁੜੋ ਸਭ ਤਕ ਤੇਰੀ **ਗਉਨੈ** = ਪਹੁੰਚ ਹੈ ਅਤੇ ਸਾਰੇ ਹੀ **ਭਉਨੈ** = ਲੋਕਾਂ ਵਿਚ ਤੂੰ ਵਰਤ ਰਿਹਾ ਹੈਂ।

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਰਾਜੈ ॥ ਕਿ ਸਰਬਤ੍ਰ ਸਾਜੈ ॥੧੧੨॥**

ਹੇ ਵਾਹਿਗੁਰੂ ! **ਕਿ** = ਪੁਨਾ ਸਾਰੇ ਹੀ ਦੇਸ਼ਾਂ ਵਿਚ ਤੂੰ ਵਿਆਪਕ ਹੈਂ ਅਤੇ ਸਾਰਿਆਂ ਭੇਸਾਂ ਵਿਚ ਵੀ ਤੂੰ ਹੀ ਵਰਤ ਰਿਹਾ ਹੈਂ।

ਫਿਰ ਸਾਰਿਆਂ ਦਾ ਰਾਜਾ ਵੀ ਤੂੰ ਹੈਂ, ਅਥਵਾ:—ਸਾਰਿਆਂ ਵਿਚ **ਰਾਜੈ** = ਪ੍ਰਕਾਸ਼ ਕਰਨ ਵਾਲਾ ਵੀ ਤੂੰ ਹੀ ਹੈਂ। **ਕਿ** = ਪੁਨਾ ਸਾਰਿਆਂ ਨੂੰ **ਸਾਜੈ** = ਸਾਜੋ-ਸਮਾਨ, ਭਾਵ ਹਰ ਪਦਾਰਥ ਦੇਣ ਵਾਲਾ ਹੈਂ, ਅਥਵਾ:— ਸਾਰੇ ਸੰਸਾਰ **ਸਾਜੈ** = ਸਾਜਨ ਵਾਲਾ ਵੀ ਤੂੰ ਹੀ ਹੈਂ।

**ਕਿ ਸਰਬਤ੍ਰ ਦੀਨੈਂ ॥ ਕਿ ਸਰਬਤ੍ਰ ਲੀਨੈਂ ॥**
**ਕੀ ਸਰਬਤ੍ਰ ਜਾ ਹੋ ॥ ਕਿ ਸਰਬਤ੍ਰ ਭਾ ਹੋ ॥੧੧੩॥**

ਸਾਰੇ ਜੀਵਾਂ ਨੂੰ ਜੀਅ ਦਾਨ ਅਤੇ ਹੋਰ ਵੀ ਸਭ ਕੁਝ **ਦੀਨੈਂ** = ਦੇਣ ਵਾਲਾ ਦਾਤਾ ਹੈਂ। ਪੁਨਾ ਸਭ ਤੋਂ **ਲੀਨੈਂ** = ਲੈਣ ਵਾਲਾ ਵੀ ਤੂੰ ਹੀ ਹੈਂ। ਅਥਵਾ:—ਸਾਰਿਆਂ ਵਿਚ ਤੂੰ ਹੀ **ਲੀਨੈਂ** = ਅਭੇਦ ਹੋ ਰਿਹਾ ਹੈਂ।

ਤੂੰ ਹੀ ਸਾਰੇ **ਜਾ ਹੋ** = ਅਸਥਾਨਾਂ ਤੇ ਵੱਸ ਰਿਹਾ ਹੈਂ, ਅਥਵਾ:— ਸਾਰਿਆਂ ਵਿਚ ਤੇਰਾ ਹੀ **ਜਾਹੋ** = ਜਾਹੋ-ਜਲਾਲ, ਭਾਵ ਤੇਜ-ਪ੍ਰਤਾਪ

ਵਰਤ ਰਿਹਾ ਹੈ ਅਤੇ ਸਾਰੇ ਥਾਂ ਤੁਹਾਡਾ ਹੀ **ਭਾ ਹੋ** = ਪ੍ਰਕਾਸ਼, ਅਥਵਾ:— ਨੂਰ ਚਮਕ ਰਿਹਾ ਹੈ।

**ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥**
**ਕਿ ਸਰਬਤ੍ਰ ਕਾਲੈ॥ ਕਿ ਸਰਬਤ੍ਰ ਪਾਲੈ॥੧੧੪॥**

ਸਾਰੇ ਦੇਸ਼ਾਂ ਵਿਚ ਵੀ ਤੂੰ ਹੀ ਵਰਤ ਰਿਹਾ ਹੈਂ, ਪੁਨਾ ਸਾਰੇ ਭੇਸਾਂ ਵਿਚ ਵੀ ਤੂੰ ਹੀ ਵਰਤ ਰਿਹਾ ਹੈਂ।

ਸਭ ਦਾ ਕਾਲ ਕਰਨ ਵਾਲਾ ਵੀ ਤੂੰ ਹੈਂ ਅਤੇ ਸਭ ਦੀ ਪਾਲਣਾ ਕਰਨ ਵਾਲਾ ਪਰਵਦਗਾਰ ਵੀ ਤੂੰ ਹੀ ਹੈਂ।

**ਕਿ ਸਰਬਤ੍ਰ ਹੰਤਾ॥ ਕਿ ਸਰਬਤ੍ਰ ਗੰਤਾ॥**
**ਕਿ ਸਰਬਤ੍ਰ ਭੇਖੀ॥ ਕਿ ਸਰਬਤ੍ਰ ਪੇਖੀ॥੧੧੫॥**

ਸਾਰਿਆਂ ਦੇ **ਹੰਤਾ** = ਨਾਸ ਕਰਨ ਵਾਲਾ ਵੀ ਤੂੰ ਹੀ ਹੈਂ ਅਤੇ ਸਾਰਿਆਂ ਦੀ **ਗੰਤਾ** = ਗਿਣਤੀ, ਗਿਆਤ ਅਥਵਾ:—ਗੰਮਤਾ ਕਰਨ ਵਾਲਾ ਵੀ ਤੂੰ ਹੀ ਹੈਂ।

ਸਾਰੇ ਭੇਸਾਂ ਵਿਚ ਵੀ ਤੂੰ ਹੀ ਵਿਆਪਕ ਹੈਂ ਅਤੇ ਸਾਰਿਆਂ ਨੂੰ **ਪੇਖੀ** = ਵੇਖਣ ਵਾਲਾ ਵੀ ਤੂੰ ਹੀ ਹੈਂ।

**ਕਿ ਸਰਬਤ੍ਰ ਕਾਜੈ॥ ਕਿ ਸਰਬਤ੍ਰ ਰਾਜੈ॥**
**ਕਿ ਸਰਬਤ੍ਰ ਸੋਖੈ॥ ਕਿ ਸਰਬਤ੍ਰ ਪੋਖੈ॥੧੧੬॥**

ਪੁਨਾ ਸਾਰੇ ਕਾਰਜਾਂ ਨੂੰ ਨੇਪਰੇ ਚੜ੍ਹਾਉਣ ਵਾਲਾ ਵੀ ਤੂੰ ਹੈਂ ਅਤੇ ਸਾਰਿਆਂ ਵਿਚ **ਰਾਜੈ** = ਬਿਰਾਜਮਾਨ ਵੀ ਹੋ ਰਿਹਾ ਹੈਂ। ਸਾਰਿਆਂ ਨੂੰ **ਸੋਖੈ** = ਸੁਕਾਉਣ ਵਾਲਾ ਵੀ ਤੂੰ ਹੀ ਹੈਂ ਤੇ ਸਾਰਿਆਂ ਨੂੰ **ਪੋਖੈ** = ਪਾਲਣ ਵਾਲਾ ਵੀ ਆਪ ਹੈਂ।

**ਕਿ ਸਰਬਤ੍ਰ ਤ੍ਰਾਣੈ॥ ਕਿ ਸਰਬਤ੍ਰ ਪ੍ਰਾਣੈ॥**
**ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥੧੧੭॥**

**ਕਿ** = ਪੁਨਾ ਸਭ ਦੀ **ਤ੍ਰਾਣੈ** = ਰੱਖਿਆ ਕਰਨ ਵਾਲਾ ਵੀ ਤੂੰ ਹੀ ਹੈਂ ਅਤੇ ਸਭ ਦਾ **ਪ੍ਰਾਣੈ** = ਸੁਆਸ, ਭਾਵ ਜੀਵਨ ਰੂਪ ਵੀ ਤੂੰ ਹੀ ਹੈਂ।

ਸਾਰੇ ਦੇਸ਼ਾਂ ਵਿਚ ਅਤੇ ਸਾਰੇ ਭੇਸਾਂ ਵਿਚ ਵੀ ਤੂੰ ਹੀ ਵਰਤ ਰਿਹਾ ਹੈਂ।

**ਕਿ ਸਰਬਤ੍ਰ ਮਾਨਿਯੈ॥ ਸਦੈਵੰ ਪ੍ਰਧਾਨਿਯੈ॥**
**ਕਿ ਸਰਬਤ੍ਰ ਜਾਪਯੈ॥ ਕਿ ਸਰਬਤ੍ਰ ਥਾਪਯੈ॥੧੧੮॥**

ਸਾਰਿਆਂ ਦੇ **ਮਾਨਿਯੈ** = ਪੂਜਣਯੋਗ ਵੀ ਤੂੰ ਹੈਂ ਅਤੇ ਸਾਰਿਆਂ ਵਿਚੋਂ **ਪ੍ਰਧਾਨਯੈ** = ਮੁਖੀ, ਆਗੂ, ਅਥਵਾ:—ਰਹਿਬਰ ਵੀ ਤੂੰ ਹੈਂ।

ਸਾਰਿਆਂ ਦੇ **ਜਾਪਯੈ** = ਜਪਣ ਯੋਗ ਵੀ ਤੂੰ ਹੀ ਹੈਂ ਅਤੇ ਸਾਰਿਆਂ ਦੀ **ਥਾਪਯੈ** = ਸਥਾਪਨਾ ਕਰਨ ਵਾਲਾ ਵੀ ਤੂੰ ਆਪ ਹੀ ਹੈਂ।

**ਕਿ ਸਰਬਤ੍ਰ ਭਾਨੈ॥ ਕਿ ਸਰਬਤ੍ਰ ਮਾਨੈ॥**
**ਕਿ ਸਰਬਤ੍ਰ ਇੰਦ੍ਰੈ॥ ਕਿ ਸਰਬਤ੍ਰ ਚੰਦ੍ਰੈ॥੧੧੯॥**

ਸਾਰਿਆਂ ਦੇ **ਭਾਨੈ** = ਪ੍ਰਕਾਸ਼ਕ ਵੀ ਆਪ ਹੋ ਅਤੇ ਸਾਰਿਆਂ ਦੇ **ਮਾਨੈ** = ਆਦਰਯੋਗ ਵੀ ਆਪ ਹੀ ਹੋ।

ਸਾਰਿਆਂ ਦੇ **ਇੰਦ੍ਰੈ** = ਰਾਜਾ, ਅਥਵਾ:—ਬੱਦਲ ਰੂਪ ਵੀ ਆਪ ਹੋ ਅਤੇ ਸਾਰਿਆਂ ਦੇ **ਚੰਦ੍ਰੈ** = ਚਾਨਣ ਰੂਪ, ਅਥਵਾ:—ਸ਼ਾਂਤ ਰੂਪ ਵੀ ਆਪ ਹੀ ਹੋ।

**ਕਿ ਸਰਬੰ ਕਲੀਮੈ॥ ਕਿ ਪਰਮੰ ਫਹੀਮੈ॥**
**ਕਿ ਆਕਲ ਅਲਾਮੈ॥ ਕਿ ਸਾਹਿਬ ਕਲਾਮੈ॥੧੨੦॥**

ਸਾਰੀਆਂ **ਕਲੀਮੈ** = ਕਲਾਮਾਂ (ਬਾਣੀਆਂ) ਦੇ ਮਾਲਕ ਹੋ, ਅਥਵਾ :— ਸਾਰੀਆਂ **ਕਲੀਮੈ** = ਸ਼ਕਤੀਆਂ ਦੇ ਮਾਲਕ ਹੋ ਅਤੇ **ਪਰਮੰ** = ਸਭ ਤੋਂ ਵੱਡੀ **ਫਹੀਮੈ** = ਸਮਝ (ਗਿਆਤ) ਵਾਲੇ ਵੀ ਆਪ ਹੀ ਹੋ।

ਸਭ ਤੋਂ ਵੱਡੇ **ਆਕਲ** = ਅਕਲ ਰੱਖਣ ਵਾਲੇ ਦਾਨਸ਼ਵੰਦ ਅਤੇ **ਅਲਾਮੈ** = ਸਭ ਤੋਂ ਵੱਡੇ ਇਲਮ ਦੇ ਧਨੀ, ਆਲਮ (ਵਿਦਵਾਨ) ਵੀ ਆਪ ਹੀ ਹੋ। **ਕਲਾਮੈ** = ਸਾਰੀਆਂ ਬਾਣੀਆਂ, ਅਥਵਾ:—ਸਾਰੀਆਂ ਹੀ ਭਾਸ਼ਾਂ ਦੇ ਤੁਸੀਂ **ਸਾਹਿਬ** = ਮਾਲਕ ਹੋ।

**ਕਿ ਹੁਸਨੁਲ ਵਜੂ ਹੈਂ॥ ਤਮਾਮੁਲ ਰੁਜੂ ਹੈਂ॥**
**ਹਮੇਸੁਲ ਸਲਾਮੈ॥ ਸਲੀਖਤ ਮੁਦਾਮੈ॥੧੨੧॥**

ਤੁਸੀਂ **ਹੁਸਨੁਲ** = ਸੁੰਦਰਤਾ ਦਾ **ਵਜੂ** = ਵਜੂਦ ਹੋ ਅਤੇ **ਤਮਾਮੁਲ** = ਤਮਾਮ, ਭਾਵ ਸਾਰਿਆਂ ਨੂੰ **ਰੁਜੂ** = ਚਲਾਉਣ ਵਾਲੇ ਹੋ, ਅਥਵਾ :— ਤੁਹਾਡਾ ਸਾਰਿਆਂ ਵੱਲ **ਰੁਜੂ** = ਧਿਆਨ ਹੈ।

ਆਪ **ਹਮੇਸੁਲ** = ਹਮੇਸ਼ਾਂ ਸਭ ਨੂੰ **ਸਲਾਮੈ** = ਸਲਾਮਤ, ਭਾਵ ਸਥਿਤ ਰੱਖਣ ਵਾਲੇ ਹੋ, ਅਥਵਾ:—ਕਾਇਮ-ਦਾਇਮ ਹੋ ਅਤੇ **ਮੁਦਾਮੈ** = ਹਮੇਸ਼ਾਂ **ਸਲੀਖਤ** = ਪ੍ਰਗਟ ਹੋ। ਅਥਵਾ :—ਤੇਰਾ **ਸਲੀਖਤ** = ਸਲੀਕਾ, ਭਾਵ ਪਦਾਰਥਾਂ ਦੀ ਸਜਾਵਟ ਦਾ ਰੰਗ-ਢੰਗ **ਮੁਦਾਮੈ** = ਹਮੇਸ਼ਾਂ ਪ੍ਰਸਿੱਧ ਹੈ।

**ਗਨੀਮੁਲ ਸਿਕਸਤੈ॥ ਗਰੀਬੁਲ ਪਰਸਤੈ॥**
**ਬਿਲੰਦੁਲ ਮਕਾਨੈਂ॥ ਜਿਮੀਨੁਲ ਜਮਾਨੈਂ॥੧੨੨॥**

**ਗਨੀਮੁਲ** = ਦੁਸ਼ਮਨਾਂ ਨੂੰ **ਸਿਕਸਤੈ** = ਹਾਰ ਦੇਣ ਵਾਲੇ ਹੋ ਅਤੇ ਗ਼ਰੀਬਾਂ ਨੂੰ **ਪਰਸਤੈ** = ਪਾਲਣ ਵਾਲੇ ਵੀ ਆਪ ਹੀ ਹੋ।

**ਬਿਲੰਦੁਲ** = ਸਭ ਤੋਂ ਵੱਡੇ ਅਤੇ ਉੱਚੇ **ਮਕਾਨੈਂ** = ਮਹਿਲ (ਸਚਖੰਡ) ਦੇ ਮਾਲਕ ਹੋ, **ਜਿਮੀਨੁਲ** = ਧਰਤੀ ਅਤੇ **ਜਮਾਨੈਂ** = ਅਕਾਸ਼ ਵਿਚ, ਅਥਵਾ :—ਕਾਲ ਵਿਚ ਆਪ ਵਿਆਪਕ ਹੋ।

**ਤਮੀਜੁਲ ਤਮਾਮੈ॥ ਰੁਜੂਅਲ ਨਿਧਾਨੈ॥**
**ਹਰੀਫੁਲ ਅਜੀਮੈਂ॥ ਰਜਾਇਕ ਯਕੀਨੈਂ॥੧੨੩॥**

**ਤਮਾਮੈ** = ਸਾਰਿਆਂ ਦੀ **ਤਮੀਜੁਲ** = ਤਮੀਜ਼, ਪਹਿਚਾਨ, ਗਿਆਨ ਕਰਨ ਵਾਲੇ ਹੋ। ਆਪ ਜੀ **ਰੁਜੂਅਲ** = ਧਿਆਨ ਦੇ **ਨਿਧਾਨੈ** = ਖ਼ਜ਼ਾਨੇ ਹੋ, ਅਥਵਾ:—ਸਭ ਖ਼ਜ਼ਾਨੇ ਆਪ ਜੀ ਦੇ **ਰੁਜੂਅਲ** = ਅਧੀਨ ਹਨ।

ਹੇ ਵਾਹਿਗੁਰੂ ! **ਅਜੀਮੈਂ** = ਸਭ ਤੋਂ ਵੱਡਾ **ਹਰੀਫੁਲ** = ਮਿੱਤਰ ਵੀ ਤੂੰ ਆਪ ਹੈਂ। ਅਥਵਾ:—ਸਭ ਤੋਂ ਵੱਡਾ **ਹਰੀਫੁਲ** = ਦੁਸ਼ਮਣ ਵੀ ਤੂੰ ਹੀ ਹੈਂ। **ਯਕੀਨੈਂ** = ਨਿਸ਼ਚੇ ਕਰਕੇ **ਰਜਾਇਕ** = ਰਿਜਕ ਦੇਣ ਵਾਲਾ ਰਾਜਕ ਵੀ ਤੂੰ ਆਪ ਹੀ ਹੈਂ।

**ਅਨੇਕੁਲ ਤਰੰਗ ਹੈਂ॥ ਅਭੇਦ ਹੈਂ ਅਭੰਗ ਹੈਂ॥**
**ਅਜੀਜੁਲ ਨਿਵਾਜ ਹੈਂ॥ ਗਨੀਮੁਲ ਖਿਰਾਜ ਹੈਂ॥੧੨੪॥**

ਅਨੇਕਾਂ **ਤਰੰਗ** = ਲਹਿਰਾਂ ਵਿਚ ਤੂੰ ਹੀ ਸਮਾ ਰਿਹਾ ਹੈਂ। ਅਥਵਾ :—ਅਨਗਿਣਤ ਲਹਿਰਾਂ ਵਾਲਾ ਤੂੰ ਸਾਗਰ ਹੈਂ। ਸਾਰਿਆਂ ਵਿਚ ਅਭੇਦ ਵੀ ਹੈਂ ਅਤੇ **ਅਭੰਗ** = ਕਦੀ ਨਾਸ ਵੀ ਨਹੀਂ ਹੁੰਦਾ।

**ਅਜੀਜੁਲ** = ਪਿਆਰਿਆਂ ਨੂੰ, ਭਾਵ ਸੰਤਾਂ-ਭਗਤਾਂ ਨੂੰ ਵਡਿਆਉਣ ਵਾਲਾ ਹੈਂ ਅਤੇ **ਗਨੀਮੁਲ** = ਦੁਸ਼ਮਣਾਂ ਨੂੰ **ਖਿਰਾਜ** = ਡੰਡ ਦੇਣ ਵਾਲਾ ਵੀ ਤੂੰ ਹੈਂ, ਅਥਵਾ :—ਖਿਰਾਦਨ ਵਾਲਾ ਵੀ, ਭਾਵ ਉਹਨਾਂ ਦੀ ਛਿੱਲ ਲਾਹੁਣ ਵਾਲਾ ਵੀ ਤੂੰ ਹੀ ਹੈਂ।

**ਨਿਰੁਕਤ ਸਰੂਪ ਹੈਂ॥ ਤ੍ਰਿਮੁਕਤਿ ਬਿਭੂਤ ਹੈਂ॥**
**ਪ੍ਰਭੁਗਤਿ ਪ੍ਰਭਾ ਹੈਂ॥ ਸੁਜੁਗਤਿ ਸੁਧਾ ਹੈਂ॥੧੨੫॥**

ਆਪ ਜੀ ਦਾ ਸਰੂਪ **ਨਿਰੁਕਤ** = ਕਥਨ ਤੋਂ ਰਹਿਤ ਹੈ। **ਤ੍ਰਿਮੁਕਤਿ** = ਤਿੰਨ ਗੁਣਾਂ ਤੋਂ ਅਜ਼ਾਦ, ਅਥਵਾ:—ਤਿੰਨੇ ਲੋਕਾਂ ਨੂੰ ਮੁਕਤੀ ਅਤੇ **ਬਿਭੂਤ** = ਐਸ਼ਵਰਜ ਬਖ਼ਸ਼ਣ ਵਾਲਾ ਵੀ ਤੂੰ ਆਪ ਹੀ ਹੈਂ।

ਆਪ ਦੀ ਸੋਭਾ **ਪ੍ਰਭੁਗਤਿ** = ਭੋਗਣ ਤੋਂ ਪਰੇ ਹੈ, ਅਥਵਾ:— **ਪਰ** = ਵਿਸ਼ੇਸ਼ ਕਰਕੇ ਸਭ ਦੀ **ਪ੍ਰਭਾ** = ਸੁੰਦਰਤਾ ਦਾ **ਭੁਗਤਿ** = ਰਸ ਭੋਗਣ ਵਾਲਾ ਹੈਂ ਅਤੇ **ਸੁਧਾ** = ਅੰਮ੍ਰਿਤ ਨਾਲ **ਸੁਜੁਗਤਿ** = ਭਿੱਜਿਆ ਹੋਇਆ ਹੈਂ।

**ਸਦੈਵੰ ਸਰੂਪ ਹੈਂ॥ ਅਭੇਦੀ ਅਨੂਪ ਹੈਂ॥**
**ਸਮਸਤੋ ਪਰਾਜ ਹੈਂ॥ ਸਦਾ ਸਰਬ ਸਾਜ ਹੈਂ॥੧੨੬॥**

ਆਪ ਜੀ ਦਾ ਸਰੂਪ ਹਮੇਸ਼ਾਂ ਰਹਿਣ ਵਾਲਾ ਹੈ। ਆਪ ਜੀ **ਅਭੇਦੀ** = ਵਿੰਨ੍ਹਣ ਤੋਂ ਰਹਿਤ ਅਤੇ **ਅਨੂਪ** = ਬੇ-ਮਿਸਾਲ ਸੁੰਦਰ ਰੂਪ ਵਾਲੇ ਹੋ।

ਆਪ ਜੀ **ਸਮਸਤ** = ਸਭ ਨੂੰ **ਓਪਰਾਜ** = ਪੈਦਾ ਕਰਨ ਵਾਲੇ ਹੋ, ਅਥਵਾ :—ਸਭ ਨੂੰ **ਪਰਾਜ** = ਹਾਰ ਦੇਣ ਵਾਲੇ ਹੋ। ਹਮੇਸ਼ਾਂ ਸਭ ਨੂੰ **ਸਾਜ** = ਰਚਨ ਵਾਲੇ ਵੀ ਆਪ ਹੀ ਹੋ।

**ਸਮਸਤੁਲ ਸਲਾਮ ਹੈਂ॥ ਸਦੈਵਲ ਅਕਾਮ ਹੈਂ॥**
**ਨ੍ਰਿਬਾਧ ਸਰੂਪ ਹੈਂ॥ ਅਗਾਧਿ ਹੈਂ ਅਨੂਪ ਹੈਂ॥੧੨੭॥**

ਆਪ ਸਭ ਦੇ **ਸਲਾਮ** = ਨਮਸਕਾਰ ਕਰਨ ਯੋਗ ਹੋ, ਅਥਵਾ :— **ਸਮਸ** = ਸਾਰਿਆਂ ਵਿਚ **ਤੁਲ** = ਪੂਰਨ ਅਤੇ **ਸਲਾਮ** = ਕਾਇਮ-ਦਾਇਮ ਰਹਿਣ ਵਾਲੇ ਹੋ। **ਸਦੈਵਲ** = ਹਮੇਸ਼ਾਂ **ਅਕਾਮ** = ਕਾਮਨਾਂ ਤੋਂ ਰਹਿਤ ਹੋ।

**ਨ੍ਰਿਬਾਧ** = ਨਾਸ, ਅਥਵਾ:—ਪੀੜਾ ਤੋਂ ਰਹਿਤ ਅਨੰਦ ਸਰੂਪ ਹੋ। ਸਮੁੰਦਰ ਵਾਂਗ **ਅਗਾਧਿ** = ਗਹਿਰ-ਗੰਭੀਰ ਅਤੇ ਉਪਮਾ ਤੋਂ ਰਹਿਤ ਹੋ।

**ੳਅੰ ਆਦਿ ਰੂਪੇ॥ ਅਨਾਦਿ ਸਰੂਪੈ॥**
**ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥੧੨੮॥**

ਹੇ ਵਾਹਿਗੁਰੂ! ਆਪ ਜੀ **ਆਦਿ** = ਸਭ ਤੋਂ ਪਹਿਲਾਂ ਅਤੇ **ੳਅੰ** = ਪ੍ਰਕਾਸ਼ ਰੂਪ ਹੋ। ਤੁਹਾਡਾ ਸਰੂਪ **ਅਨਾਦਿ** = ਆਦਿ ਤੋਂ ਰਹਿਤ ਹੈ।

**ਅਨੰਗੀ** = ਸਰੀਰ, ਅਥਵਾ:—ਅੰਗਾਂ ਤੋਂ ਰਹਿਤ ਸੁੰਦਰ ਸਰੂਪ ਵਾਲੇ ਅਤੇ **ਅਨਾਮੇ** = ਨਾਮ ਤੋਂ ਰਹਿਤ ਹੋ। **ਤ੍ਰਿਭੰਗੀ** = ਤਿੰਨੇ ਲੋਕਾਂ ਨੂੰ, ਅਥਵਾ :—ਤ੍ਰਿਗੁਣੀ ਜੀਵਾਂ ਨੂੰ, ਅਥਵਾ :—ਤਿੰਨੇ ਹੀ ਦੇਵਤਿਆਂ ਨੂੰ ਨਾਸ ਕਰਨ ਵਾਲੇ ਅਤੇ **ਤ੍ਰਿਕਾਮੇ** = ਤਿੰਨੇ ਹੀ ਲੋਕਾਂ, ਜੀਵਾਂ ਅਤੇ ਦੇਵਤਿਆਂ ਨੂੰ ਕੰਮ 'ਤੇ ਲਾਉਣ ਵਾਲੇ ਹੋ। ਅਥਵਾ:—ਤਿੰਨ—ਧਰਮ, ਅਰਥ, ਮੋਖ ਅਤੇ ਚੌਥੇ ਕਾਮ ਨੂੰ ਵੀ ਬਖ਼ਸ਼ਣ ਵਾਲੇ ਤੁਸੀਂ ਆਪ ਹੀ ਹੋ।

**ਤ੍ਰਿਬਰਗੰ ਤ੍ਰਿਬਾਧੇ॥ ਅਗੰਜੇ ਅਗਾਧੇ॥**
**ਸੁਭੰ ਸਰਬ ਭਾਗੇ॥ ਸੁ ਸਰਬਾ ਅਨੁਰਾਗੇ॥੧੨੯॥**

**ਤ੍ਰਿਬਰਗੰ** = ਤਿੰਨ ਸ਼੍ਰੇਣੀਆਂ (ਰਜੋ, ਸਤੋ, ਤਮੋ ਤੇ ਉੱਤਮ, ਮੱਧਮ ਕਨਿਸ਼ਟ) ਵਿਚ ਸੰਸਾਰ ਨੂੰ ਰਚਣ ਵਾਲੇ ਹੋ ਅਤੇ ਫਿਰ **ਤ੍ਰਿਬਾਧੇ** = ਤ੍ਰਿਗੁਣੀ ਪ੍ਰਪੰਚ ਨੂੰ ਨਾਸ ਕਰਨ ਵਾਲੇ ਵੀ ਆਪ ਹੀ ਹੋ। **ਅਗੰਜੇ** = ਕੱਟਣ ਤੋਂ ਰਹਿਤ, **ਅਗਾਧੇ** = ਗਹਿਰ-ਗੰਭੀਰ ਹੋ।

ਸਾਰਿਆਂ ਨੂੰ **ਸੁਭੰ** = ਚੰਗੇ **ਭਾਗੇ** = ਭਾਗ ਲਾਉਣ ਵਾਲੇ ਹੋ ਅਤੇ

ਸਾਰਿਆਂ ਦੇ ਨਾਲ **ਸੁ** = ਚੰਗੀ ਤਰ੍ਹਾਂ **ਅਨੁਰਾਗੇ** = ਪ੍ਰੇਮ ਕਰਨ ਵਾਲੇ ਹੋ।

**ਤ੍ਰਿਭੁਗਤ ਸਰੂਪ ਹੈਂ॥ ਅਛਿੱਜ ਹੈਂ ਅਛੂਤ ਹੈਂ॥**
**ਕਿ ਨਰਕੰ ਪ੍ਰਣਾਸ ਹੈਂ॥ ਪ੍ਰਿਥੀਉਲ ਪ੍ਰਵਾਸ ਹੈਂ॥੧੩੦॥**

ਆਪ ਜੀ ਦਾ ਸਰੂਪ **ਤ੍ਰਿਭੁਗਤ** = ਤਿੰਨੇ ਹੀ ਲੋਕਾਂ ਦੇ ਜੀਵਾਂ ਵਾਸਤੇ ਭੋਗਣ ਯੋਗ ਹੈ। ਭਾਵ ਤਿੰਨੇ ਲੋਕਾਂ ਦੇ ਜੀਵ ਆਪ ਜੀ ਦੇ ਬਖ਼ਸ਼ੇ ਪਦਾਰਥਾਂ ਦਾ ਆਨੰਦ ਮਾਣਦੇ ਹਨ। ਆਪ **ਅਛਿੱਜ** = ਨਾਸ ਤੋਂ ਰਹਿਤ ਹੋ, ਅਤੇ **ਅਛੂਤ** = ਭਿੱਟ ਤੋਂ ਰਹਿਤ ਹੋ, ਅਥਵਾ:—ਛੋਹਣ ਤੋਂ ਰਹਿਤ ਹੋ।

ਹੇ ਵਾਹਿਗੁਰੂ! ਤੂੰ ਨਰਕਾਂ ਨੂੰ ਵੀ ਨਾਸ ਕਰਨ ਵਾਲਾ ਹੈਂ। **ਪ੍ਰਿਥੀ** = ਇਸ ਧਰਤੀ 'ਤੇ ਤੇਰਾ ਹੀ **ਉਲ** = ਪੂਰਨ ਤੌਰ 'ਤੇ **ਪ੍ਰਵਾਸ** = ਵਿਸ਼ੇਸ਼ ਕਰਕੇ ਵਾਸਾ ਹੋ ਰਿਹਾ ਹੈ। ਅਥਵਾ:—**ਪ੍ਰਿਥੀ** + **ਉਲ** = ਧਰਤੀ ਅਤੇ ਅਕਾਸ਼ ਵਿਚ ਤੇਰਾ ਹੀ ਵਾਸਾ ਹੈ।

**ਨਿਰੁਕਤਿ ਪ੍ਰਭਾ ਹੈਂ॥ ਸਦੈਵੰ ਸਦਾ ਹੈਂ॥**
**ਬਿਭੁਗਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥੧੩੧॥**

ਆਪ ਜੀ ਦੀ ਸੋਭਾ ਕਥਨ ਤੋਂ ਰਹਿਤ ਹੈ, ਤੂੰ ਹਮੇਸ਼ਾਂ **ਸਦਾ** = ਕਾਇਮ ਦਾਇਮ ਹੈਂ।

ਆਪ ਜੀ ਦਾ ਸਰੂਪ ਭੋਗਣ ਤੋਂ ਰਹਿਤ ਹੈ। ਅਥਵਾ:—ਸਾਰੇ ਜੀਵ ਤੇਰੇ ਸਰੂਪ ਦਾ **ਬਿ** = ਵਿਸ਼ੇਸ਼ ਕਰਕੇ **ਭੁਗਤਿ** = ਅਨੰਦ ਭੋਗਦੇ ਹਨ। **ਪ੍ਰਜੁਗਤਿ** = ਪਰ = ਵਿਸ਼ੇਸ਼ ਕਰਕੇ ਸਾਰਿਆਂ ਵਿਚ ਜੁੜਿਆ ਹੋਇਆ ਹੈਂ। ਅਥਵਾ:—ਅਸੰਗ ਹੋ ਕੇ ਵਰਤ ਰਿਹਾ ਹੈਂ ਅਤੇ ਲਾਸਾਨੀ ਰੂਪ ਵਾਲਾ ਹੈਂ।

**ਨਿਰੁਕਤਿ ਸਦਾ ਹੈਂ॥ ਬਿਭੁਗਤਿ ਪ੍ਰਭਾ ਹੈਂ॥**
**ਅਨਉਕਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥੧੩੨॥**

ਹੇ ਵਾਹਿਗੁਰੂ! ਤੂੰ ਹਮੇਸ਼ਾਂ ਕਥਨ ਤੋਂ ਰਹਿਤ ਹੈਂ, ਸਭ ਦੀ

**ਪ੍ਰਭਾ** = ਸੋਭਾ, ਚਮਕ-ਦਮਕ **ਬਿਭੁਗਤਿ** = ਵਿਸ਼ੇਸ਼ ਕਰਕੇ ਭੋਗ ਰਿਹਾ ਹੈਂ, ਭਾਵ ਸੁੰਦਰਤਾ ਦਾ ਰਸ ਮਾਣਦਾ ਹੈਂ।

ਤੇਰਾ ਸਰੂਪ ਕਥਨ ਤੋਂ ਰਹਿਤ ਹੈ। **ਪ੍ਰਜੁਗਤਿ** = ਵਿਸ਼ੇਸ਼ ਕਰਕੇ ਸਾਰਿਆਂ ਨਾਲ ਜੁੜਿਆ ਹੋਇਆ ਅਤੇ ਸਭ ਤੋਂ ਅਸੰਗ **ਅਨੂਪ** = ਬੇ-ਮਿਸਾਲ ਰੂਪ ਵਾਲਾ ਹੈਂ।

## ਚਾਚਰੀ ਛੰਦ ॥

**ਅਭੰਗ ਹੈਂ ॥ ਅਨੰਗ ਹੈਂ ॥ ਅਭੇਖ ਹੈਂ ॥ ਅਲੇਖ ਹੈਂ ॥੧੩੩॥**

ਹੇ ਵਾਹਿਗੁਰੂ ! ਤੂੰ **ਅਭੰਗ** = ਨਾਸ ਤੋਂ ਰਹਿਤ ਹੈਂ। **ਅਨੰਗ** = ਸਰੀਰ ਤੋਂ ਰਹਿਤ ਹੈਂ। ਭੇਸ ਤੋਂ ਵੀ ਰਹਿਤ ਹੈਂ। **ਅਲੇਖ** = ਹਰ ਤਰ੍ਹਾਂ ਦੇ ਹਿਸਾਬ-ਕਿਤਾਬ ਤੋਂ, ਅਥਵਾ:—ਕਰਮਾਂ ਦੇ ਲੇਖ ਤੋਂ ਵੀ ਰਹਿਤ ਹੈਂ।

**ਅਭਰਮ ਹੈਂ ॥ ਅਕਰਮ ਹੈਂ ॥**
**ਅਨਾਦਿ ਹੈਂ ॥ ਜੁਗਾਦਿ ਹੈਂ ॥੧੩੪॥**

ਤੇਰਾ ਸਰੂਪ ਹਰ ਤਰ੍ਹਾਂ ਦੇ ਭਰਮ ਤੋਂ ਰਹਿਤ ਹੈ। ਤੂੰ **ਅਕਰਮ** = ਸਰੀਰ ਨਾਲ ਕੀਤੇ ਜਾਣ ਵਾਲੇ ਕਰਮਾਂ ਤੋਂ ਅਸੰਗ ਹੈਂ।

ਫਿਰ **ਅਨਾਦਿ** = ਉਤਪਤੀ ਤੋਂ ਰਹਿਤ ਹੈਂ। **ਜੁਗਾਦਿ** = ਸਾਰੇ ਜੁਗਾਂ ਤੋਂ ਵੀ ਪਹਿਲਾਂ, ਕਾਰਨ ਸਰੂਪ ਹੈਂ।

**ਅਜੈ ਹੈਂ ॥ ਅਬੈ ਹੈਂ ॥ ਅਭੂਤ ਹੈਂ ॥ ਅਧੂਤ ਹੈਂ ॥੧੩੫॥**

**ਅਜੈ** = ਜਿੱਤਣ ਤੋਂ ਰਹਿਤ ਹੈਂ। **ਅਬੈ** = ਅਬਿਨਾਸੀ ਸਰੂਪ ਹੈਂ। ਅਥਵਾ:—ਅਮੋਲਕ ਸਰੂਪ ਹੈਂ। **ਅਭੂਤ** = ਪੰਜਾਂ ਤੱਤਾਂ ਤੋਂ ਅਸੰਗ ਹੈਂ। **ਅਧੂਤ** = ਸ਼ੁਧ ਸਰੂਪ ਹੈਂ, ਅਥਵਾ :—**ਅਧੂਤ** = ਮੂਰਖਤਾਈ ਤੋਂ ਰਹਿਤ ਹੈਂ।

**ਅਨਾਸ ਹੈਂ ॥ ਉਦਾਸ ਹੈਂ ॥ ਅਧੰਧ ਹੈਂ ॥ ਅਬੰਧ ਹੈਂ ॥੧੩੬॥**

**ਅਨਾਸ** = ਅਬਿਨਾਸੀ ਸਰੂਪ ਹੈਂ। **ਉਦਾਸ** = ਮੋਹ ਤੋਂ ਰਹਿਤ ਹੈਂ।

**ਅਧੰਧ** = ਘਰਾਂ ਦੇ ਜੰਜਾਲਾਂ ਤੋਂ ਅਸੰਗ ਹੈਂ। ਕਰਤਾ-ਭੋਗਤਾ ਦੇ ਬੰਧਨਾਂ ਤੋਂ ਸੁਤੰਤਰ ਹੈਂ।

**ਅਭਗਤ ਹੈਂ॥ ਬਿਰਕਤ ਹੈਂ॥**
**ਅਨਾਸ ਹੈਂ॥ ਪ੍ਰਕਾਸ ਹੈਂ॥੧੩੭॥**

**ਅਭਗਤ** = ਭਗਤੀ ਭਾਵ ਤੋਂ ਰਹਿਤ ਹੈਂ, ਅਥਵਾ :—**ਅ** = ਵਿਸ਼ੇਸ਼ ਕਰਕੇ ਭਗਤੀ ਕਰਨ ਵਾਲਾ ਵੀ ਤੂੰ ਆਪ ਹੀ ਹੈਂ। ਤੂੰ ਸੰਸਾਰ ਦੇ ਪਦਾਰਥਾਂ ਦੀ **ਰਕਤ** = ਪ੍ਰੀਤੀ ਤੋਂ **ਬਿ** = ਰਹਿਤ ਹੈਂ। **ਅਨਾਸ** = ਨਾਸ ਤੋਂ ਰਹਿਤ, ਅਬਿਨਾਸੀ ਸਰੂਪ ਹੈਂ। **ਪ੍ਰਕਾਸ** = ਗਿਆਨ ਸਰੂਪ ਹੈਂ।

**ਨਿਚਿੰਤ ਹੈਂ॥ ਸੁਨਿੰਤ ਹੈਂ॥**
**ਅਲਿੱਖ ਹੈਂ॥ ਅਦਿੱਖ ਹੈਂ॥੧੩੮॥**

**ਨਿਚਿੰਤ** = ਚਿੰਤਾ ਤੋਂ ਰਹਿਤ ਹੈਂ। **ਸੁਨਿੰਤ** = ਸਭ ਦੀ ਦਾਦ-ਪੁਕਾਰ ਸੁਣਨ ਵਾਲਾ ਹੈਂ।

**ਅਲਿੱਖ** = ਲਿਖਣ ਤੋਂ ਰਹਿਤ ਹੈਂ, ਅਥਵਾ:—ਅੱਖਰਾਂ ਦੁਆਰਾ, ਅਥਵਾ:—ਕਲਮ ਦੁਆਰਾ ਵੀ **ਲਿੱਖ** = ਉਕਰੇ ਜਾਣ ਤੋਂ ਰਹਿਤ ਹੈਂ। **ਅਦਿੱਖ** = ਅਦ੍ਰਿਸ਼ਟ ਰੂਪ ਹੈਂ।

**ਅਲੇਖ ਹੈਂ॥ ਅਭੇਖ ਹੈਂ॥**
**ਅਢਾਹ ਹੈਂ॥ ਅਗਾਹ ਹੈਂ॥੧੩੯॥**

**ਅਲੇਖ** = ਲੇਖੇ ਤੋਂ, ਭਾਵ ਹਿਸਾਬ-ਕਿਤਾਬ ਤੋਂ ਰਹਿਤ ਹੈਂ। ਤੂੰ **ਅਭੇਖ** = ਭੇਖਾਂ ਤੋਂ ਵੀ ਅਸੰਗ ਹੈਂ। **ਅਢਾਹ** = ਢਾਹੇ ਜਾਣ ਤੋਂ ਵੀ ਰਹਿਤ ਹੈਂ, ਅਥਵਾ :—ਸ਼ਭ ਦਾ ਆਸਰਾ ਰੂਪ ਹੈਂ। **ਅਗਾਹ** = ਸਮੁੰਦਰ ਵਾਂਗ ਗਹਿਰ-ਗੰਭੀਰ ਹੈਂ।

**ਅਸੰਭ ਹੈਂ॥ ਅਗੰਭ ਹੈਂ॥**
**ਅਨੀਲ ਹੈਂ॥ ਅਨਾਦਿ ਹੈਂ॥੧੪੦॥**

**ਅਸੰਭ** = ਅਸੰਭਵ ਭਾਵ ਕਦੇ ਪੈਦਾ ਨਹੀਂ ਹੁੰਦਾ, ਅਥਵਾ:—ਸੰਭਾਲਣ ਤੋਂ ਰਹਿਤ ਹੈਂ। **ਅਗੰਭ** = ਪਹੁੰਚ ਤੋਂ ਪਰੇ, ਡੂੰਘਾ ਹੈਂ। **ਅਨੀਲ** = ਗਿਣਤੀ ਤੋਂ ਰਹਿਤ ਬੇਅੰਤ ਹੈਂ। **ਅਨਾਦਿ** = ਜਨਮ ਤੋਂ ਰਹਿਤ ਹੈਂ।

**ਅਨਿੱਤ ਹੈਂ॥ ਸੁ ਨਿੱਤ ਹੈਂ॥**
**ਅਜਾਤਿ ਹੈਂ॥ ਅਜਾਦਿ ਹੈਂ॥੧੪੧॥**

**ਅਨਿੱਤ** = ਮਿਥਿਆ ਪ੍ਰਪੰਚ ਵਿਚ ਆਪ ਹੀ ਵਰਤ ਰਿਹਾ ਹੈਂ, ਅਥਵਾ:—**ਅਨਿੱਤ** = ਕਿਸੇ ਦਾ ਨੀਅਤ ਕੀਤਾ, ਅਥਵਾ:—ਥਾਪਿਆ ਹੋਇਆ ਨਹੀਂ ਹੈ। **ਸੁ** = ਭਲੀ ਪ੍ਰਕਾਰ **ਨਿੱਤ** = ਸਦਾ ਕਾਇਮ ਰਹਿਣ ਵਾਲਾ ਹੈਂ।

**ਅਜਾਤਿ** = ਜਾਤ-ਪਾਤ ਤੋਂ ਰਹਿਤ, ਅਥਵਾ :—ਜਨਮ ਤੋਂ ਵੀ ਰਹਿਤ ਹੈਂ, ਅਤੇ **ਅਜਾਦਿ** = ਪੂਰਣ ਤੌਰ 'ਤੇ ਸੁਤੰਤਰ ਹੈਂ।

## ਚਰਪਟ ਛੰਦ॥ਤ੍ਵ ਪ੍ਰਸਾਦਿ॥

ਤੇਰੀ ਕਿਰਪਾ ਨਾਲ ਮੈਂ ਅੱਗੇ ਚਰਪਟ ਛੰਦ ਉਚਾਰਣ ਕਰਦਾ ਹਾਂ।

**ਸਰਬੰ ਹੰਤਾ॥ ਸਰਬੰ ਗੰਤਾ॥**
**ਸਰਬੰ ਖਿਆਤਾ॥ ਸਰਬੰ ਗਿਆਤਾ॥੧੪੨॥**

ਸਭ ਨੂੰ **ਹੰਤਾ** = ਨਾਸ ਕਰਨ ਵਾਲਾ ਹੈਂ। ਸਭ ਦੀ **ਗੰਤਾ** = ਗਿਣਤੀ, ਗੰਮਤਾ ਅਤੇ ਗਿਆਤ ਵਾਲਾ ਹੈਂ।

ਸਾਰਿਆਂ ਵਿਚ **ਖਿਆਤਾ** = ਮਸ਼ਹੂਰ ਹੈਂ, ਅਤੇ ਸਭ ਦਾ **ਗਿਆਤਾ** = ਜਾਨਣਹਾਰ ਹੈਂ।

**ਸਰਬੰ ਹਰਤਾ॥ ਸਰਬੰ ਕਰਤਾ॥**
**ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥੧੪੩॥**

ਸਭ ਨੂੰ ਨਾਸ ਕਰਨ ਵਾਲਾ ਹੈਂ, ਅਤੇ ਸਭ ਜੀਵਾਂ ਨੂੰ **ਕਰਤਾ** = ਪੈਦਾ ਕਰਨ ਵਾਲਾ ਵੀ ਤੂੰ ਹੀ ਹੈਂ।

ਸਾਰਿਆਂ ਦਾ **ਪ੍ਰਾਣੰ** = ਸੁਆਸ, ਭਾਵ ਜੀਵਨ ਰੂਪ ਵੀ ਆਪ ਹੈਂ, ਅਤੇ ਸਭ ਦੀ **ਤ੍ਰਾਣੰ** = ਰੱਖਿਆ ਕਰਨ ਵਾਲਾ ਵੀ ਆਪ ਹੈਂ।

**ਸਰਬ ਕਰਮੰ ॥ ਸਰਬੰ ਧਰਮੰ ॥**
**ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥**

ਸਾਰੇ ਕਰਮਾਂ ਵਿਚ ਵੀ ਆਪ ਵਰਤ ਰਿਹਾ ਹੈਂ, ਅਤੇ ਸਾਰੇ ਧਰਮਾਂ ਵਿਚ ਵੀ ਤੂੰ ਹੀ ਵਿਆਪਕ ਹੈਂ। ਅਥਵਾ:—**ਕਰਮੰ** = ਦੁਨੀਆਂ ਦੇ ਕਾਰ-ਵਿਹਾਰਾਂ ਵਿਚ ਅਤੇ **ਧਰਮੰ** = ਪ੍ਰਮਾਰਥ ਦੀ ਸਾਧਨਾਂ ਵਿਚ ਵੀ ਆਪ ਵਰਤ ਰਿਹਾ ਹੈਂ।

ਸਾਰਿਆਂ ਨਾਲ **ਜੁਗਤਾ** = ਜੁੜਿਆ ਹੋਇਆ, ਭਾਵ ਰਲਿਆ ਮਿਲਿਆ ਵੀ ਆਪ ਹੈਂ, ਅਤੇ ਫਿਰ ਸਾਰਿਆਂ ਤੋਂ **ਮੁਕਤਾ** = ਨਿਰਲੇਪ ਵੀ ਤੂੰ ਹੀ ਹੈਂ।

**ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥**

ਹੇ ਅਕਾਲ ਪੁਰਖ! ਤੇਰੀ ਕਿਰਪਾ ਨਾਲ ਮੈਂ ਇਹ ਰਸਾਵਲ ਛੰਦ ਲਿਖ ਰਿਹਾ ਹਾਂ।

**ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥**
**ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥**

ਹੇ ਵਾਹਿਗੁਰੂ! ਆਪ ਨਰਕਾਂ ਨੂੰ ਵੀ ਨਾਸ ਕਰਨ ਵਾਲੇ ਹੋ, ਇਸ ਲਈ ਮੈਂ ਆਪ ਜੀ ਨੂੰ **ਨਮੋ** = ਆਦੇਸ ਕਰਦਾ ਹਾਂ ਅਤੇ ਆਪ **ਸਦੈਵੰ** = ਨਿਸ਼ਚੇ ਕਰਕੇ ਹਮੇਸ਼ਾ **ਪ੍ਰਕਾਸੇ** = ਗਿਆਨ ਸਰੂਪ ਹੋ।

**ਅਨੰਗੰ** = ਬਹੁਤ ਹੀ ਸੁੰਦਰ ਸਰੂਪ ਵਾਲਾ ਹੈਂ ਅਤੇ ਤੇਰੀ **ਬਿਭੂਤੇ** = ਐਸ਼ੂਰਜ, ਧਨ-ਦੌਲਤ ਕਦੇ ਨਾਸ ਨਹੀਂ ਹੁੰਦੀ।

**ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥**
**ਅਗਾਧਿ ਸਰੂਪੇ ॥ ਨ੍ਰਿਬਾਧਿ ਬਿਭੂਤੇ ॥੧੪੬॥**

**ਪ੍ਰਮਾਥੇ** = ਵਿਸ਼ੇਸ਼ ਕਰਕੇ ਜੋ ਹੋਰਾਂ ਨੂੰ **ਮਾਥੇ** = ਮਲ ਸੁੱਟਣ ਵਾਲੇ ਹਨ, ਉਹਨਾਂ ਨੂੰ ਵੀ ਤੂੰ ਵਿਸ਼ੇਸ਼ ਕਰਕੇ ਮਲ ਦਿੰਦਾ ਹੈਂ ਅਤੇ ਹਮੇਸ਼ਾਂ ਹੀ ਸਭ ਦੇ ਨਾਲ ਰਹਿੰਦਾ ਹੈਂ।

**ਅਗਾਧਿ** = ਬੁੱਧੀ ਦੇ ਬੋਧ ਤੋਂ ਵੀ ਡੂੰਘੇ ਸਰੂਪ ਵਾਲਾ ਹੈਂ ਅਤੇ **ਨ੍ਰਿਬਾਧਿ** = ਨਾਸ ਤੋਂ ਰਹਿਤ, ਸੱਚੇ **ਬਿਭੂਤੇ** = ਪ੍ਰਤਾਪ ਵਾਲਾ ਹੈਂ।

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥**
**ਨ੍ਰਿਭੰਗੀ ਸਰੂਪੇ ॥ ਸ੍ਰਬੰਗੀ ਅਨੂਪੇ ॥੧੪੭॥**

ਅੰਗਾਂ ਤੋਂ ਰਹਿਤ ਸੁੰਦਰ ਸਰੂਪ ਵਾਲਾ ਹੈਂ ਅਤੇ ਨਾਮ ਤੋਂ ਰਹਿਤ ਹੈਂ। **ਤ੍ਰਿਭੰਗੀ** = ਤਿੰਨੇ ਲੋਕਾਂ ਨੂੰ ਨਾਸ ਕਰਨ ਵਾਲਾ ਹੈਂ ਅਤੇ **ਤ੍ਰਿਕਾਮੇ** = ਤ੍ਰਿਗੁਣੀ ਜੀਵਾਂ ਨੂੰ ਸਿਰਜ ਕੇ ਕੰਮ-ਕਾਰਾਂ ਵਿਚ ਲਾਉਣ ਵਾਲਾ ਹੈਂ।

**ਨ੍ਰਿਭੰਗੀ** = ਨਾਸ ਤੋਂ ਰਹਿਤ, ਅਬਿਨਾਸੀ ਸਰੂਪ ਵਾਲਾ ਹੈਂ। **ਸ੍ਰਬੰਗੀ** = ਸਾਰੇ ਹੀ ਸਰੀਰਾਂ ਤੋਂ **ਅਨੂਪੇ** = ਸੁੰਦਰ ਹੈਂ।

**ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥**
**ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥**

ਹੇ ਵਾਹਿਗੁਰੂ! ਨਾ ਤੇਰਾ ਕੋਈ ਪੋਤਰਾ ਹੈ ਅਤੇ ਨਾ ਹੀ **ਪੁਤ੍ਰੈ** = ਸਾਹਿਬਜ਼ਾਦਾ ਹੈ। ਨਾ ਹੀ ਤੇਰਾ ਕੋਈ ਦੁਸ਼ਮਣ ਹੈ ਅਤੇ ਨਾ ਹੀ ਤੇਰਾ ਕੋਈ ਮਿੱਤਰ ਹੈ।

ਨਾ ਹੀ ਤੇਰਾ ਕੋਈ **ਤਾਤੈ** = ਪਿਤਾ ਹੈ ਅਤੇ ਨਾ ਹੀ ਤੇਰੀ ਕੋਈ ਮਾਤਾ ਹੈ। ਨਾ ਹੀ ਤੇਰੀ ਕੋਈ ਜਾਤ-ਬਿਰਾਦਰੀ ਹੈ ਅਤੇ ਨਾ ਹੀ ਤੇਰੀ ਕੋਈ **ਪਾਤੈ** = ਸ਼੍ਰੇਣੀ ਹੈ।

**ਨ੍ਰਿਸਾਕੰ ਸਰੀਕ ਹੈਂ ॥ ਅਮਿਤੋ ਅਮੀਕ ਹੈਂ ॥**
**ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥੧੪੯॥**

ਦੁਨਿਆਵੀ ਸਾਕ-ਸਬੰਧ ਤੋਂ ਰਹਿਤ ਅਤੇ ਸਰੀਕੇ ਤੋਂ ਵੀ ਅਸੰਗ

ਹੈਂ। **ਅਮਿਤੋ** = ਮਿਣਤੀ ਤੋਂ ਰਹਿਤ ਅਤੇ **ਅਮੀਕ** = ਗਹਿਰ-ਗੰਭੀਰ ਹੈਂ।

ਸਦਾ ਹੀ **ਪ੍ਰਭਾ** = ਸੋਭਾ ਵਾਲਾ ਹੈਂ, ਅਤੇ **ਅਜੈ** = ਅਜਿੱਤ ਰਹਿਣ ਵਾਲਾ ਹੈਂ। **ਅਜਾ** = ਜਨਮ ਤੋਂ ਰਹਿਤ, ਅਥਵਾ :—ਜਗ੍ਹਾ ਤੋਂ ਅਤੇ ਜਾਣ ਤੋਂ ਵੀ ਰਹਿਤ ਹੈਂ।

## ਭਗਵਤੀ ਛੰਦ ॥ਤ੍ਵ ਪ੍ਰਸਾਦਿ ॥

ਹੇ ਵਾਹਿਗੁਰੂ ! ਤੇਰੀ ਕਿਰਪਾ ਨਾਲ ਮੈਂ ਭਗਵਤੀ ਛੰਦ ਲਿਖ ਰਿਹਾ ਹਾਂ।

**ਕਿ ਜਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥**
**ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥੧੫੦॥**

ਹੇ ਅਕਾਲ ਪੁਰਖ ! ਤੂੰ **ਜਾਹਰ** = ਪ੍ਰਗਟ **ਜਹੂਰ** = ਪ੍ਰਤਾਪ ਵਾਲਾ ਹੈਂ। ਪੁਨਾ, ਹਾਜਰ-ਨਾਜਰ **ਹਜੂਰ** = ਪ੍ਰਤੱਖ ਸਰੂਪ ਹੈਂ, ਅਥਵਾ:—ਨੇੜੇ ਤੋਂ ਨੇੜੇ ਹੈਂ।

ਹਮੇਸ਼ਾਂ **ਸਲਾਮ** = ਸਲਾਮਤ, ਭਾਵ ਸਥਿਤ ਰਹਿਣ ਵਾਲਾ ਹੈਂ, ਅਥਵਾ:—ਹਮੇਸ਼ਾਂ ਆਪ ਜੀ ਨੂੰ **ਸਲਾਮ** = ਨਮਸਕਾਰ ਹੈ। ਸਾਰੀਆਂ **ਕਲਾਮ** = ਬਾਣੀਆਂ ਵਿਚ ਆਪ ਵਰਤ ਰਿਹਾ ਹੈਂ।

**ਕਿ ਸਾਹਿਬ ਦਿਮਾਗ ਹੈਂ॥ ਕਿ ਹੁਸਨਲ ਚਰਾਗ ਹੈਂ॥**
**ਕਿ ਕਾਮਲ ਕਰੀਮ ਹੈਂ॥ ਕਿ ਰਾਜਕ ਰਹੀਮ ਹੈਂ॥੧੫੧॥**

ਹੇ ਵਾਹਿਗੁਰੂ ! ਸਾਡੇ **ਦਿਮਾਗ** = ਭਾਵ ਮਸਤਕ ਦਾ ਵੀ ਮਾਲਕ ਹੈਂ, ਅਥਵਾ:—ਉੱਚੀ ਸਮਝ ਦਾ ਮਾਲਕ ਹੈਂ, ਅਤੇ **ਹੁਸਨਲ** = ਸੁੰਦਰਤਾ ਦਾ **ਚਰਾਗ** = ਦੀਵਾ ਹੈਂ।

**ਕਾਮਲ** = ਪੂਰਨ **ਕਰੀਮ** = ਕ੍ਰਿਪਾਲੂ ਹੈਂ। **ਰਾਜਕ** = ਰਿਜਕ ਦਾਤਾ ਅਤੇ **ਰਹੀਮ** = ਸਭ 'ਤੇ ਰਹਿਮ, ਭਾਵ ਤਰਸ ਕਰਨ ਵਾਲਾ ਹੈਂ।

**ਕਿ ਰੋਜੀ ਦਿਹੰਦ ਹੈਂ॥ ਕਿ ਰਾਜਕ ਰਹਿੰਦ ਹੈਂ॥**
**ਕਰੀਮੁਲ ਕਮਾਲ ਹੈਂ। ਕਿ ਹੁਸਨੁਲ ਜਮਾਲ ਹੈਂ॥੧੫੨॥**

ਫਿਰ ਰੋਜੀ **ਦਿਹੰਦ** = ਦੇਣ ਵਾਲਾ ਹੈਂ। **ਰਾਜਕ** = ਰਿਜਕ ਦਾਤਾ ਅਤੇ **ਰਹਿੰਦ** = ਰਿਹਾਈ ਦੇਣ ਵਾਲਾ, ਭਾਵ ਮੁਕਤੀ ਦਾਤਾ ਹੈਂ।

**ਕਮਾਲ** = ਪੂਰਨ **ਕਰੀਮੁਲ** = ਬਖ਼ਸ਼ਿਸ਼ ਕਰਨ ਵਾਲਾ ਹੈਂ, ਅਤੇ **ਹੁਸਨੁਲ** = ਸੁੰਦਰਤਾ ਦਾ **ਜਮਾਲ** = ਪ੍ਰਕਾਸ਼ ਰੂਪ ਹੈਂ।

**ਗਨੀਮੁਲ ਖਿਰਾਜ ਹੈਂ॥ ਗਰੀਬੁਲ ਨਿਵਾਜ ਹੈਂ॥**
**ਹਰੀਫੁਲ ਸਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥੧੫੩॥**

**ਗਨੀਮੁਲ** = ਦੁਸ਼ਮਣਾਂ ਨੂੰ **ਖਿਰਾਜ** = ਖਿਰਾਦਣ ਵਾਲਾ ਹੈਂ, ਅਥਵਾ:— ਵੈਰੀਆਂ ਤੋਂ **ਖਿਰਾਜ** = ਚੱਟੀ, ਭਾਵ ਹਰਜਾਨਾ ਭਰਨ ਵਾਲਾ ਹੈਂ, ਅਤੇ ਗ਼ਰੀਬਾਂ ਨੂੰ **ਨਿਵਾਜ** = ਵਡਿਆਉਣ ਵਾਲਾ ਹੈਂ।

**ਹਰੀਫੁਲ** = ਦੁਸ਼ਮਣਾਂ ਨੂੰ **ਸਿਕੰਨ** = ਕੱਟਣ ਵਾਲਾ ਹੈਂ, ਅਤੇ **ਹਿਰਾਸੁਲ** = ਡਰ, ਭੈ ਨੂੰ **ਫਿਕੰਨ** = ਨਾਸ ਕਰਨ ਵਾਲਾ ਹੈਂ।

**ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥**
**ਅਗੰਜੁਲ ਗਨੀਮ ਹੈਂ॥ ਰਜਾਇਕ ਰਹੀਮ ਹੈਂ॥੧੫੪॥**

ਕਲੰਕਾਂ, ਭਾਵ ਦੋਸ਼ਾਂ ਨੂੰ ਵੀ ਨਾਸ ਕਰਨ ਵਾਲਾ ਹੈਂ। ਅਤੇ ਸਾਰਿਆਂ ਵਿਚ ਤੇਰਾ ਨਿਵਾਸ ਹੈ।

**ਗਨੀਮ** = ਦੁਸ਼ਮਣਾਂ ਕਰਕੇ **ਅਗੰਜੁਲ** = ਕੱਟਣ ਤੋਂ, ਭਾਵ ਨਾਸ ਤੋਂ ਰਹਿਤ ਹੈਂ, **ਰਜਾਇਕ** = ਰਿਜਕ-ਦਾਤਾ ਅਤੇ **ਰਹੀਮ** = ਰਹਿਮ-ਦਿਲ ਹੈਂ।

**ਸਮਸਤੁਲ ਜੁਬਾ ਹੈਂ॥ ਕਿ ਸਾਹਿਬ ਕਿਰਾ ਹੈਂ॥**
**ਕਿ ਨਰਕੰ ਪ੍ਰਣਾਸ ਹੈਂ॥ ਬਹਿਸਤੁਲ ਨਿਵਾਸ ਹੈਂ॥੧੫੫॥**

ਹੇ ਵਾਹਿਗੁਰੂ! ਸਭ ਜੀਵਾਂ ਦੀ ਜੁਬਾਨ, ਵਾ:—ਬਾਣੀ, ਅਥਵਾ:—ਬੋਲੀ ਵਿਚ ਆਪ ਹੀ ਵਰਤ ਰਹੇ ਹੋ, ਅਤੇ ਸਾਰੀਆਂ **ਕਿਰਾ** = ਕਲਾਮਾਂ (ਬਾਣੀਆਂ) ਦੇ ਆਪ ਹੀ ਮਾਲਕ ਹੋ। ਅਥਵਾ :—**ਕਿਰਾ** = ਵਲਾਇਤਾਂ ਦੇ ਪਾਤਿਸ਼ਾਹ ਹੋ।

ਨਰਕਾਂ ਨੂੰ ਨਾਸ ਕਰਨ ਵਾਲੇ ਹੋ ਅਤੇ ਬਹਿਸ਼ਤਾਂ ਵਿਚ, ਭਾਵ ਸਵਰਗ ਵਿਚ ਹਮੇਸ਼ਾਂ ਨਿਵਾਸ ਕਰ ਰਹੇ ਹੋ।

**ਕਿ ਸਰਬੁਲ ਗਵੰਨ ਹੈਂ॥ ਹਮੇਸੁਲ ਰਵੰਨ ਹੈਂ॥**
**ਤਮਾਮੁਲ ਤਮੀਜ ਹੈਂ॥ ਸਮਸਤੁਲ ਅਜੀਜ ਹੈਂ॥੧੫੬॥**

**ਸਰਬੁਲ** = ਸਭ ਜੀਵਾਂ ਦੀ **ਗਵੰਨ** = ਗੰਮਤਾ, ਭਾਵ ਪਹੁੰਚ ਵਾਲੇ ਹੋ। ਹਮੇਸ਼ਾਂ ਸਾਰਿਆਂ ਵਿਚ **ਰਵੰਨ** = ਵਿਆਪਕ ਸਰੂਪ, ਅਥਵਾ:—ਅਨੰਦ ਭੋਗਣ ਵਾਲੇ ਹੋ।

ਸਭ ਜੀਵਾਂ ਦੀ **ਤਮੀਜ** = ਜਾਣ-ਪਛਾਣ ਵਾਲੇ ਹੋ ਅਤੇ ਸਾਰਿਆਂ ਦੇ **ਅਜੀਜ** = ਪਿਆਰੇ ਹੋ।

**ਪਰੰ ਪਰਮ ਈਸ ਹੈਂ॥ ਸਮਸਤੁਲ ਅਦੀਸ ਹੈਂ॥**
**ਅਦੇਸੁਲ ਅਲੇਖ ਹੈਂ॥ ਹਮੇਸੁਲ ਅਭੇਖ ਹੈਂ॥੧੫੭॥**

**ਪਰੰ** = ਉਤਕ੍ਰਿਸ਼ਟ ਅਤੇ **ਪਰਮ ਈਸ** = ਵੱਡੇ ਈਸ਼੍ਵਰ ਹੋ। ਸਭ ਦੇ **ਅਦੀਸ** = ਆਦਿ ਈਸ਼੍ਵਰ, ਅਥਵਾ:—ਅਦ੍ਰਿਸ਼ਟ ਰੂਪ ਹੋ।

ਆਪ ਜੀ **ਅਦੇਸੁਲ** = ਨਮਸਕਾਰ ਕਰਨ ਜੋਗ ਅਤੇ **ਅਲੇਖ** = ਲੇਖੇ ਤੋਂ ਰਹਿਤ ਹੋ। **ਹਮੇਸੁਲ** = ਸਦਾ ਹੀ ਵੇਸਾਂ ਤੋਂ ਰਹਿਤ ਹੋ।

**ਜਿਮੀਨੁਲ ਜਮਾ ਹੈਂ॥ ਅਮੀਕੁਲ ਇਮਾ ਹੈਂ॥**
**ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈਂ॥੧੫੮॥**

ਧਰਤੀ ਅਤੇ **ਜਮਾ** = ਅਸਮਾਨ ਵਿਚ ਪੂਰਨ ਹੋ। ਬਹੁਤ ਹੀ **ਅਮੀਕੁਲ** = ਡੂੰਘੇ **ਇਮਾ** = ਇਮਾਨ (ਧਰਮ) ਵਾਲੇ ਹੋ।

ਪੂਰਨ **ਕਰੀਮੁਲ** = ਕ੍ਰਿਪਾਲੂ ਸਰੂਪ ਹੋ ਅਤੇ **ਜੁਰਅਤਿ** = ਦਲੇਰੀ (ਬਹਾਦਰੀ) ਦਾ **ਜਮਾਲ** = ਜੌਹਰ, ਅਥਵਾ:—ਪ੍ਰਕਾਸ਼ ਰੂਪ ਹੋ।

**ਕਿ ਅਚਲੰ ਪ੍ਰਕਾਸ ਹੈਂ॥ ਕਿ ਅਮਿਤੋ ਸੁਬਾਸ ਹੈਂ॥**
**ਕਿ ਅਜਬ ਸਰੂਪ ਹੈਂ॥ ਕਿ ਅਮਿਤੋ ਬਿਭੂਤ ਹੈਂ॥੧੫੯॥**

ਆਪ ਜੀ ਦਾ **ਪ੍ਰਕਾਸ** = ਗਿਆਨ ਅਹਿੱਲ ਹੈ। ਆਪ ਜੀ **ਅਮਿਤੋ** = ਮਿਣਤੀ ਤੋਂ ਰਹਿਤ, **ਸੁਬਾਸ** = ਸੁੰਦਰ ਵਾਸ਼ਨਾ ਵਾਲੇ ਹੋ, ਅਥਵਾ:—ਸੁੰਦਰ ਭਗਤੀ, ਨਾਮ ਦੀ ਸੁਗੰਧੀ ਬਖ਼ਸ਼ਣ ਵਾਲਾ ਹੈਂ।

**ਅਜਬ** = ਅਸਚਰਜ ਰੂਪ ਹੈਂ ਅਤੇ ਬੇਅੰਤ ਬਿਭੂਤੀ ਦਾ ਮਾਲਕ ਹੈਂ।

**ਕਿ ਅਮਿਤੋ ਪਸਾ ਹੈਂ॥ ਕਿ ਆਤਮ ਪ੍ਰਭਾ ਹੈਂ॥**
**ਕਿ ਅਚਲੰ ਅਨੰਗ ਹੈਂ॥ ਕਿ ਅਮਿਤੋ ਅਭੰਗ ਹੈਂ॥੧੬੦॥**

ਹੇ ਵਾਹਿਗੁਰੂ! ਤੂੰ **ਅਮਿਤੋ** = ਬਹੁਤ ਵੱਡੇ **ਪਸਾ** = ਪਸਾਰੇ ਵਾਲਾ ਹੈਂ, ਅਥਵਾ:—ਵੱਡੀਆਂ **ਪਸਾ** = ਦਾਤਾਂ ਬਖ਼ਸ਼ਣ ਵਾਲਾ ਹੈਂ। ਆਤਮਾ ਦੀ **ਪ੍ਰਭਾ** = ਚਮਕ, ਅਥਵਾ:—ਗਿਆਤ ਵਾਲਾ ਹੈਂ, ਅਥਵਾ:—ਆਤਮਾ ਨੂੰ ਵੀ **ਪ੍ਰਭਾ** = ਪ੍ਰਕਾਸ਼ਨ ਵਾਲਾ ਹੈਂ।

**ਅਚਲੰ** = ਅਡੋਲ ਰਹਿਣ ਵਾਲਾ ਅਤੇ **ਅਨੰਗ** = ਸਰੀਰ ਤੋਂ ਰਹਿਤ ਹੈਂ। ਪੁਨਾ ਮਿਣਤੀ ਤੋਂ ਰਹਿਤ ਅਤੇ **ਅਭੰਗ** = ਨਾਸ ਤੋਂ ਵੀ ਰਹਿਤ ਹੈਂ।

**ਮਧੁਭਾਰ ਛੰਦ॥ ਤ੍ਵ ਪ੍ਰਸਾਦਿ॥**

ਹੇ ਵਾਹਿਗੁਰੂ! ਤੇਰੀ ਕਿਰਪਾ ਨਾਲ ਮੈਂ ਇਹ ਮਧੁਭਾਰ ਛੰਦ ਲਿਖ ਰਿਹਾ ਹਾਂ।

**ਮੁਨਿ ਮਨਿ ਪ੍ਰਨਾਮ॥ ਗੁਨ ਗਨ ਮੁਦਾਮ॥**
**ਅਰ ਬਰ ਅਗੰਜ॥ ਹਰਿ ਨਰ ਪ੍ਰਭੰਜ॥੧੬੧॥**

ਮੁਨੀ ਲੋਕ ਵੀ ਆਪ ਜੀ ਨੂੰ **ਮਨ** = ਮਨ ਕਰਕੇ **ਪ੍ਰਨਾਮ** = ਨਮਸਕਾਰ ਕਰਦੇ ਹਨ। ਆਪ ਜੀ **ਮੁਦਾਮ** = ਹਮੇਸ਼ਾਂ **ਗਨ** = ਸਮੂਹ ਗੁਣਾਂ ਦੇ ਮਾਲਕ ਹੋ।

**ਅਰਿ** = ਦੁਸ਼ਮਣਾਂ ਦੇ **ਬਰ** = ਬਲ ਕਰਕੇ **ਅਗੰਜ** = ਕੱਟਣ ਤੋਂ ਰਹਿਤ ਹੋ। ਹਰ **ਨਰ** = ਪੁਰਸ਼ ਨੂੰ **ਪ੍ਰ** = ਵਿਸ਼ੇਸ਼ ਕਰਕੇ **ਭੰਜ** = ਨਾਸ ਕਰਨ ਵਾਲੇ ਹੋ। ਅਥਵਾ :—ਆਪ ਜੀ **ਹਰਿਨਰ** = ਨਰਸਿੰਘ ਆਦਿ ਰੂਪ ਧਾਰਨ ਵਾਲੇ ਅਤੇ **ਪ੍ਰਭੰਜ** = ਨਾਸ ਤੋਂ ਰਹਿਤ ਹੋ।

**ਅਨਗਨ ਪ੍ਰਨਾਮ ॥ ਮੁਨ ਮਨ ਸਲਾਮ ॥**
**ਹਰਿ ਨਰ ਅਖੰਡ ॥ ਬਰ ਨਰ ਅਮੰਡ ॥੧੬੨॥**

**ਅਨਗਨ** = ਅਨਗਿਣਤ ਜੀਵ **ਪ੍ਰਨਾਮ** = ਨਮਸਕਾਰ ਕਰਦੇ ਹਨ। ਅਨੇਕਾਂ ਮੁਨੀ, ਮਨ ਵਿਚ ਹੀ **ਸਲਾਮ** = ਸਿਜਦਾ ਕਰਦੇ ਹਨ।

**ਹਰਿ ਨਰ** = ਪੁਰਸ਼ ਨੂੰ ਹਰੇ-ਭਰੇ ਕਰਨ ਵਾਲਾ, **ਹਰਿਨਰ** = ਨਰਸਿੰਘ ਆਦਿਕ ਅਵਤਾਰਾਂ ਨੂੰ ਧਾਰਨ ਵਾਲਾ, **ਅਖੰਡ** = ਕੱਟਣ ਤੋਂ ਰਹਿਤ, ਆਪ ਜੀ ਦਾ ਸਰੂਪ ਹੈ। ਆਪ ਜੀ **ਬਰ ਨਰ** = ਸ੍ਰੇਸ਼ਟ ਪੁਰਸ਼ਾਂ ਨੂੰ **ਅਮੰਡ** = ਬਹੁਤਾ ਸਜਾਉਣ ਵਾਲੇ ਹੋ।

**ਅਨੁਭਵ ਅਨਾਸ ॥ ਮੁਨਿ ਮਨ ਪ੍ਰਕਾਸ ॥**
**ਗੁਨ ਗਨ ਪ੍ਰਨਾਮ ॥ ਜਲ ਥਲ ਮੁਦਾਮ ॥੧੬੩॥**

**ਅਨਾਸ** = ਸੱਚੇ, ਅਥਵਾ:—ਯਥਾਰਥ **ਅਨੁਭਵ** = ਗਿਆਨ ਦਾ ਮਾਲਕ ਹੈਂ। ਦੁਨੀਆਂ ਦੇ ਮਨ ਵਿਚ ਪ੍ਰਕਾਸ਼ ਕਰਨ ਵਾਲਾ ਸੂਰਜ ਵੀ ਤੂੰ ਹੀ ਹੈਂ।

**ਗਨ** = ਸਮੂਹ ਗੁਣੀ ਪੁਰਸ਼ ਤੈਨੂੰ **ਪ੍ਰਨਾਮ** = ਨਮਸਕਾਰ ਕਰਦੇ ਹਨ। ਤੂੰ **ਮੁਦਾਮ** = ਹਮੇਸ਼ਾਂ ਜਲਾਂ-ਥਲਾਂ ਵਿਚ ਵੱਸ ਰਿਹਾ ਹੈਂ।

**ਅਨਛਿੱਜ ਅੰਗ ॥ ਆਸਨ ਅਭੰਗ ॥**
**ਉਪਮਾ ਅਪਾਰ ॥ ਗਤਿ ਮਿਤਿ ਉਦਾਰ ॥੧੬੪॥**

ਤੇਰਾ **ਅੰਗ** = ਸਰੀਰ **ਅਨਛਿੱਜ** = ਨਾਸ ਤੋਂ ਰਹਿਤ, ਅਥਵਾ:— ਕਮਜ਼ੋਰੀ, ਅਥਵਾ:—ਕ੍ਰਿਸ ਹੋਣ ਤੋਂ ਰਹਿਤ ਹੈ। ਤੇਰਾ **ਆਸਨ** = ਸਿੰਘਾਸਨ **ਅਭੰਗ** = ਅਡੋਲ ਰਹਿਣ ਵਾਲਾ ਹੈ।

ਤੇਰੀ ਉਪਮਾ ਵੀ **ਅਪਾਰ** = ਪਹੁੰਚ ਤੋਂ ਪਰੇ ਹੈ ਅਤੇ ਤੇਰੀ **ਗਤਿ** = ਪ੍ਰਾਪਤੀ ਦੀ ਮਰਯਾਦਾ ਬਹੁਤ **ਉਦਾਰ** = ਸ੍ਰੇਸ਼ਟ ਹੈ।

**ਜਲ ਥਲ ਅਮੰਡ ॥ ਦਿਸ ਵਿਸ ਅਭੰਡ ॥**
**ਜਲ ਥਲ ਮਹੰਤ ॥ ਦਿਸ ਵਿਸ ਬਿਅੰਤ ॥੧੬੫॥**

ਜਲਾਂ-ਥਲਾਂ ਨੂੰ ਤੂੰ ਹੀ **ਅ** = ਵਿਸ਼ੇਸ਼ ਕਰਕੇ **ਮੰਡ** = ਰਚਣ ਵਾਲਾ ਹੈਂ। **ਦਿਸ ਵਿਸ** = ਦਿਸ਼ਾ, ਉਪ ਦਿਸ਼ਾ ਵਿਚ **ਅਭੰਡ** = ਭੰਡੀ ਤੋਂ ਰਹਿਤ, ਅਥਵਾ :—ਸ਼ਲਾਘਾਯੋਗ ਹੈਂ ਜਾਂ **ਅਭੰਡ** = ਉਤਪਤੀ ਤੋਂ ਵੀ ਰਹਿਤ ਹੈਂ।

ਜਲਾਂ-ਥਲਾਂ ਵਿਚ ਤੂੰ ਹੀ **ਮਹੰਤ** = ਪੂਜਣਯੋਗ ਹੈਂ। ਸਭ ਦਿਸ਼ਾ ਉਪ ਦਿਸ਼ਾ ਵਿਚ ਆਪਣੇ ਬੇਅੰਤ ਸਰੂਪ ਵਿਚ ਵਰਤ ਰਿਹਾ ਹੈਂ।

**ਅਨਭਵ ਅਨਾਸ ॥ ਧ੍ਰਿਤ ਧਰ ਧੁਰਾਸ ॥**
**ਆਜਾਨ ਬਾਹੁ ॥ ਏਕੈ ਸਦਾਹੁ ॥੧੬੬॥**

ਤੇਰਾ ਅਨੁਭਵ ਨਾਸ ਤੋਂ ਰਹਿਤ ਹੈ। ਤੂੰ **ਧ੍ਰਿਤ ਧਰ** = ਧੀਰਜ ਨੂੰ ਧਾਰਨ ਵਾਲਾ, ਅਥਵਾ:—ਧਰਤੀ ਨੂੰ ਵੀ ਧੀਰਜ ਦੇਣ ਵਾਲਾ **ਧੁਰਾਸ** = ਆਸਰਾ ਰੂਪ ਹੈਂ। ਅਥਵਾ :—**ਧੁਰਾਸ** = ਧੁਰ ਤੋਂ ਹੀ, ਭਾਵ ਆਦਿ ਕਾਲ ਤੋਂ ਹੀ ਧਰਤੀ ਨੂੰ ਧੀਰਜ ਦੇਣ ਵਾਲਾ ਹੈਂ।

**ਆਜਾਨ ਬਾਹੁ** = ਲੰਬੀਆਂ ਬਾਹਾਂ ਵਾਲਾ ਹੈਂ, ਅਥਵਾ:— **ਆਜਾਨ** = ਆਉਣ ਜਾਣ ਤੋਂ ਰਹਿਤ, **ਬਾਹੁ** = ਸਭ ਦਾ ਪ੍ਰੇਰਕ ਹੈਂ। **ਸਦਾਹੁ** = ਹਮੇਸ਼ਾਂ **ਏਕੈ** = ਅਦ੍ਵੈਤ ਸਰੂਪ, ਅਥਵਾ:—ਆਪਣੇ ਆਪ ਨੂੰ ਇਕ **ਸਦਾਹੂ** = ਸਦਵਾਉਣ ਵਾਲਾ ਹੈਂ।

**ਓਅੰਕਾਰਿ ਆਦਿ ॥ ਕਥਨੀ ਅਨਾਦਿ ॥**
**ਖਲ ਖੰਡ ਖਿਆਲ ॥ ਗੁਰ ਬਰ ਅਕਾਲ ॥੧੬੭॥**

**ਓਅੰਕਾਰ** = ਸਾਰਿਆਂ ਦਾ ਪ੍ਰਕਾਸ਼ਕ **ਆਦਿ** = ਕਾਰਨ ਸਰੂਪ ਹੈਂ। ਤੇਰੀ **ਕਥਨੀ** = ਬਾਣੀ ਵੀ **ਅਨਾਦਿ** = ਆਦਿ ਤੋਂ ਰਹਿਤ, ਭਾਵ ਸਦਾ ਰਹਿਣ ਵਾਲੀ ਹੈ। ਅਥਵਾ:—**ਆਦਿ** = ਸਭ ਤੋਂ ਪਹਿਲਾਂ ਤੇਰੀ ਓਅੰਕਾਰ ਦੀ **ਕਥਨੀ** = ਬਾਣੀ, ਭਾਵ ਧੁਨੀ, **ਅਨਾਦਿ** = ਸਦੈਵੀ, ਅਥਵਾ:— ਅਸਚਰਜ ਹੈ।

ਹੇ ਵਾਹਿਗੁਰੂ ! ਤੂੰ **ਖਲ** = ਨੀਚ ਦੁਸ਼ਟਾਂ ਨੂੰ **ਖਿਆਲ** = ਫੁਰਨੇ ਨਾਲ

ਹੀ **ਖੰਡ** = ਨਾਸ ਕਰ ਦਿੰਦਾ ਹੈਂ। ਅਥਵਾ :—ਮੂਰਖਤਾਈ ਵਾਲੇ ਖ਼ਿਆਲਾਂ ਨੂੰ **ਖੰਡ** = ਕੱਟਣ ਵਾਲਾ ਹੈਂ। ਹੇ ਵਾਹਿਗੁਰੂ ! ਤੂੰ **ਗੁਰ** = ਵੱਡਾ, **ਬਰ** = ਸ੍ਰੇਸ਼ਟ ਅਤੇ **ਅਕਾਲ** = ਕਾਲ ਤੋਂ ਰਹਿਤ ਹੈਂ।

## ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ ॥
## ਅਨਛਿਜ ਗਾਤ ॥ ਆਜਿਜ ਨ ਬਾਤ ॥੧੬੮॥

ਤੈਨੂੰ ਘਰ-ਘਰ ਵਿਚ ਨਮਸਕਾਰ ਹੋ ਰਹੀ ਹੈ, ਤੇਰੇ ਚਰਨ ਅਤੇ ਤੇਰਾ ਨਾਮ ਜੀਵਾਂ ਦੇ ਦਿਲਾਂ ਵਿਚ ਨਿਵਾਸ ਕਰ ਰਿਹਾ ਹੈ, ਅਥਵਾ:—ਨਾਮ ਰੂਪ ਚਰਨਾਂ ਦਾ ਨਿਵਾਸ ਹੋ ਰਿਹਾ ਹੈ।

ਤੇਰਾ **ਗਾਤ** = ਸਰੀਰ, **ਅਨਛਿਜ** = ਬੁਢੇਪੇ ਅਤੇ ਕਮਜ਼ੋਰੀ ਤੋਂ ਰਹਿਤ ਹੈ। ਤੂੰ ਕਿਸੇ ਗੱਲੇ ਵੀ ਕਿਸੇ ਦਾ **ਆਜਿਜ** = ਮੁਥਾਜ ਨਹੀਂ ਹੈਂ।

## ਅਨਝੰਝ ਗਾਤ ॥ ਅਨਰੰਜ ਬਾਤ ॥
## ਅਨਟੁਟ ਭੰਡਾਰ ॥ ਅਨਠਟ ਅਪਾਰ ॥੧੬੯॥

ਤੇਰਾ **ਗਾਤ** = ਵਜੂਦ **ਅਨਝੰਝ** = ਅਡੋਲ, ਅਥਵਾ:—ਝਗੜੇ-ਝਾਂਝਿਆਂ ਤੋਂ ਰਹਿਤ ਹੈ। ਤੂੰ ਕਿਸੇ ਗੱਲੋਂ ਵੀ ਕਦੀ **ਅਨਰੰਜ** = ਨਰਾਜ਼ ਨਹੀਂ ਹੁੰਦਾ। ਅਥਵਾ:—ਤੇਰੀਆਂ ਗੱਲਾਂ-ਬਾਤਾਂ **ਅਨ** = ਨਿਰੰਤਰ **ਰੰਜ** = ਪ੍ਰਸੰਨਤਾ ਦੇਣ ਵਾਲੀਆਂ ਹਨ।

ਤੇਰੇ ਭੰਡਾਰੇ **ਅਨਟੁਟ** = ਅਤੋਟ, ਅਥਵਾ:—ਥੁੜਨ ਤੋਂ ਰਹਿਤ ਹਨ। ਆਪ ਜੀ ਦਾ **ਅਪਾਰ** = ਅਪ੍ਰਕ੍ਰਿਤਕ ਸਰੂਪ **ਅਨਠਟ** = ਕਿਸੇ ਦੇ **ਠਟ** = ਬਨਾਉਣ ਤੋਂ, ਅਥਵਾ:—ਥਾਪਣ ਤੋਂ ਰਹਿਤ ਹੈ।

## ਆਡੀਠ ਧਰਮ ॥ ਅਤਿ ਢੀਠ ਕਰਮ ॥
## ਅਣਬ੍ਰਣ ਅਨੰਤ ॥ ਦਾਤਾ ਮਹੰਤ ॥੧੭੦॥

ਤੇਰਾ **ਧਰਮ** = ਦੈਵੀ ਕਾਨੂੰਨ, ਆਦ੍ਰਿਸ਼ਟ ਰੂਪ ਵਿਚ ਵਰਤ ਰਿਹਾ ਹੈ ਅਤੇ ਤੇਰੇ **ਕਰਮ** = ਕਾਰਨਾਮੇ ਬਹੁਤ ਹੀ **ਢੀਠ** = ਸਖ਼ਤ, ਅਥਵਾ :—ਨਿਧੜਕ ਹਨ।

ਹੇ ਵਾਹਿਗੁਰੂ! ਤੂੰ **ਅਣਬ੍ਰਣ** = ਜ਼ਖ਼ਮ ਤੋਂ ਰਹਿਤ, ਅਥਵਾ:—ਕਥਨ, ਵਾ:—ਰੰਗ, ਵਾ:—ਵਰਨਾਂ-ਆਸ਼ਰਮਾਂ ਤੋਂ ਰਹਿਤ **ਅਨੰਤ** = ਬੇਅੰਤ ਸਰੂਪ ਹੈਂ। ਸਭ ਜੀਵਾਂ ਦਾ ਦਾਤਾ, ਅਤੇ **ਮਹੰਤ** = ਪੂਜਨੀਕ ਹੈਂ।

## ਹਰਿਬੋਲਮਨਾ ਛੰਦ॥ ਤ੍ਵ ਪ੍ਰਸਾਦਿ॥

ਹੇ ਵਾਹਿਗੁਰੂ! ਤੇਰੀ ਕਿਰਪਾ ਨਾਲ ਮੈਂ ਹਰਿਬੋਲਮਨਾ ਛੰਦ ਉਚਾਰਨ ਕਰ ਰਿਹਾ ਹਾਂ।

**ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥**
**ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥੧੭੧॥**

ਹੇ ਵਾਹਿਗੁਰੂ! ਤੂੰ **ਕਰੁਣਾਲਯ** = ਕਿਰਪਾ ਦਾ ਘਰ ਹੈਂ, ਭਾਵ ਦਿਆਲੂ-ਕ੍ਰਿਪਾਲੂ ਹੈਂ ਅਤੇ **ਅਰਿ** = ਵੈਰੀਆਂ ਨੂੰ **ਘਾਲਯ** = ਨਾਸ ਕਰਨ ਵਾਲਾ ਹੈਂ। **ਖਲ** = ਦੁਸ਼ਟਾਂ ਨੂੰ ਕੱਟਣ ਵਾਲਾ ਹੈਂ, ਅਤੇ **ਮਹਿ** = ਧਰਤੀ ਨੂੰ ਸਿਰਜਣਹਾਰ, ਅਥਵਾ :—ਸਜਾਉਣ ਵਾਲਾ ਹੈਂ।

**ਜਗਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥**
**ਕਲਿ ਕਾਰਨ ਹੈਂ॥ ਸਰਬ ਉਬਾਰਨ ਹੈਂ॥੧੭੨॥**

ਸਾਰੇ ਜਗਤ ਦਾ ਮਾਲਕ ਹੈਂ, ਅਤੇ ਪੁਰਾਣਕ ਮੱਤ ਅਨੁਸਾਰ ਪੰਜ ਈਸ਼੍ਵਰਾਂ ਵਿੱਚੋਂ ਵੱਡਾ ਪ੍ਰਮੇਸ਼੍ਵਰ ਹੈ।

**ਕਲਿ** = ਸ਼ਾਂਤੀ, ਅਥਵਾ:—ਸੁੰਦਰਤਾ ਨੂੰ ਪੈਦਾ ਕਰਨ ਵਾਲਾ ਹੈਂ, ਅਥਵਾ:—**ਕਲਿ** = ਲੜਾਈ, ਜੰਗ-ਯੁੱਧ ਦਾ ਕਾਰਨ ਵੀ ਤੂੰ ਹੀ ਹੈਂ ਅਤੇ ਸਭ ਨੂੰ **ਉਬਾਰਨ** = ਬਚਾਉਣ ਵਾਲਾ ਹੈਂ।

**ਧ੍ਰਿਤ ਕੇ ਧਰਨ ਹੈਂ॥ ਜਗ ਕੇ ਕਰਨ ਹੈਂ॥**
**ਮਨ ਮਾਨਿਯ ਹੈਂ॥ ਜਗ ਜਾਨਿਯ ਹੈਂ॥੧੭੩॥**

ਧੀਰਜ ਨੂੰ ਧਾਰਣ ਵਾਲਾ ਹੈਂ, ਅਥਵਾ:—**ਧਰਨ** = ਧਰਤੀ ਨੂੰ ਧੀਰਜ ਦੇਣ ਵਾਲਾ ਹੈਂ ਤੇ ਜਗਤ ਦਾ **ਕਰਨ** = ਅਸਾਧਾਰਣ ਕਾਰਨ ਹੈਂ।

ਮਨ ਕਰਕੇ **ਮਾਨਿਯ** = ਪੂਜਣਯੋਗ ਹੈਂ ਅਤੇ ਸਾਰਾ ਹੀ ਸੰਸਾਰ ਤੈਨੂੰ **ਜਾਨਿਯ** = ਜਾਣਦਾ ਹੈ, ਭਾਵ ਸਾਰੇ ਸੰਸਾਰ ਵਿਚ ਪ੍ਰਸਿੱਧ ਹੈਂ।

**ਸਰਬੰ ਭਰ ਹੈਂ॥ ਸਰਬੰ ਕਰ ਹੈਂ॥**
**ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥੧੭੪॥**

ਸਾਰਿਆਂ ਨੂੰ **ਭਰ** = ਭਰਨ ਵਾਲਾ ਹੈਂ, ਭਾਵ ਸਭ ਦੀ ਪੂਰਤੀ, ਅਥਵਾ:—ਪਾਲਣਾ-ਪੋਸਣਾ ਕਰਨ ਵਾਲਾ ਹੈਂ ਅਤੇ ਸਾਰਿਆਂ ਨੂੰ **ਕਰ** = ਪੈਦਾ ਕਰਨ ਵਾਲਾ ਵੀ ਤੂੰ ਆਪ ਹੀ ਹੈਂ।

ਸਾਰਿਆਂ ਦੇ **ਪਾਸਿਯ** = ਅੰਗ-ਸੰਗ ਵੱਸ ਰਿਹਾ ਹੈਂ, ਅਥਵਾ:—ਸਭ ਤੋਂ ਪਾਸੇ, ਭਾਵ ਅਸੰਗ ਵੀ ਰਹਿੰਦਾ ਹੈਂ ਅਤੇ ਸਾਰਿਆਂ ਨੂੰ **ਨਾਸਿਯ** = ਨਾਸ ਕਰਨ ਵਾਲਾ ਵੀ ਤੂੰ ਆਪ ਹੀ ਹੈਂ।

**ਕਰੁਣਾ ਕਰ ਹੈਂ॥ ਬਿਸ੍ਵੰਭਰ ਹੈਂ॥**
**ਸਰਬੇਸ੍ਵਰ ਹੈਂ॥ ਜਗਤੇਸ੍ਵਰ ਹੈਂ॥੧੭੫॥**

ਹੇ ਵਾਹਿਗੁਰੂ ! ਤੂੰ **ਕਰੁਣਾਕਰ** = ਕਿਰਪਾ ਦੀ ਖਾਣ ਹੈਂ, ਅਥਵਾ :—ਕਿਰਪਾ ਕਰਨ ਵਾਲਾ ਹੈਂ ਅਤੇ **ਬਿਸ੍ਵੰਭਰ** = ਸਾਰੇ ਸੰਸਾਰ ਦੀ ਪੂਰਤੀ ਕਰੰਨ ਵਾਲਾ ਹੈਂ।

ਸਭ ਦਾ ਪ੍ਰੇਰਕ, ਅਥਵਾ:—ਮਾਲਕ ਹੈਂ। ਸਾਰੇ ਜਗਤ ਦਾ ਵੀ ਈਸ਼ਵਰ (ਮਾਲਕ) ਹੈਂ।

**ਬ੍ਰਹਮੰਡਸ ਹੈਂ॥ ਖਲ ਖੰਡਸ ਹੈਂ॥**
**ਪਰ ਤੇ ਪਰ ਹੈਂ॥ ਕਰੁਣਾ ਕਰ ਹੈਂ॥੧੭੬॥**

**ਬ੍ਰਹਮੰਡਸ** = ਸਾਰੇ ਬ੍ਰਹਮੰਡਾਂ ਦਾ ਈਸ਼ਵਰ ਹੈਂ, ਅਥਵਾ :—ਆਸਰਾ ਰੂਪ ਹੈਂ ਅਤੇ **ਖਲ** = ਮੂਰਖਾਂ, ਅਥਵਾ :—ਦੁਸ਼ਟਾਂ ਨੂੰ ਨਾਸ ਕਰਨ ਵਾਲਾ ਹੈਂ।

ਪਰੇ ਤੋਂ ਪਰੇ ਅਪਰ-ਅਪਾਰ ਸਰੂਪ ਹੈਂ ਅਤੇ ਕਿਰਪਾ ਕਰਨ ਵਾਲਾ ਅਥਵਾ :—ਕਿਰਪਾ ਦੀ **ਆਕਰ** = ਖਾਣ, ਭਾਵ ਖ਼ਜ਼ਾਨਾ ਹੈਂ।

**ਅਜਪਾ ਜਪ ਹੈਂ॥ ਅਥਪਾ ਥਪ ਹੈਂ॥**
**ਅਕ੍ਰਿਤਾ ਕ੍ਰਿਤਿ ਹੈਂ॥ ਅਮ੍ਰਿਤਾ ਮ੍ਰਿਤ ਹੈਂ॥੧੭੭॥**

**ਅਜਪਾ ਜਪ** = ਜਪ ਕਰਕੇ ਵੀ **ਅਜਪਾ** = ਜਪਣ ਤੋਂ ਰਹਿਤ ਹੈਂ, ਭਾਵ ਸਾਰੀ ਦੁਨੀਆਂ ਆਪ ਜੀ ਦੇ ਜਾਪ ਨੂੰ ਜਪ ਰਹੀ ਹੈ, ਪਰ ਤੂੰ ਜਪ ਦਾ ਵਿਸ਼ਾ ਨਹੀਂ ਹੈਂ। ਅਥਵਾ :—ਆਪ ਜੀ ਦਾ ਜਾਪ ਰਸਨਾ ਤੋਂ ਜਪਿਆ ਨਹੀਂ ਜਾ ਸਕਦਾ। ਉਸ ਵਾਹਿਗੁਰੂ ਨੂੰ ਕੋਈ ਮੂਰਤੀ ਦੇ ਰੂਪ ਵਿਚ ਕਲਪ ਕੇ ਅਸਥਾਪਨ ਨਹੀਂ ਕੀਤਾ ਜਾ ਸਕਦਾ।

**ਕ੍ਰਿਤਿ** = ਹਰ ਤਰ੍ਹਾਂ ਦੀ ਕਿਰਤ, ਭਾਵ ਕਰਨੀ ਕਰਕੇ ਵੀ **ਅਕ੍ਰਿਤਾ** = ਕਿਰਤ ਤੋਂ ਰਹਿਤ ਹੈਂ, ਅਥਵਾ :—ਕੀਰਤੀ ਕਰਨ ਵਾਲਿਆਂ ਤੋਂ ਵੀ **ਅਕ੍ਰਿਤਾ** = ਅਪਹੁੰਚ ਹੈਂ, ਅਥਵਾ:—**ਅਕ੍ਰਿਤਾ** = ਸਰੀਰ ਦੇ ਅਕਾਰਾਂ ਨੂੰ **ਕ੍ਰਿਤਿ** = ਬਨਾਉਣ ਵਾਲਾ ਹੈਂ, ਅਥਵਾ:—**ਅਕ੍ਰਿਤਾ** = ਨਾ ਕਰਨ ਯੋਗ ਕੰਮਾਂ ਨੂੰ ਵੀ **ਕ੍ਰਿਤਿ** = ਕਰਨ ਵਾਲਾ ਹੈਂ। ਅੰਮ੍ਰਿਤ ਦਾ ਵੀ ਅੰਮ੍ਰਿਤ ਹੈਂ, ਭਾਵ ਅੰਮ੍ਰਿਤ ਵਿਚ ਵੀ ਅਮਰ ਕਰਨ ਦੀ ਸ਼ਕਤੀ ਰੂਪ ਹੋ ਕੇ ਵਰਤ ਰਿਹਾ ਹੈਂ, ਅਥਵਾ:—**ਮ੍ਰਿਤ** = ਮੁਰਦਿਆਂ ਨੂੰ **ਅਮ੍ਰਿਤਾ** = ਅਮਰ ਜੀਵਨ ਪ੍ਰਦਾਨ ਕਰਨ ਵਾਲਾ ਹੈਂ।

**ਅੰਮ੍ਰਿਤਾ ਮ੍ਰਿਤ ਹੈਂ॥ ਕਰੁਣਾ ਕ੍ਰਿਤ ਹੈਂ॥**
**ਅਕ੍ਰਿਤਾ ਕ੍ਰਿਤ ਹੈਂ॥ ਧਰਣੀ ਧ੍ਰਿਤ ਹੈਂ॥੧੭੮॥**

**ਅੰਮ੍ਰਿਤਾ** = ਅਮਰ ਰਹਿਣ ਵਾਲੇ ਦੇਵਤਿਆਂ ਦਾ ਵੀ **ਮ੍ਰਿਤ** = ਕਾਲ ਕਰਨ ਵਾਲਾ ਹੈਂ। **ਕਰੁਣਾ** = ਕਿਰਪਾ ਨੂੰ **ਕ੍ਰਿਤ** = ਕਰਨ ਵਾਲਾ, ਅਥਵਾ:— ਕਿਰਪਾ ਦਾ ਵੀ ਅਕ੍ਰਿਤ ਸਰੂਪ ਹੈਂ।

ਹੇ ਵਾਹਿਗੁਰੂ! ਤੂੰ **ਅਕ੍ਰਿਤਾ** = ਕਿਰਤ ਤੋਂ ਰਹਿਤ, ਭਾਵ ਵਿਹਲੇ ਬੰਦਿਆਂ ਨੂੰ ਵੀ ਕਿਰਤ ਵਿਚ ਲਾਉਣ ਵਾਲਾ ਹੈਂ, ਅਥਵਾ:—ਨਾ ਕੀਤੇ ਜਾਣ ਵਾਲੇ ਕੰਮਾਂ ਨੂੰ ਵੀ ਕਰਨ ਵਾਲਾ ਹੈਂ। **ਧਰਣੀ** = ਧਰਤੀ ਨੂੰ **ਧ੍ਰਿਤ** = ਧੀਰਜ ਦੇਣ ਵਾਲਾ ਹੈਂ।

**ਅਮਿਤੇਸੂਰ ਹੈਂ॥ ਪਰਮੇਸੂਰ ਹੈਂ॥**
**ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥੧੭੯॥**

ਹੇ ਵਾਹਿਗੁਰੂ! ਤੂੰ ਅੰਮ੍ਰਿਤ, ਅਥਵਾ:—ਬੇਅੰਤ ਸ਼ਕਤੀਆਂ ਦਾ ਮਾਲਕ ਹੈਂ। ਸਭ ਤੋਂ ਵੱਡਾ ਈਸ਼ਵਰ, ਭਾਵ ਪ੍ਰਮੇਸ਼ਰ ਹੈਂ।

**ਅਕ੍ਰਿਤਾ** = ਨਾ ਕਰਨ ਯੋਗ ਕੰਮਾਂ ਨੂੰ ਵੀ ਕਰਨ ਵਾਲਾ ਹੈਂ। ਅੰਮ੍ਰਿਤ ਵਿਚ ਵੀ ਅੰਮ੍ਰਿਤ ਸ਼ਕਤੀ ਭਰਨ ਵਾਲਾ ਹੈਂ।

**ਅਜਬਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥**
**ਨਰ ਨਾਇਕ ਹੈਂ॥ ਖਲ ਘਾਇਕ ਹੈਂ॥੧੮੦॥**

**ਅਜਬਾ** = ਅਸਚਰਜ **ਕ੍ਰਿਤ** = ਕਾਰਨਾਮੇ ਕਰਨ ਵਾਲਾ ਹੈਂ ਅਤੇ ਅੰਮ੍ਰਿਤ ਨੂੰ ਵੀ ਅਮਰ ਪਦਵੀ ਬਖ਼ਸ਼ਣ ਵਾਲਾ ਹੈਂ।

ਸਭ ਲੋਕਾਂ ਦਾ **ਨਾਇਕ** = ਮਾਲਕ, ਅਥਵਾ:—ਪ੍ਰੇਰਕ ਹੈਂ ਅਤੇ **ਖਲ** = ਦੁਸ਼ਟਾਂ ਨੂੰ ਵੀ **ਘਾਇਕ** = ਨਾਸ ਕਰਨ ਵਾਲਾ ਹੈਂ।

**ਬਿਸੰਭਰ ਹੈਂ॥ ਕਰੁਣਾਲਯ ਹੈਂ॥**
**ਨ੍ਰਿਪ ਨਾਇਕ ਹੈਂ॥ ਸਰਬ ਪਾਇਕ ਹੈਂ॥੧੮੧॥**

ਸਾਰੇ ਸੰਸਾਰ ਦੀ ਪੂਰਤੀ, ਅਥਵਾ :—ਪਾਲਣਾ ਕਰਨ ਵਾਲਾ ਹੈਂ ਅਤੇ ਕਿਰਪਾ ਦਾ ਘਰ ਦਿਆਲੂ-ਕ੍ਰਿਪਾਲੂ ਹੈਂ।

ਰਾਜਿਆਂ ਦਾ ਵੀ **ਨਾਇਕ** = ਮਾਲਕ, ਚੱਕ੍ਰਵਰਤੀ ਪਾਤਿਸ਼ਾਹ ਹੈਂ ਅਤੇ ਸਭ ਦੀ **ਪਾਇਕ** = ਪਾਲਣਾ ਕਰਨ ਵਾਲਾ ਹੈਂ, ਅਥਵਾ:—ਸਭ ਜੀਵ ਤੇਰੇ **ਪਾਇਕ** = ਸੇਵਕ ਹਨ।

**ਭਵ ਭੰਜਨ ਹੈਂ॥ ਅਰਿ ਗੰਜਨ ਹੈਂ॥**
**ਰਿਪੁ ਤਾਪਨ ਹੈਂ॥ ਜਪੁ ਜਾਪਨ ਹੈਂ॥੧੮੨॥**

**ਭਵ** = ਸੰਸਾਰ, ਅਥਵਾ:—ਜਨਮ-ਮਰਨ ਨਾਸ ਕਰਨ ਵਾਲਾ ਹੈਂ ਅਤੇ **ਅਰਿ** = ਬਹਿਰੂਨੀ ਵੈਰੀਆਂ ਨੂੰ ਕੱਟਣ ਵਾਲਾ ਹੈਂ।

**ਰਿਪੁ** = ਅੰਦਰੂਨੀ ਦੁਸ਼ਮਣ, ਭਾਵ ਕਾਮ ਕ੍ਰੋਧ ਆਦਿਕਾਂ ਨੂੰ **ਤਾਪਨ** = ਸੰਤਾਪ, ਭਾਵ ਦੁਖ ਦੇਣ ਵਾਲਾ ਹੈਂ ਅਤੇ ਸਭ ਨੂੰ ਆਪਣਾ **ਜਪੁ** = ਜਾਪ ਜਪਾਉਣ ਵਾਲਾ ਹੈਂ।

**ਅਕਲੰ ਕ੍ਰਿਤ ਹੈਂ॥ ਸਰਬਾ ਕ੍ਰਿਤ ਹੈਂ॥**
**ਕਰਤਾ ਕਰ ਹੈਂ॥ ਹਰਤਾ ਹਰਿ ਹੈਂ॥੧੯੩॥**

**ਅਕਲੰ** = ਬੁੱਧੀ ਨੂੰ ਪੈਦਾ ਕਰਨ ਵਾਲਾ ਹੈਂ, ਅਥਵਾ:—**ਅਕਲੰ** = ਕਲਪਣਾ ਤੋਂ ਰਹਿਤ ਹੈਂ ਅਤੇ ਸਭ ਤਰ੍ਹਾਂ ਦੇ ਕੰਮ ਕਰਨ ਵਾਲਾ ਹੈਂ।

**ਕਰਤਾ** = ਸਿਰਜਣਹਾਰ ਬ੍ਰਹਮਾ ਹੋ ਕੇ, ਸਭ ਨੂੰ ਪੈਦਾ ਕਰਨ ਵਾਲਾ ਹੈਂ ਅਤੇ **ਹਰਿ** = ਸ਼ਿਵਜੀ ਹੋ ਕੇ, ਸਭ ਨੂੰ **ਹਰਤਾ** = ਨਾਸ ਕਰਨ ਵਾਲਾ ਹੈਂ।

**ਪਰਮਾਤਮ ਹੈਂ॥ ਸਰਬ ਆਤਮ ਹੈਂ॥**
**ਆਤਮ ਬਸ ਹੈਂ॥ ਜਸ ਕੇ ਜਸ ਹੈਂ॥੧੯੪॥**

ਤੂੰ ਹੀ **ਪਰਮ** + **ਆਤਮ** = ਵੱਡੇ ਮਨ ਵਾਲਾ ਹੈਂ, ਅਥਵਾ:—ਸਭ ਤੋਂ ਵੱਡੀ ਆਤਮਾ, ਭਾਵ ਜਮੀਰ ਵਾਲਾ ਹੈਂ ਅਤੇ **ਸਰਬ ਆਤਮ** = ਸਭ ਜੀਵਾਂ ਦੀ ਆਤਮਾ ਹੈਂ।

**ਆਤਮ** = ਸਭ ਅੰਦਰ ਆਤਮਾ ਸਰੂਪ ਹੋ ਕੇ ਵੱਸ ਰਿਹਾ ਹੈਂ, ਅਥਵਾ :—ਆਪਣੇ ਆਪ ਦੇ ਵੱਸ ਵਿਚ ਹੈਂ। ਜਸ ਦਾ ਵੀ ਜਸ ਰੂਪ ਹੈਂ, ਅਥਵਾ :—ਜਿਸ ਤਰ੍ਹਾਂ ਦਾ ਤੂੰ ਹੈਂ, ਉਸ ਤਰ੍ਹਾਂ ਦਾ ਤੂੰ ਹੀ ਹੈਂ, ਤੇਰੇ ਜਿਹਾ ਕੋਈ ਹੋਰ ਨਹੀਂ ਹੈ।

**ਭੁਜੰਗ ਪ੍ਰਯਾਤ ਛੰਦ॥**
**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥**

ਹੇ ਅਕਾਲ ਪੁਰਖ! ਤੂੰ ਸੂਰਜਾਂ ਦਾ ਵੀ **ਸੂਰਜੇ** = ਪ੍ਰਕਾਸ਼ਕ ਹੈਂ, ਤੈਨੂੰ

ਨਮਸਕਾਰ ਹੈ। ਚੰਦ੍ਮਾਂ ਦਾ **ਚੰਦ੍ਰੇ** = ਪ੍ਰਕਾਸ਼ਕ ਵੀ ਤੂੰ ਹੀ ਹੈਂ, ਤੈਨੂੰ ਨਮਸਕਾਰ ਹੈ, ਅਥਵਾ:—ਹੇ ਵਾਹਿਗੁਰੂ! ਸੂਰਜ ਵਿਚ ਤੇਜ ਰੂਪ ਹੋ ਕੇ ਵਰਤ ਰਿਹਾ ਹੈਂ ਅਤੇ ਚੰਦ੍ਮਾਂ ਵਿਚ ਚਾਨਣੀ, ਅਥਵਾ:—ਸ਼ਾਂਤੀ ਰੂਪ ਹੋ ਕੇ ਵਰਤ ਰਿਹਾ ਹੈਂ, ਮੇਰੀ ਤੈਨੂੰ ਨਮਸਕਾਰ ਹੈ।

ਹੇ ਰਾਜਿਆਂ ਦੇ ਰਾਜੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। **ਇੰਦ੍ਰ** = ਦੇਵਤਿਆਂ ਦੇ ਪਾਤਿਸ਼ਾਹ ਇੰਦ੍ਰ ਦੇ ਵੀ ਤੁਸੀਂ ਪਾਤਿਸ਼ਾਹ ਹੋ, ਤੈਨੂੰ ਨਮਸਕਾਰ ਹੈ।

**ਨਮੋ ਅੰਧਕਾਰੇ ਨਮੋ ਤੇਜ ਤੇਜੇ॥**
**ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥੧੮੫॥**

ਹੇ ਵਾਹਿਗੁਰੂ! ਹਨੇਰੇ ਨੂੰ ਵੀ ਤੂੰ ਹੀ ਪੈਦਾ ਕਰਨ ਵਾਲਾ ਹੈਂ, ਅਥਵਾ:—ਅਗਿਆਨ, ਅਵਿਦਿਆ, ਮੋਹ ਅਤੇ ਭਰਮ ਦੇ ਹਨੇਰੇ ਨੂੰ ਵੀ ਪੈਦਾ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। **ਤੇਜ** = ਪ੍ਰਕਾਸ਼ ਦੇ ਵੀ ਪ੍ਰਕਾਸ਼, ਅਥਵਾ :—**ਤੇਜ** = ਅੱਗ ਵਿਚ **ਤੇਜੇ** = ਪ੍ਰਕਾਸ਼ ਰੂਪ ਸ਼ਕਤੀ ਵੀ ਤੂੰ ਹੀ ਹੈਂ, ਅਥਵਾ:—ਗਿਆਨ ਵਿਚ ਗਿਆਨ ਸ਼ਕਤੀ ਰੂਪ ਵੀ ਤੂੰ ਹੈਂ, ਮੇਰੀ ਤੈਨੂੰ ਨਮਸਕਾਰ ਹੈ।

**ਬ੍ਰਿੰਦ** = ਸਮੂਹ ਵਿਚ **ਬ੍ਰਿੰਦੇ** = ਇਕੱਠ ਰੂਪ ਹੋ ਕੇ ਵਰਤ ਰਿਹਾ ਹੈਂ, ਤੈਨੂੰ ਨਮਸਕਾਰ ਹੈ ਅਤੇ ਬੀਜ ਦਾ ਵੀ **ਬੀਜੇ** = ਕਾਰਨ ਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ, ਅਥਵਾ :—ਸਥੂਲ ਤੋਂ ਸਥੂਲ ਅਤੇ ਸੂਖਮ ਤੋਂ ਸੂਖਮ ਰੂਪ ਵੀ ਤੂੰ ਆਪ ਹੀ ਹੈਂ, ਤੈਨੂੰ ਨਮਸਕਾਰ ਹੈ।

**ਨਮੋ ਰਾਜਸੰ ਤਾਮਸੰ ਸਾਂਤ ਰੂਪੇ॥**
**ਨਮੋ ਪਰਮ ਤੱਤੰ ਅਤੱਤੰ ਸਰੂਪੇ॥**

ਹੇ ਵਾਹਿਗੁਰੂ! ਤੂੰ ਹੀ ਰਜੋ, ਤਮੋ, ਸਤੋ ਗੁਣ ਰੂਪ ਹੋ ਕੇ ਸਾਰਿਆਂ ਵਿਚ ਵਰਤ ਰਿਹਾ ਹੈਂ, ਤੈਨੂੰ ਨਮਸਕਾਰ ਹੈ।

**ਅਤੱਤੰ** = ਹੇ ਤੱਤਾਂ ਤੋਂ ਰਹਿਤ, **ਪਰਮ ਤੱਤੰ** = ਚੇਤਨ ਸਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥**
**ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥੧੮੬॥**

ਹੇ ਜੋਗ ਦੇ ਵੀ ਜੋਗ ਵਾਹਿਗੁਰੂ! ਤੈਨੂੰ ਨਮਸਕਾਰ ਹੈ, ਹੇ ਗਿਆਨ ਦੇ ਵੀ **ਗਿਆਨੇ** = ਪ੍ਰਕਾਸ਼ਕ! ਤੈਨੂੰ ਨਮਸਕਾਰ ਹੈ। ਅਥਵਾ:—ਕਈ ਜੋਗਾਂ ਵਿੱਚੋਂ ਉੱਚੇ-ਸੁੱਚੇ ਸਹਿਜ ਜੋਗ ਦੇ ਮਾਲਕ ਵਾਹਿਗੁਰੂ! ਅਤੇ ਗਿਆਨਾਂ ਵਿੱਚੋਂ ਦੈਵੀ ਗਿਆਨ ਦੇ ਪ੍ਰਕਾਸ਼ਕ ਵਾਹਿਗੁਰੂ! ਤੈਨੂੰ ਨਮਸਕਾਰ ਹੈ।

ਹੇ ਮੰਤਰਾਂ ਦੇ ਮੰਤਰ, ਭਾਵ ਉੱਚੇ-ਸੁੱਚੇ ਮਨੋਭਾਵਾਂ ਦੇ ਮਾਲਕ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਧਿਆਨ ਦੇ ਵੀ **ਧਿਆਨੇ** = ਧਿਆਉਣ ਯੋਗ, ਅਥਵਾ:—ਧੇਯ ਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਜੁੱਧ ਜੁੱਧੇ ਨਮੋ ਗਿਆਨ ਗਿਆਨੇ ॥**
**ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥**

**ਜੁਧ** = ਜੰਗ ਵਿਚ **ਜੁਧੇ** = ਜੂਝਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਗਿਆਨ ਦੇ ਵੀ **ਗਿਆਨੇ** = ਪ੍ਰਕਾਸ਼ਕ ਵਾਹਿਗੁਰੂ! ਤੈਨੂੰ ਨਮਸਕਾਰ ਹੈ।

ਭੋਜਨ ਵਿਚ ਵੀ **ਭੋਜੇ** = ਉਤਮ ਗਿਆਨ ਦਾ ਭੋਜਨ ਛਕਣ-ਛਕਾਉਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ ਅਤੇ **ਪਾਨ** = ਪਾਣੀ (ਪ੍ਰੇਮ) ਆਦਿਕ ਤਰਲ ਪਦਾਰਥਾਂ ਨੂੰ **ਪਾਨੇ** = ਪੀਣ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ।

**ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥**
**ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੮੭॥**

ਹੇ ਵਾਹਿਗੁਰੂ! **ਕਲਹ** = ਲੜਾਈ-ਝਗੜਾ ਪੈਦਾ ਕਰਨ ਵਾਲਾ ਵੀ ਤੂੰ ਹੀ ਹੈਂ, ਤੈਨੂੰ ਨਮਸਕਾਰ ਹੈ ਅਤੇ ਝਗੜੇ ਤੋਂ ਬਾਅਦ ਸ਼ਾਂਤੀ ਵਰਤਾਉਣ ਵਾਲਾ ਵੀ ਆਪ ਹੈਂ, ਤੈਨੂੰ ਨਮਸਕਾਰ ਹੈ।

ਹੇ ਇੰਦ੍ਰ ਦੇ ਵੀ ਪਾਤਿਸ਼ਾਹ! ਤੈਨੂੰ ਨਮਸਕਾਰ ਹੈ। ਆਪ ਜੀ **ਅਨਾਦੰ** = ਆਦਿ ਤੋਂ ਰਹਿਤ, ਭਾਵ ਸਦੈਵੀ ਅਤੇ ਸੱਚੀ ਬਿਭੂਤੀ ਦੇ ਮਾਲਕ ਹੋ।

**ਕਲੰਕਾਰ ਰੂਪੇ ਅਲੰਕਾਰ ਅਲੰਕੇ ॥**
**ਨਮੋ ਆਸ ਆਸੇ ਨਮੋ ਬਾਂਕ ਬੰਕੇ ॥**

**ਕਲੰਕਾਰ** = ਕਲੰਕਾਂ ਦੇ ਵੈਰੀ ਸਰੂਪ ਹੋ, ਅਥਵਾ:—**ਕਲੰ** = ਝਗੜਾ, ਅਥਵਾ:—ਸ਼ਾਂਤੀ ਕਰਨ ਵਾਲੇ ਸ਼ਾਂਤ ਸਰੂਪ ਹੋ। **ਅਲੰਕਾਰ** = ਭੂਸ਼ਨਾਂ ਵਿੱਚੋਂ **ਅਲੰਕੇ** = ਚੰਗੇ ਭੂਸ਼ਨ ਵੀ ਆਪ ਹੀ ਹੋ, ਅਥਵਾ:—ਕਾਵਿ ਦੇ **ਅਲੰਕੇ** = ਸੁੰਦਰ ਅਲੰਕਾਰ ਰੂਪ ਆਪ ਹੋ।

ਆਸਾ ਵਾਲਿਆਂ ਦੀ ਆਸ ਪੂਰੀ ਕਰਨ ਵਾਲੇ ਵਾਹਿਗੁਰੂ! ਤੈਨੂੰ ਨਮਸਕਾਰ ਹੈ। **ਬਾਂਕ** = ਸੁੰਦਰ, ਬਾਂਕੇ, ਛੈਲ, ਛਬੀਲੇ, ਸੱਜੇ, ਧੱਜੇ ਆਪ ਬਹਾਦਰ ਹੋ, ਤੈਨੂੰ ਨਮਸਕਾਰ ਹੈ।

**ਅਭੰਗੀ ਸਰੂਪੇ ਅਨੰਗੀ ਅਨਾਮੇ ॥**
**ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੯੮॥**

**ਅਭੰਗੀ** = ਨਿਰਵਿਘਨ, ਅਥਵਾ:—ਅਬਿਨਾਸੀ ਸਰੂਪ ਵਾਲੇ ਹੋ। **ਅਨੰਗੀ** = ਅੰਗਾਂ ਤੋਂ ਰਹਿਤ ਅਤੇ **ਅਨਾਮੇ** = ਜਾਤੀ, ਕਿਰਿਆ, ਗੁਣ ਵਾਚਕ ਆਦਿਕ ਨਾਮਾਂ ਤੋਂ ਰਹਿਤ ਹੋ।

ਤਿੰਨੇ ਲੋਕਾਂ ਨੂੰ ਨਾਸ ਕਰਨ ਵਾਲੇ ਅਤੇ ਤਿੰਨੇ ਹੀ ਕਾਲਾਂ ਨੂੰ ਸਿਰਜਣ ਵਾਲੇ **ਅਨੰਗੀ** = ਅੰਗਾਂ ਤੋਂ ਰਹਿਤ ਹੋ। **ਅਕਾਮੇ** = ਹਰ ਤਰ੍ਹਾਂ ਦੇ ਕਾਮ, ਅਥਵਾ :—ਕੰਮ ਤੋਂ ਰਹਿਤ, ਅਥਵਾ:—ਕਾਮਨਾ ਤੋਂ ਵੀ ਰਹਿਤ ਹੋ।

**ਏਕ ਅਛਰੀ ਛੰਦ ॥**
**ਅਜੈ ॥ ਅਲੈ ॥ ਅਭੈ ॥ ਅਬੈ ॥੧੯੯॥**

ਹੇ ਵਾਹਿਗੁਰੂ! ਤੂੰ ਅਜਿੱਤ ਹੈਂ, **ਅਲੈ** = ਨਾਸ ਤੋ ਰਹਿਤ ਹੈਂ, **ਅਭੈ** = ਡਰ ਤੋਂ ਰਹਿਤ ਅਤੇ **ਅਬੈ** = ਅਬਿਨਾਸੀ ਸਰੂਪ ਹੈਂ।

## ਅਭੂ ॥ ਅਜੂ ॥ ਅਨਾਸ ॥ ਅਕਾਸ ॥੧੯੦॥

**ਅਭੂ** = ਤੱਤਾਂ ਤੋਂ ਰਹਿਤ, **ਅਜੂ** = ਅਜੂਨੀ, ਅਥਵਾ :—ਜਨਮ ਤੋਂ ਰਹਿਤ, **ਅਨਾਸ** = ਨਾਸ ਤੋਂ ਰਹਿਤ, ਅਥਵਾ :—ਆਸਾ ਤੋਂ ਰਹਿਤ ਅਤੇ ਅਕਾਸ਼ ਵਾਂਗ ਵਿਆਪਕ ਸਰੂਪ ਹੈਂ।

## ਅਗੰਜ ॥ ਅਭੰਜ ॥ ਅਲੱਖ ॥ ਅਭੱਖ ॥੧੯੧॥

**ਅਗੰਜ** = ਕੱਟਣ ਤੋਂ ਰਹਿਤ, **ਅਭੰਜ** = ਭੰਨਣ ਤੋਂ ਰਹਿਤ, **ਅਲੱਖ** = ਲਖਣ ਤੋਂ ਰਹਿਤ, **ਅਭੱਖ** = ਛਕਣ ਤੋਂ ਰਹਿਤ, ਭਾਵ ਸੰਤੋਖੀ ਅਤੇ ਨਿਰਾਹਾਰ ਹੈਂ।

## ਅਕਾਲ ॥ ਦਿਆਲ ॥ ਅਲੇਖ ॥ ਅਭੇਖ ॥੧੯੨॥

**ਅਕਾਲ** = ਕਾਲ ਤੋਂ ਰਹਿਤ, **ਦਿਆਲ** = ਦਯਾ ਦਾ ਘਰ, **ਅਲੇਖ** = ਕਰਮ ਲੇਖ ਤੋਂ, ਅਥਵਾ :—ਦਰਗਾਹੀ ਲੇਖੇ ਤੋਂ ਵੀ ਰਹਿਤ, **ਅਭੇਖ** = ਭੇਖਾਂ ਤੋਂ ਵੀ ਪਰੇ ਹੈਂ।

## ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥

**ਅਨਾਮ** = ਨਾਮ ਤੋਂ ਰਹਿਤ, **ਅਕਾਮ** = ਕਾਮਨਾ ਤੋਂ ਰਹਿਤ, **ਅਗਾਹ** = ਗਹਿਰ-ਗੰਭੀਰ ਅਤੇ **ਅਢਾਹ** = ਢਾਉਣ ਤੋਂ ਰਹਿਤ, ਅਥਵਾ:—ਆਸਰਾ ਰੂਪ ਹੈਂ।

## ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ ॥੧੯੪॥

**ਅਨਾਥੇ** = ਤੇਰਾ ਕੋਈ ਖਸਮ ਨਹੀਂ, **ਪ੍ਰਮਾਥੇ** = ਵਿਸ਼ੇਸ਼ ਕਰਕੇ ਸਭ ਨੂੰ ਮਲਣ ਵਾਲਾ, **ਅਜੋਨੀ** = ਜੂਨਾਂ ਤੋਂ ਰਹਿਤ, **ਅਮੋਨੀ** = ਮੋਨ ਤੋਂ ਰਹਿਤ, ਭਾਵ ਹਮੇਸ਼ਾਂ ਚੇਤਨ ਸਰੂਪ ਹੋ ਕੇ ਬੋਲ ਰਿਹਾ ਹੈਂ। ਅਥਵਾ:—ਗੁਰੂ ਸਰੂਪ ਹੋ ਕੇ ਉਪਦੇਸ਼ ਦੇਣ ਵਾਲਾ ਹੈਂ।

## ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥੧੯੫॥

ਨਾ ਤੈਨੂੰ ਕਿਸੇ ਦਾ **ਰਾਗੇ** = ਮੋਹ ਹੈ, ਨਾ ਤੇਰਾ ਕੋਈ ਰੰਗ ਹੈ, ਨਾ

ਤੇਰਾ ਕੋਈ **ਰੂਪੇ** = ਅਕਾਰ ਹੈ, ਅਤੇ ਨਾ ਹੀ ਤੇਰੀ ਕੋਈ ਮਛ, ਕਛ ਆਦਿਕ ਰੇਖਾ ਹੈ।

**ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥**

**ਅਕਰਮੰ** = ਕਰਮਾਂ ਤੋਂ ਰਹਿਤ, **ਅਭਰਮੰ** = ਭਰਮਾਂ ਤੋਂ ਰਹਿਤ, **ਅਗੰਜੇ** = ਕੱਟਣ ਤੋਂ ਰਹਿਤ, **ਅਲੇਖੇ** = ਦੁਨੀਆਂ ਦੇ ਹਿਸਾਬ ਤੋਂ ਅਤੇ ਦਰਗਾਹੀ ਲੇਖੇ ਤੋਂ ਵੀ ਤੂੰ ਪਰ੍ਹੇ ਹੈਂ।

**ਭੁਜੰਗ ਪ੍ਰਯਾਤ ਛੰਦ ॥**

**ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ ॥**
**ਅਗੰਜੁਲ ਅਨਾਮੇ ॥ ਸਮਸਤੁਲ ਨਿਵਾਸੇ ॥**

**ਨਮਸਤੁਲ** = ਹੇ ਨਮਸਕਾਰ ਕਰਨ ਯੋਗ ਵਾਹਿਗੁਰੂ ! ਤੈਨੂੰ **ਪ੍ਰਣਾਮੇ** = ਨਮਸਕਾਰ ਹੈ, ਤੂੰ ਹੀ ਸਾਰਿਆਂ ਨੂੰ ਨਾਸ ਕਰਨ ਵਾਲਾ ਹੈਂ।

**ਅਗੰਜੁਲ** = ਕੱਟਣ ਤੋਂ ਰਹਿਤ, **ਅਨਾਮੇ** = ਰੋਗ ਤੋਂ ਰਹਿਤ, ਸਾਰਿਆਂ ਵਿਚ ਨਿਵਾਸ ਕਰ ਰਿਹਾ ਹੈਂ।

**ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥**
**ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥**

**ਨ੍ਰਿਕਾਮੰ** = ਕਾਮਨਾ ਤੋਂ ਰਹਿਤ, ਭਾਵ ਨਿਸ਼ਕਾਮੀਆਂ ਨੂੰ **ਬਿਭੂਤੇ** = ਐਸ਼੍ਵਰਜ, ਦੈਵੀ-ਦੌਲਤ ਬਖ਼ਸ਼ਣ ਵਾਲਾ ਹੈਂ। **ਸਮਸਤੁਲ** = ਸਰਬ ਰੂਪ ਹੋ ਕੇ ਸਾਰਿਆਂ ਵਿਚ ਵੱਸ ਰਿਹਾ ਹੈਂ।

**ਕੁਕਰਮੰ** = ਖੋਟੇ ਕੰਮ, ਬਦੀਆਂ ਨੂੰ, ਅਥਵਾ:—ਪਾਪਾਂ ਨੂੰ ਨਾਸ ਕਰਨ ਵਾਲਾ ਹੈਂ। **ਸੁਧਰਮੰ** = ਇੰਦ੍ਰ ਵਾਂਗ ਬੇਅੰਤ ਐਸ਼੍ਵਰਜ ਦਾ ਮਾਲਕ ਹੈਂ, ਅਥਵਾ:—ਸ੍ਰੇਸ਼ਟ ਸੰਪਤੀ ਬਖ਼ਸ਼ਣ ਵਾਲਾ ਹੈਂ।

**ਸਦਾ ਸਚਦਾਨੰਦ ਸੱਤ੍ਰੂੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥**

ਸਦਾ ਹੀ ਸੱਤ, ਚਿਤ, ਅਨੰਦ ਸਰੂਪ ਹੈਂ, ਸਾਰੇ ਹੀ ਅੰਦਰੂਨੀ ਅਤੇ ਬਹਿਰੂਨੀ ਦੁਸ਼ਮਣਾਂ ਨੂੰ ਨਾਸ ਕਰਨ ਵਾਲਾ ਹੈਂ।

ਸਭ 'ਤੇ **ਕਰੀਮੁਲ** = ਬਖ਼ਸ਼ਿਸ਼ਾਂ **ਕੁਨਿੰਦਾ** = ਕਰਨ ਵਾਲਾ ਹੈਂ ਅਤੇ ਸਭ ਵਿਚ ਵੱਸ ਰਿਹਾ ਹੈਂ।

**ਅਜਾਇਬ ਬਿਭੂਤੇ ਗਜਾਇਬ ਗਨੀਮੇ॥**
**ਹਰੀਅੰ ਕਰੀਅੰ ਕਰੀਮੁਲ ਰਹੀਮੇ॥੧੯੮॥**

**ਅਜਾਇਬ** = ਅਸਚਰਜ ਬਿਭੂਤੀ ਦਾ ਮਾਲਕ ਹੈਂ ਅਤੇ **ਗਨੀਮੇ** = ਦੁਸ਼ਮਣਾਂ 'ਤੇ **ਗਜਾਇਬ** = ਗਜਬ ਕਰਨ ਵਾਲਾ, ਅਥਵਾ:—ਕਹਿਰ ਢਾਹੁਣ ਵਾਲਾ ਹੈਂ।

ਸਭ ਨੂੰ **ਹਰੀਅੰ** = ਨਾਸ ਕਰਨ ਵਾਲਾ ਹੈਂ ਅਤੇ ਸਭ ਨੂੰ **ਕਰੀਅੰ** = ਪੈਦਾ ਕਰਨ ਵਾਲਾ ਵੀ ਤੂੰ ਹੀ ਹੈਂ। ਅਥਵਾ:—ਸਭ ਨੂੰ **ਹਰੀਅੰ** = ਹਰੇ-ਭਰੇ **ਕਰੀਅੰ** = ਕਰਨ ਵਾਲਾ ਵੀ ਤੂੰ ਆਪ ਹੀ ਹੈਂ। **ਕਰੀਮੁਲ** = ਬਖ਼ਸ਼ਿਸ਼ਾਂ ਕਰਨ ਵਾਲਾ, **ਰਹੀਮੇ** = ਰਹਿਮ-ਦਿਲ, ਭਾਵ ਦਿਆਲੂ-ਕ੍ਰਿਪਾਲੂ ਹੈਂ।

**ਚੱਤ੍ਰ ਚੱਕ੍ਰ ਵਰਤੀ ਚਤ੍ਰ ਚੱਕ੍ਰ ਭੁਗਤੇ॥**
**ਸੁਯੰਭਵ ਸੁਭੰ ਸਰਬ ਦਾ ਸਰਬ ਜੁਗਤੇ॥**

ਤੂੰ ਚਾਰੇ ਹੀ ਚੱਕਾਂ ਵਿਚ ਤੂੰ ਵਰਤ ਰਿਹਾ ਹੈਂ ਅਤੇ ਚਾਰੇ ਹੀ ਚੱਕਾਂ ਨੂੰ ਭੋਗਣ ਵਾਲਾ ਹੈਂ।

**ਸੁਯੰਭਵ** = ਸੁਤੇ ਪ੍ਰਕਾਸ਼ ਰੂਪ, **ਸੁਭੰ** = ਸੋਭਾ-ਸੰਜੁਗਤ, **ਸਰਬਦਾ** = ਸਰਬ ਕਾਲ, ਅਥਵਾ:—ਹਰ ਵੇਲੇ ਸਾਰਿਆਂ ਨਾਲ **ਜੁਗਤੇ** = ਜੁੜਿਆ ਹੋਇਆ ਹੈਂ।

**ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥***

---

* ਦਸਮ, ਅੰਗ—੧ ਤੋਂ ੧੦ ਤੱਕ।

**ਦੁਕਾਲੰ** = ਖੋਟੇ ਸਮੇਂ ਨੂੰ, ਅਥਵਾ:— ਜਨਮ ਤੇ ਮਰਨ ਦੋਹਾਂ ਨੂੰ ਨਾਸ ਕਰਨ ਵਾਲਾ ਦਿਆਲੂ ਸਰੂਪ ਹੈਂ।

ਸਦਾ ਹੀ ਆਪਣੇ ਸੇਵਕਾਂ ਦੇ ਅੰਗ-ਸੰਗ ਵੱਸ ਰਿਹਾ ਹੈਂ। ਤੇਰੀ ਬਿਭੂਤੀ, ਅਥਵਾ :—ਤੇਜ ਪ੍ਰਤਾਪ **ਅਭੰਗੰ** = ਕਦੀ ਨਾਸ ਨਹੀਂ ਹੁੰਦਾ, ਭਾਵ ਸੱਚੀ ਬਿਭੂਤੀ ਦਾ ਮਾਲਕ ਹੈਂ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥



੧ਓ ਸਤਿਗੁਰ ਪ੍ਰਸਾਦਿ ॥

# ਤ੍ਵ ਪ੍ਰਸਾਦਿ ਸ੍ਵਯੇ

**ਉਥਾਨਕਾ :** ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਇਕ ਦਿਨ ਰਾਜਾ ਭੀਮ ਚੰਦ ਹੋਰ ਪਹਾੜੀ ਰਾਜਿਆਂ ਸਮੇਤ ਦਰਸ਼ਨ ਕਰਨ ਵਾਸਤੇ ਆਇਆ। ਗੁਰੂ ਮਹਾਰਾਜ ਨੇ ਰਾਜੇ ਭੀਮਚੰਦ ਅਤੇ ਦੂਜੇ ਰਾਜਿਆਂ ਨੂੰ ਮੁਖਾਤਬ ਕਰਕੇ ਆਖਿਆ, "ਦੇਖੋ ! ਦਿੱਲੀ ਦੇ ਜ਼ਾਲਮ ਬਾਦਸ਼ਾਹ ਔਰੰਗਜ਼ੇਬ ਨੇ ਹਿੰਦੂਆਂ 'ਤੇ ਕਿੰਨਾ ਜ਼ੁਲਮ ਢਾਹਿਆ ਅਤੇ ਢਾਹ ਰਿਹਾ ਹੈ। ਰੋਜ਼ ਸਵਾ-ਸਵਾ ਮਣ ਜੰਞੂ ਉਤਾਰ ਕੇ ਧਾਰਮਿਕ ਪੱਖ ਤੋਂ ਕਿੰਨਾ ਜ਼ਲੀਲ ਕਰ ਰਿਹਾ ਹੈ। ਹਿੰਦੂਆਂ ਦੇ ਮੰਦਰਾਂ ਨੂੰ ਢਾਹ ਕੇ ਉਸ ਜਗ੍ਹਾ ਮਸੀਤਾਂ ਬਣਾਈਆਂ ਜਾ ਰਹੀਆਂ ਹਨ ਅਤੇ ਹਿੰਦੂਆਂ ਦੇ ਧਾਰਮਿਕ ਚਿੰਨ੍ਹ— ਤਿਲਕ ਜੰਞੂਆਂ ਦਾ ਘੋਰ ਅਪਮਾਨ ਕੀਤਾ ਜਾ ਰਿਹਾ ਹੈ। ਇਸ ਜ਼ੁਲਮ ਦੇ ਖਿਲਾਫ਼ ਸਾਡੇ ਪਿਤਾ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਤੁਹਾਡੇ ਧਰਮ ਦੀ ਰੱਖਿਆ ਲਈ ਜਾਮ-ਏ-ਸ਼ਹਾਦਤ ਪ੍ਰਾਪਤ ਕੀਤਾ ਹੈ। ਹੁਣ ਸਾਡਾ ਤੇ ਤੁਹਾਡਾ ਇਹ ਫ਼ਰਜ਼ ਬਣਦਾ ਹੈ ਕਿ ਧਰਮ ਦੀ ਰੱਖਿਆ ਵਾਸਤੇ ਅਸੀਂ ਇਕੱਠੇ ਹੋ ਕੇ ਸੰਘਰਸ਼ ਕਰੀਏ। ਤੁਹਾਡੇ ਕੋਲ ਰਾਜ-ਭਾਗ ਹੈ ਅਤੇ ਹੋਰ ਵੀ ਖ਼ਜ਼ਾਨੇ ਲਾਉ-ਲਸ਼ਕਰ ਆਦਿਕ ਲੋੜੀਂਦੇ ਸਮਾਨ ਹਾਜ਼ਰ ਹਨ। ਇਨ੍ਹਾਂ ਰਾਹੀਂ ਤੁਹਾਨੂੰ ਆਪਣੇ ਹਿੰਦੂ ਧਰਮ ਦੀ ਰੱਖਿਆ ਖ਼ਾਤਰ ਕੁਝ ਕਰਨਾ ਚਾਹੀਦਾ ਹੈ। ਅਸੀਂ ਇਕ ਅਜਿਹਾ ਸਿਰਲੱਥ ਯੋਧਿਆਂ ਦਾ ਜਥਾ (ਖ਼ਾਲਸਾ ਪੰਥ) ਸਜਾਉਣ ਦਾ ਸੰਕਲਪ ਸਾਕਾਰ ਕਰਨ ਵਾਲੇ ਹਾਂ, ਤੁਹਾਨੂੰ ਵੀ ਇਸ ਮਹਾਨ ਕਾਰਜ ਵਿਚ ਸਹਿਯੋਗ ਅਤੇ ਸਹਾਇਤਾ ਕਰਨੀ ਬਣਦੀ ਹੈ। ਜੇ ਤੁਸੀਂ ਸਾਡੇ ਇਸ ਸੁਝਾਉ ਨੂੰ ਪ੍ਰਵਾਨ ਕਰ ਲਉ, ਫਿਰ ਧਰਮ ਦੀ ਰੱਖਿਆ ਦੇ ਨਾਲ-ਨਾਲ ਇਸ ਸੰਘਰਸ਼ ਵਿਚ ਸਾਨੂੰ ਸਫ਼ਲਤਾ ਵੀ ਪ੍ਰਾਪਤ ਹੋਵੇਗੀ।" ਜਦੋਂ ਇਹ ਸਾਰੇ ਬਚਨ ਪਹਾੜੀ ਰਾਜਿਆਂ ਨੇ ਸੁਣੇ ਤਾਂ ਹੈਰਾਨ ਹੋ ਕੇ ਕਹਿਣ ਲੱਗੇ, "ਠੀਕ ਹੈ ! ਔਰੰਗਜ਼ੇਬ ਸਾਡੇ ਧਰਮ 'ਤੇ ਬਹੁਤ ਵਾਰ ਕਰ

ਰਿਹਾ ਹੈ, ਪਰ ਸਾਡੇ ਵਿਚ ਉਹ ਸ਼ਕਤੀ ਅਤੇ ਸਮਰੱਥਾ ਨਹੀਂ ਹੈ ਕਿ ਅਸੀਂ ਔਰੰਗਜ਼ੇਬ ਦਾ ਮੁਕਾਬਲਾ ਕਰ ਸਕੀਏ। ਅਸੀਂ ਤਾਂ ਆਪਣੇ ਵੱਲੋਂ ਤੁਹਾਨੂੰ ਵੀ ਇਹੀ ਸਲਾਹ ਦੇਵਾਂਗੇ ਕਿ ਤੁਹਾਨੂੰ ਵੀ ਸੰਘਰਸ਼ ਅਤੇ ਟਾਕਰੇ ਦਾ ਖ਼ਿਆਲ ਛੱਡ ਕੇ ਚੁੱਪ-ਚਾਪ ਘਰ ਬੈਠਣਾ ਚਾਹੀਦਾ ਹੈ।" ਇਹ ਸੁਣ ਕੇ ਕਲਗੀਧਰ ਪਾਤਿਸ਼ਾਹ ਰੋਹ ਵਿਚ ਆ ਕੇ ਕਹਿਣ ਲੱਗੇ, "ਐ ਪਹਾੜੀ ਰਾਜਿਓ! ਅਫ਼ਸੋਸ ਹੈ! ਤੁਹਾਡੇ ਰਾਜ 'ਤੇ ਅਤੇ ਮਾਣ 'ਤੇ ਕਿਉਂਕਿ ਤੁਹਾਡੀ ਜ਼ਮੀਰ ਮਰ ਚੁੱਕੀ ਹੈ, ਤੁਹਾਡੇ ਵਿੱਚੋਂ ਗ਼ੈਰਤ, ਅਣਖ, ਅਤੇ ਧਾਰਮਿਕ ਜਜ਼ਬਾ ਖ਼ਤਮ ਹੋ ਗਿਆ ਹੈ। ਤੁਸੀਂ ਤਾਂ ਆਪਣੇ ਧਰਮ ਦੀ ਵੀ ਰੱਖਿਆ ਨਹੀਂ ਕਰ ਸਕਦੇ, ਹੋਰ ਅਸੀਂ ਤੁਹਾਡੇ ਪਾਸੋਂ ਕੀ ਆਸ ਰੱਖ ਸਕਦੇ ਹਾਂ! ਤੁਹਾਨੂੰ ਤਾਂ ਧਰਮ ਨਾਲੋਂ ਰਾਜ ਹੀ ਚੰਗਾ ਲੱਗਦਾ ਹੈ, ਤੁਸੀਂ ਉਸ ਝੂਠੇ ਰਾਜ ਲਈ ਧਰਮ ਨੂੰ ਵੀ ਕੁਰਬਾਨ ਕਰੀ ਜਾ ਰਹੇ ਹੋ। ਅੱਛਾ! ਜੋ ਕੁਝ ਕਹਿਣਾ ਸੀ, ਅਸੀਂ ਕਹਿ ਦਿੱਤਾ ਹੈ, ਇਸ ਤੋਂ ਅੱਗੇ ਤੁਹਾਡੇ ਨਾਲ ਕਿਸੇ ਕਿਸਮ ਦੀ ਕੋਈ ਗੱਲ ਕਰਨ ਦਾ ਸਾਨੂੰ ਕੋਈ ਲਾਭ ਨਜ਼ਰ ਨਹੀਂ ਆਉਂਦਾ। ਤੁਸੀਂ ਹੁਣ ਆਪਣੇ ਘਰ ਨੂੰ ਜਾਉ, ਚੂੜੀਆਂ ਪਹਿਨ ਲਉ, ਜਿਹੜਾ ਕੁਝ ਅਕਾਲ ਪੁਰਖ ਹੁਕਮ ਕਰੇਗਾ, ਅਸੀਂ ਉਹੀ ਕੰਮ ਕਰਾਂਗੇ। ਸਾਨੂੰ ਇਸ ਗੱਲ ਦੀ ਪੱਕੀ ਉਮੀਦ ਹੈ ਕਿ ਅਕਾਲ ਪੁਰਖ ਇਸ ਕਾਰਜ ਵਿਚ ਸਾਨੂੰ ਜ਼ਰੂਰ ਸਫ਼ਲਤਾ ਬਖ਼ਸ਼ੇਗਾ। ਤੁਹਾਨੂੰ ਮਾਣ ਹੋਵੇਗਾ ਆਪਣੇ ਰਾਜ-ਭਾਗ, ਧਨ-ਦੌਲਤ, ਹਾਥੀ-ਘੋੜੇ ਲਸ਼ਕਰ 'ਤੇ; ਸਾਨੂੰ ਤਾਂ ਸਿਰਫ਼ ਅਕਾਲ ਪੁਰਖ ਦਾ ਭਰੋਸਾ ਹੀ ਕਾਫ਼ੀ ਹੈ।"

ਫਿਰ ਇਨ੍ਹਾਂ ਦਾ ਮਾਣ ਤੋੜਨ ਵਾਸਤੇ ਇਹ ਪਵਿੱਤਰ ਬਾਣੀ 'ਤ੍ਵਪ੍ਰਸਾਦਿ ਸ੍ਵਯੇ' ਉਚਾਰਨ ਕੀਤੀ। ਇਸ ਬਾਣੀ ਨੂੰ ਕਈ ਗੁਰਸਿੱਖ 'ਸੁਧਾ ਸ੍ਵਯੇ' ਵੀ ਆਖ ਦਿੰਦੇ ਹਨ। ਇਸ ਬਾਣੀ ਵਿਚ ਵੈਰਾਗਮਈ ਉਪਦੇਸ਼ ਅਤੇ ਪਖੰਡ ਦਾ ਖੰਡਨ ਕੀਤਾ ਹੈ। ਨਿਤਨੇਮ ਦੀਆਂ ਬਾਣੀਆਂ ਵਿੱਚੋਂ ਇਹ ਬਾਣੀ ਤੀਜੇ ਨੰਬਰ 'ਤੇ ਪੜ੍ਹੀ ਜਾਂਦੀ ਹੈ।

ਇਸ ਬਾਣੀ ਦੀ ਦੂਜੀ ਉਥਾਨਕਾ ਵਿਚ ਇਹ ਵੀ ਦੱਸਿਆ ਜਾਂਦਾ ਹੈ ਕਿ ਕਲਗੀਧਰ ਪਾਤਿਸ਼ਾਹ ਨੇ ਇਹ ਬਾਣੀ ਅਸਾਮ ਦੇ ਰਾਜੇ, ਰਾਜਾ ਰਾਮ ਸਿੰਘ ਦੇ ਪੁੱਤਰ, ਰਤਨ ਰਾਏ ਦੇ ਬੇਨਤੀ ਕਰਨ 'ਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਉਚਾਰਨ ਕੀਤੀ ਹੈ।

# ੴ ਸਤਿਗੁਰ ਪ੍ਰਸਾਦਿ ॥

ਉਹ ਵਾਹਿਗੁਰੂ **੧** = ਅਦ੍ਵੈਤ ਸਰੂਪ ਹੈ, **ੴ** = ਸਾਰਿਆਂ ਦਾ ਪ੍ਰਕਾਸ਼ਕ, **ਸਤਿ** = ਅਬਿਨਾਸੀ ਸਰੂਪ ਹੈ, ਅਤੇ **ਗੁਰ ਪ੍ਰਸਾਦਿ** = ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

# ਪਾਤਸਾਹੀ ੧੦ ॥

ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਬਾਣੀ ਦੇ ਰਚਨਹਾਰ ਹਨ।

# ਤ੍ਵ ਪ੍ਰਸਾਦਿ ॥ ਸ੍ਵਯੇ ॥

ਹੇ ਅਕਾਲ ਪੁਰਖ! ਮੈਂ ਤੇਰੀ ਕਿਰਪਾ ਨਾਲ ਸ੍ਵਯੇ ਬਾਣੀ ਉਚਾਰਨ ਕਰ ਰਿਹਾ ਹਾਂ।

ਪਹਿਲੇ ਸਵੱਯੇ ਵਿਚ ਹਜ਼ੂਰ ਫ਼ੁਰਮਾਉਂਦੇ ਹਨ ਕਿ ਅਸਾਂ ਹਿੰਦੁਸਤਾਨ ਦੇਸ਼ ਦੇ ਸਾਰੇ ਮੱਤ ਦੇਖੇ, ਪਰ ਸਾਨੂੰ ਕੋਈ ਵੀ ਪ੍ਰਭੂ ਦਾ ਪਿਆਰਾ ਨਜ਼ਰ ਨਹੀਂ ਆਇਆ, ਇਸ ਕਰਕੇ ਸਾਨੂੰ ਤਾਂ ਸਾਰੇ ਹੀ ਤੁੱਛ ਦਿਸਦੇ ਹਨ :—

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ;**
**ਦੇਖਿ ਫਿਰਿਓ ਘਰ ਜੋਗ ਜਤੀ ਕੇ ॥**

**ਸ੍ਰਾਵਗ** = ਸ੍ਰੇਵੜੇ ਅਤੇ **ਸੁੱਧ** = ਪਵਿੱਤਰਤਾ ਰੱਖਣ ਵਾਲੇ ਕਰਮ ਕਾਂਡੀ, ਅਥਵਾ :—ਜੈਨੀ, ਜਿਨ੍ਹਾਂ ਦੇ ਮੂੰਹ 'ਤੇ ਦਮੜੀ ਮਾਰਿਆਂ ਦੰਦਾਂ ਦੀ ਮੈਲ ਵਿਚ ਖੁਭ ਜਾਵੇ। ਸਮੂਹ **ਸਿਧਾਨ** = ਸਿੱਧਾਂ ਦੇ ਮੱਤ ਵੀ ਦੇਖੇ, ਜੋਗੀਆਂ ਅਤੇ **ਜਤੀ** = ਬ੍ਰਹਮਚਾਰੀਆਂ ਦੇ ਘਰਾਂ ਵਿਚ ਫਿਰ-ਤੁਰ ਕੇ, ਇਹ ਸਾਰੇ ਹੀ ਦੇਖ ਲਏ ਹਨ।

**ਸੂਰ ਸੁਰਾਰਦਨ ਸੁੱਧ ਸੁੱਧਾਦਿਕ;**
**ਸੰਤ ਸਮੂਹ ਅਨੇਕ ਮਤੀ ਕੇ ॥**

**ਸੂਰ** = ਸੂਰਮੇ, ਅਥਵਾ :—ਦੇਵਤੇ, **ਸੁਰਾਰਦਨ** = ਦੇਵਤਿਆਂ ਨੂੰ

ਨਾਸ ਕਰਨ ਵਾਲੇ ਰਾਖਸ਼, **ਸੁੱਧ** = ਪਵਿੱਤਰ **ਸੁਧਾਦਿਕ** = ਅੰਮ੍ਰਿਤ ਪੀਣ ਵਾਲੇ ਦੇਵਤੇ, ਅਥਵਾ:—**ਸੁੱਧ** = ਪਵਿੱਤਰ **ਸੁਧਾਦਿਕ** = ਸੋਧੀਆਂ, ਅਥਵਾ:—ਕਰਮ ਕਾਂਡੀਆਂ ਨੂੰ ਫਿਰ-ਤੁਰ ਕੇ ਦੇਖ ਲਿਆ ਹੈ ਅਤੇ ਅਨੇਕਾਂ ਮੱਤਾਂ ਦੇ ਭੇਖੀ ਸੰਤ, ਸਾਰੇ ਹੀ ਦੇਖ ਲਏ ਹਨ।

**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ;**
**ਕੋਊ ਨ ਦੇਖੀਅਤ ਪ੍ਰਾਨਪਤੀ ਕੇ॥**

ਇਹ ਸਾਰੇ ਹੀ, ਮਹਾਨ ਭਾਰਤ ਦੇਸ਼ ਦੇ ਮੱਤ-ਮਤਾਂਤਰਾਂ ਨੂੰ ਚੰਗੀ ਤਰ੍ਹਾਂ ਨਿਰਖ-ਪਰਖ ਕੇ ਦੇਖ ਲਿਆ ਹੈ, ਪਰ ਸੱਚ ਇਹ ਹੈ ਕਿ **ਪ੍ਰਾਨਪਤੀ** = ਸੁਆਸਾਂ ਦੇ ਮਾਲਕ, ਭਾਵ ਅਕਾਲ ਪੁਰਖ ਨੂੰ ਮੰਨਣ ਵਾਲਾ ਕੋਈ ਵੀ ਮੱਤ-ਮਤਾਂਤਰ ਨਜ਼ਰ ਨਹੀਂ ਆਇਆ।

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ;**
**ਏਕ ਰਤੀ ਬਿਨੁ ਏਕ ਰਤੀ ਕੇ॥੧॥੨੧॥**

**ਸ੍ਰੀ** = ਸ਼੍ਰੋਮਣੀ, ਅਥਵਾ:—ਸੋਭਾ ਨੂੰ ਧਾਰਨ ਵਾਲੇ, **ਭਗਵਾਨ** = ਖਟ ਭਗਾਂ ਸਪੰਨ* ਅਕਾਲ ਪੁਰਖ ਦੀ, **ਭਾਇ** = ਸ਼ਰਧਾ-ਭਾਵਨਾ, ਕਿਰਪਾ ਅਤੇ **ਹੂੰ** = ਨਿਸ਼ਚੇ ਕਰਕੇ ਇਕ ਪ੍ਰਭੂ ਦੀ **ਰਤੀ** = ਪ੍ਰੀਤੀ ਤੋਂ ਬਿਨਾਂ, ਇਕ ਹੀ **ਰਤੀ**† = ਰੱਤੀ ਦੇ ਬਰਾਬਰ, ਭਾਵ ਤੁੱਛ ਨਜ਼ਰ ਆਏ ਹਨ।

ਅੱਗੇ ਇਨ੍ਹਾਂ ਰਾਜਿਆਂ ਦਾ ਮਾਣ ਤੋੜਣ ਵਾਸਤੇ ਦੂਜਾ ਸਵੱਯਾ ਉਚਾਰਨ ਕਰਦੇ ਹਨ ਕਿ ਐ ਰਾਜਿਓ! ਤੁਸੀਂ ਕਿਸ ਗੱਲ ਦਾ ਮਾਣ ਕਰਦੇ ਹੋ! ਇਸ ਦੁਨੀਆਂ ਵਿਚ ਬਹੁਤ ਵੱਡੇ-ਵੱਡੇ ਰਾਜੇ-ਮਹਾਰਾਜੇ ਹੋ ਚੁੱਕੇ ਹਨ, ਜਿਨ੍ਹਾਂ ਪਾਸ ਬੇ-ਸ਼ੁਮਾਰ ਦੌਲਤ ਸੀ :—

---

* *ਦੋਹਰਾ॥ ਧਰਮ ਸੁਜਸ ਵੈਰਾਗ ਪੁਨ, ਐਸ਼੍ਵਰਜ ਸ਼੍ਰੇਯ ਵਿਗਿਆਨ॥*
*ਯਹ ਘਟ ਭਗਾ ਸਪੰਨ ਜੋ ਤਾਹਿ ਕਹਤ ਭਗਵਾਨ॥*

† ਅੱਧਕ ਨਾਲ ਬੋਲੋ ਜੀ।

**ਮਾਤੇ ਮਤੰਗ ਜਰੇ ਜਰ ਸੰਗਿ;**
**ਅਨੂਪ ਉਤੰਗ ਸੁਰੰਗ ਸਵਾਰੇ॥**

**ਮਾਤੇ ਮਤੰਗ** = ਮਸਤ ਹਾਥੀ, **ਜਰ** = ਸੋਨੇ ਨਾਲ **ਜਰੇ** = ਮੜ੍ਹੇ ਹੋਏ, ਭਾਵ ਸੁਨਹਿਰੀ ਅੰਬਾਰੀਆਂ ਵਾਲੇ **ਅਨੂਪ** = ਬੇ-ਮਿਸਾਲ, **ਉਤੰਗ** = ਉੱਚੇ ਕੱਦ ਵਾਲੇ ਅਤੇ ਸੰਧੂਰ ਲਾ-ਲਾ ਕੇ **ਸੁਰੰਗ** = ਸੋਹਣੇ ਰੰਗ ਦੇ **ਸਵਾਰੇ** = ਬਣਾਏ ਹੋਏ ਸਨ।

**ਕੋਟ ਤੁਰੰਗ ਕੁਰੰਗ ਸੇ ਕੂਦਤ;**
**ਪੌਨ ਕੇ ਗਉਨ ਕਉ ਜਾਤ ਨਿਵਾਰੇ॥**

ਕਰੋੜਾਂ ਹੀ **ਤੁਰੰਗ** = ਘੋੜੇ, ਜਿਹੜੇ **ਕੁਰੰਗ** = ਹਰਨਾਂ ਵਾਂਗ **ਕੂਦਤ** = ਛਾਲਾਂ ਮਾਰਦੇ ਸਨ ਅਤੇ ਏਨੇ ਤੇਜ਼ ਸਨ ਕਿ **ਪੌਨ** = ਹਵਾ ਦੇ **ਗਉਨ** = ਗਵਨ (ਤੁਫ਼ਾਨ) ਨੂੰ ਵੀ **ਜਾਤ ਨਿਵਾਰੇ** = ਮਾਤ ਪਾਉਣ ਵਾਲੇ ਸਨ। ਭਾਵ ਦੌੜਨ ਸਮੇਂ ਹਵਾ ਨੂੰ ਵੀ ਪਿੱਛੇ ਛੱਡ ਜਾਂਦੇ ਸਨ।

**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ;**
**ਨਿਆਵਤ ਸੀਸ ਨ ਜਾਤ ਬਿਚਾਰੇ॥**

ਜਿਨ੍ਹਾਂ ਅੱਗੇ **ਭਾਰੀ ਭੁਜਾਨ** = ਬਹੁਤ ਲੰਮੀਆਂ ਬਾਹਾਂ ਵਾਲੇ, ਅਥਵਾ:—ਬਹੁਤੀਆਂ ਫ਼ੌਜਾਂ ਦੇ ਮਾਲਕ **ਭੂਪ** = ਰਾਜੇ, **ਭਲੀ ਬਿਧਿ** = ਐਨ ਚੰਗੀ ਤਰ੍ਹਾਂ ਸਿਰ ਨਿਵਾਉਂਦੇ ਸਨ, ਜਿਨ੍ਹਾਂ ਦੀ ਗਿਣਤੀ ਕਰਦਿਆਂ ਕੋਈ ਵਿਚਾਰ ਵੀ ਨਹੀਂ ਹੋ ਸਕਦੀ। ਭਾਵ ਬਹੁਤੇ ਰਾਜੇ ਝੁਕ-ਝੁਕ ਕੇ ਸਲਾਮਾਂ ਕਰਦੇ ਸਨ। ਪਰ ਹਜ਼ੂਰ ਫ਼ੁਰਮਾਉਂਦੇ ਹਨ:—

**ਏਤੇ ਭਏ ਤੋ ਕਹਾ ਭਏ ਭੂਪਤਿ;**
**ਅੰਤ ਕੌ ਨਾਂਗੇ ਹੀ ਪਾਇ ਪਧਾਰੇ॥੨॥ ੨੨॥**

ਜੇ **ਏਤੇ** = ਏਨੇ ਵੱਡੇ **ਭੂਪਤਿ** = ਚੱਕ੍ਰਵਰਤੀ ਪਾਤਿਸ਼ਾਹ ਵੀ ਬਣ ਗਏ ਤਾਂ ਕੀ ਹੋਇਆ ? ਭਾਵ ਇਹ ਕੋਈ ਮਾਣ ਵਾਲੀ ਗੱਲ ਨਹੀਂ, ਕਿਉਂਕਿ

ਅੰਤ ਨੂੰ ਤਾਂ ਰਾਜੇ-ਮਹਾਰਾਜੇ, ਚੱਕ੍ਰਵਰਤੀ ਪਾਤਿਸ਼ਾਹ ਵੀ ਨੰਗੇ ਪੈਰੀਂ ਹੀ ਇਸ ਸੰਸਾਰ ਤੋਂ ਤੁਰ ਗਏ ਹਨ।

ਪ੍ਰਸ਼ਨ :—ਵਾਹਿਗੁਰੂ ਦੇ ਭਜਨ ਤੋਂ ਬਿਨਾਂ ਵੱਡੇ-ਵੱਡੇ ਰਾਜਿਆਂ ਦੀ ਕੀ ਦਸ਼ਾ ਹੁੰਦੀ ਹੈ ? ਉੱਤਰ :—

**ਜੀਤ ਫਿਰੈ ਸਬ ਦੇਸ ਦਿਸਾਨ ਕੋ;**
**ਬਾਜਤ ਢੋਲ ਮ੍ਰਿਦੰਗ ਨਗਾਰੇ॥**

ਏਨੇ ਵੱਡੇ-ਵੱਡੇ ਰਾਜੇ ਹੋ ਚੁੱਕੇ ਹਨ, ਜਿਨ੍ਹਾਂ ਦੀਆਂ ਫ਼ੌਜਾਂ ਵਿਚ ਜੰਗੀ ਵਾਜੇ, ਢੋਲ, ਮ੍ਰਿਦੰਗ ਅਤੇ **ਨਗਾਰੇ** = ਧੌਂਸੇ **ਬਾਜਤ** = ਵੱਜਦੇ ਸਨ ਅਤੇ ਆਪਣੀ ਤਾਕਤ ਦੇ ਜਰੀਏ ਸਾਰੇ **ਦੇਸ ਦਿਸਾਨ** = ਦੇਸ਼ ਦਿਸ਼ਾਂਤਰਾਂ ਨੂੰ ਜਿੱਤ ਕੇ ਫਿਰਦੇ ਸਨ।

**ਗੁੰਜਤ ਗੂੜ ਗਜਾਨ ਕੇ ਸੁੰਦਰ;**
**ਹਿੰਸਤ ਹੀ ਹਯਰਾਜ ਹਜਾਰੇ॥**

ਜਿੰਨ੍ਹਾਂ ਦੇ ਤਬੇਲਿਆਂ ਵਿਚ ਸੁੰਦਰ **ਗਜਾਨ** = ਹਾਥੀਆਂ ਦੇ ਝੁੰਡਾਂ ਦੇ ਝੁੰਡ, **ਗੂੜ** = ਬਹੁਤ ਗੰਭੀਰ, ਡੂੰਘੀ ਧੁਨੀ ਵਿਚ **ਗੁੰਜਤ** = ਗੂੰਜਦੇ, ਭਾਵ ਚੰਘਿਆੜਾਂ (ਚੀਕਾਂ) ਮਾਰਦੇ ਸਨ ਅਤੇ ਘੋੜਿਆਂ ਦੇ ਤਬੇਲਿਆਂ ਵਿਚ ਹਜ਼ਾਰਾਂ ਹੀ **ਹਯਰਾਜ** = ਦਰਿਆਈ ਘੋੜੇ, ਅਥਵਾ:—ਵਧੀਆ ਨਸਲ ਦੇ ਘੋੜੇ, **ਹਿੰਸਤ** = ਹਿਣਕ ਰਹੇ ਸਨ।

**ਭੂਤ ਭਵਿੱਖ ਭਵਾਨ ਕੇ ਭੂਪਤਿ;**
**ਕਉਨੁ ਗਨੈ ਨਹੀ ਜਾਤਿ ਬਿਚਾਰੇ॥**

ਭੂਤ, ਭਵਿੱਖ, **ਭਵਾਨ** = ਵਰਤਮਾਨ ਸਮੇਂ ਵਿਚ ਏਨੇ ਰਾਜੇ ਹੋਏ ਹਨ ਅਤੇ ਹੋਣਗੇ। ਭਾਵ ਏਨੇ ਰਾਜੇ ਹੋਏ ਹਨ ਅਤੇ ਹੋ ਸਕਦੇ ਹਨ, ਉਨ੍ਹਾਂ ਦੀ ਗਿਣਤੀ ਕੌਣ ਗਿਣ ਸਕਦਾ ਹੈ ? ਗਿਣਤੀ ਕੀਤਿਆਂ ਵੀ ਉਨ੍ਹਾਂ ਦੀ ਕੋਈ ਵਿਚਾਰ ਨਹੀਂ ਹੋ ਸਕਦੀ, ਭਾਵ ਪਤਾ ਨਹੀਂ ਲੱਗ ਸਕਦਾ ਕਿ ਐਹੋ-ਜਿਹੇ ਰਾਜੇ ਕਿੰਨੇ ਹੋਏ, ਕਿੰਨੇ ਹਨ ਅਤੇ ਅੱਗੇ ਨੂੰ

ਕਿੰਨੇ ਹੋਣਗੇ। ਪਰ :—

**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ;**
**ਅੰਤ ਕਉ ਅੰਤਕੇ ਧਾਮ ਸਿਧਾਰੇ ॥੩॥ ੨੩॥**

**ਸ੍ਰੀ ਪਤਿ** = ਲਛਮੀ (ਮਾਇਆ) ਦੇ ਪਤੀ **ਸ੍ਰੀ** = ਸ਼੍ਰੋਮਣੀ, ਸੋਭਾ ਸਪੰਨ ਅਕਾਲ ਪੁਰਖ ਦੇ ਭਜੇ ਤੋਂ ਬਗ਼ੈਰ, ਐਹੋ ਜਿਹੇ ਵੱਡੇ-ਵੱਡੇ ਰਾਜੇ-ਮਹਾਰਾਜੇ ਅੰਤ ਨੂੰ **ਅੰਤਕੇ** = ਅੰਤਕ + ਏ = ਧਰਮਰਾਜ **ਏ** = ਦੇ, ਵਾ :—**ਅੰਤ ਕੇ** = ਕਾਲ ਦੇ **ਧਾਮ** = ਘਰ (ਪ੍ਰਲੋਕ) ਨੂੰ **ਸਿਧਾਰੇ** = ਚਲੇ ਗਏ ਹਨ।

ਅੱਗੇ ਅਕਾਲ ਪੁਰਖ ਦੇ ਭਜਨ ਤੋਂ ਬਗ਼ੈਰ ਹੋਰ ਧਰਮ-ਕਰਮ ਦਾ ਖੰਡਨ ਕਰਦੇ ਹਨ :—

**ਤੀਰਥ ਨਾਨ ਦਇਆ ਦਮ ਦਾਨ;**
**ਸੁ ਸੰਜਮ ਨੇਮ ਅਨੇਕ ਬਿਸੇਖੈ ॥**

**ਤੀਰਥ ਨਾਨ** = ਤੀਰਥਾਂ ਦਾ ਇਸ਼ਨਾਨ, ਜੀਵਾਂ 'ਤੇ ਦਇਆ ਕਰਨੀ, ਇੰਦ੍ਰੀਆਂ ਦਾ **ਦਮ** = ਦਮਨ ਕਰਨਾ ਅਤੇ ਅੰਨ-ਧਨ ਆਦਿਕ ਦਾ ਦਾਨ ਕਰਨਾ। **ਸੁ** = ਭਲੀ ਪ੍ਰਕਾਰ **ਸੰਜਮ** = ਵਰਤ ਰੱਖਣਾ, ਅਥਵਾ:— ਮਨ-ਬਿਰਤੀ ਦਾ ਨਿਰੋਧ ਕਰਨਾ, **ਨੇਮ** = ਨੇਮ ਆਦਿਕ ਸਾਧਨ ਕਰਨੇ। ਇਸ ਤਰ੍ਹਾਂ ਦੇ ਇਕ ਨਹੀਂ ਅਨੇਕਾਂ ਹੀ **ਬਿਸੇਖੈ** = ਵਿਸ਼ੇਸ਼ ਧਰਮ-ਕਰਮ ਵੀ ਕੋਈ ਭਾਵੇਂ ਕਰ ਲਵੇ।

**ਬੇਦ ਪੁਰਾਨ ਕਤੇਬ ਕੁਰਾਨ;**
**ਜਿਮੀਨ ਜਮਾਨ ਸਬਾਨ ਕੇ ਪੇਖੈ ॥**

ਚਾਰ ਵੇਦ, ਅਠਾਰਾਂ ਪੁਰਾਨ, ਸਨਾਤਨ ਮੱਤ ਦੇ ਧਰਮ ਗ੍ਰੰਥ ਪੜ੍ਹ ਲਵੇ ਅਤੇ ਕੁਰਾਨ ਸ਼ਰੀਫ਼ ਆਦਿਕ ਮੁਸਲਮਾਨੀ ਮਜ਼੍ਹਬ ਦੀਆਂ **ਕਤੇਬ** = ਧਾਰਮਿਕ ਪੁਸਤਕਾਂ ਵੀ ਪੜ੍ਹ ਲਵੇ। **ਜਿਮੀਨ ਜਮਾਨ** = ਧਰਤੀ ਅਤੇ ਅਸਮਾਨ, ਭਾਵ ਮਾਤ ਲੋਕ ਦੀ **ਸਬਾਨ** = ਸਾਰੀ ਧਰਤੀ ਅਤੇ ਉੱਪਰਲੇ ਗ੍ਰਹਿ ਵੀ ਆਪਣੀ ਸਰਬੱਗਤਾ ਨਾਲ ਦੇਖ ਲਵੇ।

**ਪਉਨ ਅਹਾਰ ਜਤੀ ਜਤ ਧਾਰ;**
**ਸਬੈ ਸੁ ਬਿਚਾਰ ਹਜਾਰਕ ਦੇਖੈ॥**

ਹਵਾ ਦਾ ਹੀ **ਅਹਾਰ** = ਭੋਜਨ ਛਕੇ, **ਜਤੀ** = ਬ੍ਰਹਮਚਾਰੀ ਹੋ ਕੇ ਬ੍ਰਹਮਚਰਜ ਵੀ ਰੱਖ ਲਵੇ, ਹੋਰ ਸਭ ਸ਼ਾਸਤਰਾਂ ਦੀ ਵੀਚਾਰ ਵੀ ਕਰ ਲਵੇ, ਹਜ਼ਾਰਾਂ ਸੰਤਾਂ ਸਾਧੂਆਂ ਦੇ ਅਤੇ ਧਰਮ ਅਸਥਾਨਾਂ ਦੇ ਦਰਸ਼ਨ ਵੀ ਕਰ ਲਵੇ, ਪ੍ਰੰਤੂ ਕੋਈ ਵੀ ਸਾਧਨ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਣ ਨਹੀਂ ਹੋ ਸਕਦਾ। ਹਜ਼ੂਰ ਫ਼ੁਰਮਾਉਂਦੇ ਹਨ :—

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ;**
**ਏਕ ਰਤੀ ਬਿਨੁ ਏਕ ਨ ਲੇਖੈ ॥੪॥ ੨੪॥**

**ਸ੍ਰੀ** = ਸ਼੍ਰੋਮਣੀ, ਖਟ ਭਗਾ ਸਪੰਨ ਅਕਾਲ ਪੁਰਖ ਦੇ ਭਜੇ ਤੋਂ ਬਗ਼ੈਰ ਐ ਰਾਜਿਓ! ਇਕ **ਰਤੀ** = ਪ੍ਰਭੂ ਦੀ ਪ੍ਰੀਤੀ ਤੋਂ ਬਿਨਾਂ ਪੂਰਬੋਕਤ ਕੀਤੇ ਹੋਏ ਸਾਧਨਾਂ ਵਿਚੋਂ ਇਕ ਵੀ ਦਰਗਾਹ ਵਿਚ **ਲੇਖੈ** = ਪ੍ਰਵਾਣ ਨਹੀਂ ਹੁੰਦਾ।

ਹੁਣ ਅਗਲੀ ਪਉੜੀ ਵਿਚ ਰਾਜਿਆਂ ਦਾ ਮਾਨ ਤੋੜਨ ਵਾਸਤੇ ਪਰਮ-ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ :—

**ਸੁੱਧ ਸਿਪਾਹ ਦੁਰੰਤ ਦੁਬਾਹ;**
**ਸੁ ਸਾਜਿ ਸਨਾਹ ਦੁਰਜਾਨ ਦਲੈਂਗੇ॥**

ਜਿਨ੍ਹਾਂ ਰਾਜਿਆਂ ਪਾਸ **ਸੁੱਧ ਸਿਪਾਹ** = ਪਵਿੱਤਰ, ਭਾਵ ਨਿਰੋਲ ਸੱਜੀ-ਧੱਜੀ ਫ਼ੌਜ ਸੀ, ਜਿਸਨੂੰ ਦਬਾਉਣਾ **ਦੁਰੰਤ** = ਮਹਾਨ ਕਠਨ ਸੀ। **ਸੁ** = ਭਲੀ ਪ੍ਰਕਾਰ **ਸਨਾਹ** = ਸੰਜੋਆਂ ਸਜਾ ਕੇ ਸੂਰਮੇ ਇਹ ਆਖਦੇ ਸਨ ਕਿ ਅਸੀਂ **ਦੁਰਜਾਨ** = ਦੁਸ਼ਟਾਂ ਮਲੇਛਾਂ ਨੂੰ ਮਲ ਦਿਆਂਗੇ।

**ਭਾਰੀ ਗੁਮਾਨ ਭਰੇ ਮਨ ਮੈ;**
**ਕਰ ਪਰਬਤ ਪੰਖ ਹਲੇ ਨ ਹਲੈਂਗੇ॥**

ਮਨ ਵਿਚ ਬਹੁਤ ਭਾਰੀ, ਆਪਣੀ ਬਹਾਦਰੀ ਅਤੇ ਦਲੇਰੀ ਦੇ ਹੰਕਾਰ

ਵਿਚ ਭਰੇ ਹੋਏ ਇਹ ਆਖਦੇ ਸਨ ਕਿ ਵੱਡੇ-ਵੱਡੇ ਪਹਾੜ **ਪੰਖ** = ਖੰਭ ਲਾ ਕੇ ਉੱਡ ਜਾਣਗੇ, ਪਰ ਅਸੀਂ ਇਕ ਕਦਮ ਵੀ ਪਿੱਛੇ ਨਹੀਂ ਹਟਾਂਗੇ, ਨਾ ਹੀ ਏਧਰ-ਓਧਰ ਕਿਸੇ ਪਾਸੇ ਹਿੱਲਾਂਗੇ।

**ਤੋਰਿ ਅਰੀਨ ਮਰੋਰਿ ਮਵਾਸਨ;**
**ਮਾਤੇ ਮਤੰਗਨ ਮਾਨ ਮਲੈਂਗੇ॥**

**ਅਰੀਨ** = ਦੁਸ਼ਮਣ ਦੇ ਬਲ ਨੂੰ ਤੋੜ ਦੇਵਾਂਗੇ, **ਮਵਾਸਨ** = ਆਕੀਆਂ ਦੀਆਂ ਗਰਦਨਾਂ ਮਰੋੜ ਦਿਆਂਗੇ ਅਤੇ **ਮਾਤੇ ਮਤੰਗਨ** = ਮਸਤ ਹਾਥੀਆਂ ਦੇ ਮਾਣ ਨੂੰ ਵੀ ਮਲ ਦਿਆਂਗੇ। ਭਾਵ ਵੱਡੇ-ਵੱਡੇ ਸ਼ਕਤੀਸ਼ਾਲੀ ਰਾਜੇ ਹੋਏ ਹਨ ਅਤੇ ਹੋਣਗੇ।

**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ;**
**ਤਿਆਗ ਜਹਾਨੁ ਨਿਦਾਨ ਚਲੈਂਗੇ॥੫॥ ੨੫॥**

ਪਰ **ਸ੍ਰੀ ਪਤਿ** = ਮਾਇਆ ਦੇ ਪਤੀ, **ਸ੍ਰੀ** = ਸ਼੍ਰੋਮਣੀ ਅਕਾਲ ਪੁਰਖ ਦੀ ਕਿਰਪਾ ਤੋਂ ਬਿਨਾਂ, **ਨਿਦਾਨ** = ਅੰਤ ਨੂੰ ਇਸ ਦ੍ਰਿਸ਼ਮਾਨ ਪ੍ਰਪੰਚ ਨੂੰ ਛੱਡ ਕੇ ਚਲੇ ਜਾਣਗੇ।

ਅਗਲੀ ਪਉੜੀ ਵਿਚ ਵੀ ਰਾਜਿਆਂ ਦੀ ਗਰੂਰਤਾ ਦੂਰ ਕਰਨ ਵਾਸਤੇ ਉਪਦੇਸ਼ ਦੇ ਰਹੇ ਹਨ:—

**ਬੀਰ ਅਪਾਰ ਬਡੇ ਬਰਿਆਰ;**
**ਅਬਿਚਾਰਹਿ ਸਾਰ ਕੀ ਧਾਰ ਭਛੱਯਾ॥**

ਐ ਰਾਜਿਓ! ਬੇਅੰਤ ਸੂਰਮੇ ਬਹੁਤ ਵੱਡੇ **ਬਰਿਆਰ** = ਬਲ ਵਾਲੇ ਹੋਏ ਹਨ, ਜਿਹੜੇ **ਅਬਿਚਾਰਹਿ** = ਬਿਨਾਂ ਵਿਚਾਰ ਤੋਂ ਦੁਸ਼ਮਣ ਦੇ ਸਾਹਮਣੇ ਜਾ ਕੇ ਸ਼ਸਤਰਾਂ ਦੀ ਧਾਰ ਨੂੰ **ਭਛੱਯਾ** = ਖਾਂਦੇ ਸਨ, ਭਾਵ ਬਿਨਾਂ ਕਿਸੇ ਡਰ, ਭੈ ਦੇ ਦੁਸ਼ਮਣ ਦੇ ਸਾਹਮਣੇ ਜੂਝਦੇ ਸਨ।

**ਤੋਰਤ ਦੇਸ ਮਲਿੰਦ ਮਵਾਸਨ;**
**ਮਾਤੇ ਗਜਾਨ ਕੇ ਮਾਨ ਮਲੱਯਾ॥**

ਜਿਹੜੇ ਸੂਰਮੇ ਦੁਸ਼ਮਣ ਦੇ ਦੇਸ਼ਾਂ ਨੂੰ ਤੋੜ ਦਿੰਦੇ ਸਨ, ਆਕੀਆਂ ਦੇ ਮਾਣ ਨੂੰ ਵੀ **ਮਲਿੰਦ** = ਮਲ ਸੁੱਟਦੇ ਸਨ ਅਤੇ **ਮਾਤੇ ਗਜਾਨ** = ਮਸਤ ਹਾਥੀਆਂ ਦੇ **ਮਾਨ** = ਹੰਕਾਰ ਨੂੰ **ਮਲੱਯਾ** = ਮਲ ਸੁੱਟਣ ਵਾਲੇ ਸਨ।

## ਗਾੜੇ ਗੜਾਨ ਕੇ ਤੋੜਨਹਾਰ;
## ਸੁ ਬਾਤਨ ਹੀ ਚਕ ਚਾਰ ਲਵੱਯਾ ॥

ਫਿਰ ਬਹੁਤਾ **ਗਾੜੇ ਗੜਾਨ** = ਤਕੜੇ, ਭਾਵ ਮਜ਼ਬੂਤ ਕਿਲ੍ਹਿਆਂ ਨੂੰ ਤੋੜਨ ਵਾਲੇ ਸਨ। **ਸੁ** = ਚੰਗੀ ਤਰ੍ਹਾਂ **ਬਾਤਨ** = ਗੱਲਾਂ ਨਾਲ ਹੀ ਚਾਰੇ ਕੁੰਟਾਂ ਨੂੰ ਲੈਣ ਵਾਲੇ, ਅਥਵਾ :—ਫ਼ਤਹਿ ਕਰਨ ਵਾਲੇ ਸਨ। ਅਥਵਾ :—ਵਰਤਮਾਨ ਵਿਚ ਹੁਣ ਐਹੋ ਜਿਹੇ ਰਾਜੇ ਹਨ, ਪਰ ਉਸ ਵਾਹਿਗੁਰੂ ਦੇ ਦਰ ਦੇ ਭਿਖਾਰੀ ਹੀ ਹਨ।

## ਸਾਹਿਬ ਸ੍ਰੀ ਸਭ ਕੋ ਸਿਰ ਨਾਇਕ;
## ਜਾਚਿਕ ਅਨੇਕ ਸੁ ਏਕ ਦਿਵੱਯਾ ॥੬॥ ੨੬॥

ਉਹ ਵਾਹਿਗੁਰੂ **ਸ੍ਰੀ** = ਸ਼੍ਰੋਮਣੀ **ਸਾਹਿਬ** = ਮਾਲਕ ਹੈ ਅਤੇ ਸਭ ਦੇ ਸਿਰ ਦਾ **ਨਾਇਕ** = ਸੁਆਮੀ ਹੈ, ਭਾਵ ਉਹ ਅਕਾਲ ਪੁਰਖ ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈ। ਅਨੇਕਾਂ ਹੀ ਰਾਜੇ-ਮਹਾਰਾਜੇ ਉਸਦੇ ਦਰ 'ਤੇ ਭਿਖਾਰੀ ਹਨ, ਉਹਨਾਂ ਨੂੰ **ਸੁ** = ਭਲੀ ਪ੍ਰਕਾਰ ਦੇਣ ਵਾਲਾ ਦਾਤਾ ਇਕ ਅਕਾਲ ਪੁਰਖ ਵਾਹਿਗੁਰੂ ਆਪ ਹੀ ਹੈ।

ਅਗਲੇ ਸਵੱਯੇ ਵਿਚ ਹਜ਼ੂਰ ਭਵਿੱਖਬਾਣੀ ਕਰਦੇ ਹਨ ਕਿ ਆਉਣ ਵਾਲਾ ਸਮਾਂ ਅਜਿਹਾ ਹੋਵੇਗਾ :—

## ਦਾਨਵ ਦੇਵ ਫਨਿੰਦ ਨਿਸਾਚਰ;
## ਭੂਤ ਭਵਿੱਖ ਭਵਾਨ ਜਪੈਂਗੇ ॥

**ਦੇਵ** = ਦੇਵਤੇ, **ਦਾਨਵ** = ਦੈਂਤ, **ਫਨਿੰਦ** = ਸੱਪਾਂ ਦੇ ਰਾਜੇ—ਸ਼ੇਸ਼ਨਾਗ, ਬਾਸ਼ਕ ਨਾਗ, ਤੱਛਕ ਨਾਗ, **ਨਿਸਾਚਰ** = ਰਾਖ਼ਸ਼ਸ਼, ਅਥਵਾ :—ਚੋਰ ਤੇ

ਡਾਕੂ ਸਾਰੇ ਹੀ ਭੂਤ, ਭਵਿੱਖ ਅਤੇ ਵਰਤਮਾਨ ਕਾਲ ਵਿਚ ਸਤਿਨਾਮ-ਵਾਹਿਗੁਰੂ ਦਾ ਜਾਪ ਜਪਣਗੇ।

**ਜੀਵ ਜਿਤੇ ਜਲ ਮੈਂ ਥਲ ਮੈ;**
**ਪਲ ਹੀ ਪਲ ਮੈ ਸਭ ਥਾਪ ਥਪੈਗੇ॥**

ਜਿੰਨੇ ਵੀ ਜਲਾਂ-ਥਲਾਂ ਵਿਚ ਅਕਾਲ ਪੁਰਖ ਨੇ ਜੀਵ ਪੈਦਾ ਕੀਤੇ ਹਨ, ਉਹ ਵੀ **ਪਲ ਹੀ ਪਲ** = ਪਲ-ਪਲ ਕਾਲ ਵਿਚ ਸਾਰੇ ਧਿਆਨ ਦੀ ਥਾਪਨਾ ਥਾਪਨਗੇ। ਭਾਵ ਸਭ ਅਕਾਲ ਪੁਰਖ ਦਾ ਧਿਆਨ ਧਾਰਨਗੇ।

**ਪੁੰਨ ਪ੍ਰਤਾਪਨ ਬਾਢ ਜੈਤ ਧੁਨ;**
**ਪਾਪਨ ਕੇ ਬਹੁ ਪੁੰਜ ਖਪੈਗੇ॥**

ਆਉਣ ਵਾਲੇ ਸਮੇਂ ਵਿਚ ਰਾਜੇ ਵੀ ਅਜਿਹੇ ਧਰਮੀ ਹੋਣਗੇ, ਜਿਹੜੇ ਪੁੰਨ ਕਰਿਆ ਕਰਨਗੇ, ਪੁੰਨਾਂ ਦੇ ਪ੍ਰਤਾਪ ਦਾ ਸਦਕਾ, ਉਨ੍ਹਾਂ ਰਾਜਿਆਂ ਦੀ **ਜੈਤ ਧੁਨ** = ਜੈ-ਜੈ ਕਾਰ ਵਾਲੀ ਧੁਨੀ ਵਧੇਗੀ ਅਤੇ ਪਾਪਾਂ ਦੇ ਬਹੁਤੇ **ਪੁੰਜ** = ਅੰਬਾਰ, ਅਥਵਾ :—ਢੇਰ ਨਾਸ ਹੋਣਗੇ।

**ਸਾਧ ਸਮੂਹ ਪ੍ਰਸੰਨ ਫਿਰੈ ਜਗ;**
**ਸੱਤ੍ਰ ਸਭੈ ਅਵਲੋਕ ਚਪੈਗੇ॥੭॥ ੨੭॥**

ਜਿੰਨੇ ਵੀ **ਸਾਧ** = ਸ੍ਰੇਸ਼ਟ ਕਰਨੀ ਵਾਲੇ ਸਾਧੂ-ਮਹਾਤਮਾ ਹੋਣਗੇ, ਉਹ ਸਾਰੇ ਹੀ ਪ੍ਰਸੰਨ ਹੋ ਕੇ ਵਿਚਰਨਗੇ ਅਤੇ ਉਹਨਾਂ ਦਾ ਪ੍ਰਤਾਪ ਦੇਖ-ਦੇਖ ਕੇ ਧਰਮ ਦੇ ਦੋਖੀ **ਚਪੈਗੇ** = ਚਿੜਨਗੇ।

ਅਗਲੇ ਸਵੱਯੇ ਵਿਚ ਪ੍ਰਭੂ ਦੀ ਚਰਨ-ਛੋਹ ਨਾ ਪ੍ਰਾਪਤ ਕਰਨ ਵਾਲਿਆਂ ਦਾ ਹਸ਼ਰ ਬਿਆਨ ਕਰਦੇ ਹਨ :—

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ;**
**ਜੌਨ ਤ੍ਰਿਲੋਕ ਕੋ ਰਾਜੁ ਕਰੈਗੇ॥**

ਹਜ਼ੂਰ ਫ਼ੁਰਮਾਉਂਦੇ ਹਨ, ਮਨੁੱਖ ਅਤੇ ਮਨੁੱਖਾਂ ਦੇ **ਇੰਦ੍ਰ** = ਰਾਜੇ,

ਜਿਹੜੇ **ਗਜਿੰਦ੍ਰ** = ਵੱਡੇ-ਵੱਡੇ ਹਾਥੀਆਂ 'ਤੇ ਚੜ੍ਹਨ ਵਾਲੇ, ਸਭ ਲੋਕਾਂ ਵਿਚ **ਨਰਾਧਪ** = ਚੱਕ੍ਰਵਰਤੀ ਰਾਜੇ ਅਖਵਾਉਂਦੇ ਸਨ ਅਤੇ ਨਾਲ ਹੀ ਜਿਹੜੇ ਇਹ ਆਖਦੇ ਸਨ ਕਿ ਅਸੀਂ ਤ੍ਰਿਲੋਕੀ ਦਾ ਰਾਜ ਕਰਾਂਗੇ ਐਹੋ ਜਿਹੇ ਰਾਵਣ, ਨੌਖ ਵਰਗੇ ਰਾਜੇ ਹੋਏ ਹਨ।

**ਕੋਟਿ ਇਸ੍ਨਾਨ ਗਜਾਦਿਕ ਦਾਨ;**
**ਅਨੇਕ ਸੁਅੰਬਰ ਸਾਜ ਬਰੈਗੇ॥**

ਜਿਹੜੇ ਰਾਜੇ ਧਰਮੀ ਵੀ ਸਦਵਾਉਂਦੇ ਸਨ, ਕਰੋੜਾਂ ਤੀਰਥਾਂ 'ਤੇ ਇਸ਼ਨਾਨ ਕਰਦੇ ਸਨ, ਹਾਥੀ ਘੋੜਿਆਂ ਦਾ ਦਾਨ ਵੀ ਕਰਦੇ ਸਨ ਅਤੇ ਅਨੇਕਾਂ ਹੀ ਰਾਜ-ਘਰਾਣਿਆਂ ਵਿਚ ਸੁਅੰਬਰ ਰਚ-ਰਚ ਕੇ ਰਾਜ ਕੰਨਿਆਂ ਨੂੰ ਵਰਦੇ ਸਨ।

**ਬ੍ਰਹਮ ਮਹੇਸਰ ਬਿਸਨ ਸਚੀਪਤ;**
**ਅੰਤ ਫਸੇ ਜਮ ਫਾਸ ਪਰੈਗੇ॥**

ਬ੍ਰਹਮਾ, ਸ਼ਿਵਜੀ, ਵਿਸ਼ਨੂੰ ਅਤੇ **ਸਚੀਪਤਿ** = ਇੰਦਰ ਵਰਗੇ ਵੱਡੇ-ਵੱਡੇ ਦੇਵਤੇ, ਵਾਹਿਗੁਰੂ ਦੀ ਚਰਨ ਛੋਹ ਤੋਂ ਬਗ਼ੈਰ ਅੰਤ ਨੂੰ ਜਮਾਂ ਦੀ ਫਾਹੀ ਵਿਚ ਫਸੇ ਹਨ ਅਤੇ ਅੱਗੇ ਨੂੰ ਵੀ ਜਮਾਂ ਦੀ ਫਾਹੀ ਵਿਚ ਹੀ ਪੈਣਗੇ। ਭਾਵ ਇਹਨਾਂ ਦੇਵਤਿਆਂ ਨੂੰ ਵੀ ਆਵਾਗਵਨ ਤੋਂ ਛੁਟਕਾਰਾ ਨਹੀਂ ਮਿਲ ਸਕਦਾ।

**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ;**
**ਤੇ ਨਰ ਫੇਰ ਨ ਦੇਹ ਧਰੈਗੇ॥੮॥ ੨੮॥**

ਪਰੰਤੂ ਜਿਹੜੇ ਪੁਰਸ਼ **ਸ੍ਰੀ ਪਤਿ** = ਸੋਭਾ ਦੇ ਮਾਲਕ ਵਾਹਿਗੁਰੂ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਲੈਣਗੇ, ਉਹ ਪੁਰਸ਼ ਫਿਰ ਦੁਬਾਰਾ ਮੁੜ ਕੇ ਕੋਈ ਵੀ ਦੇਹ ਨਹੀਂ ਧਾਰਨਗੇ, ਭਾਵ ਉਹ ਮੁਕਤ ਹੋ ਜਾਣਗੇ, ਉਨ੍ਹਾਂ ਨੂੰ ਚੁਰਾਸੀ ਦਾ ਚੱਕਰ ਨਹੀਂ ਪਵੇਗਾ।

ਅੱਗੇ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਸਭ ਸਾਧਨਾਂ ਦੀ ਨਿਸਫਲਤਾ ਦਰਸਾਉਂਦੇ ਹਨ :—

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ;**
**ਬੈਠਿ ਰਹਿਓ ਬਕ ਧਿਆਨ ਲਗਾਇਓ॥**

ਹਜ਼ੂਰ ਫ਼ੁਰਮਾਉਂਦੇ ਹਨ, ਕੀ ਹੋ ਗਿਆ! ਜੇਕਰ ਦੋਨੋਂ ਨੇਤਰ ਬੰਦ ਕਰਕੇ ਬਗਲੇ ਵਰਗਾ ਧਿਆਨ ਲਗਾ ਕੇ ਬੈਠ ਗਿਆ। ਭਾਵ ਬਗਲ ਸਮਾਧੀ ਲਾ ਕੇ ਪ੍ਰਮੇਸ਼ਰ ਨਹੀਂ ਪ੍ਰਾਪਤ ਹੋ ਸਕਦਾ।

**ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ;**
**ਲੋਕ ਗਇਓ ਪਰਲੋਕ ਗਵਾਇਓ॥**

ਸੱਤਾਂ ਸਮੁੰਦਰਾਂ 'ਤੇ ਇਸ਼ਨਾਨ ਕਰਦਾ ਫਿਰਦਾ ਰਿਹਾ, ਇਹਦੇ ਨਾਲ ਕੁਝ ਵੀ ਪ੍ਰਾਪਤ ਨਾ ਹੋਇਆ, ਬਲਕਿ ਆਹ ਲੋਕ ਤਾਂ ਗਿਆ ਹੀ ਸੀ, ਪਰ ਅਜਿਹਾ ਕਰਨ ਵਾਲੇ ਨੇ ਪ੍ਰਲੋਕ ਵੀ ਗਵਾ ਲਿਆ। ਭਾਵ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਵਿਚ ਸਾਰੇ ਤੀਰਥਾਂ ਦਾ ਫਲ ਹੁੰਦਾ ਮੰਨਿਆ ਹੈ, ਪਰ ਸਤਿਗੁਰੂ ਮਹਾਰਾਜ ਇਹ ਸਮਝਾ ਰਹੇ ਹਨ ਕਿ ਅਜਿਹਾ ਕਰਨ ਨਾਲ ਲੋਕ ਅਤੇ ਪ੍ਰਲੋਕ ਦਾ ਸੁਖ ਵੀ ਚਲਾ ਜਾਂਦਾ ਹੈ।

**ਬਾਸੁ ਕੀਓ ਬਿਖਿਆਨ ਸੋ ਬੈਠ ਕੈ;**
**ਐਸੇ ਹੀ ਐਸੇ ਸੁ ਬੈਸ ਬਿਤਾਇਓ॥**

**ਬਿਖਿਆਨ** = ਪੱਥਰਾਂ, ਅਥਵਾ :—ਪਹਾੜਾਂ ਵਿਚ ਬੈਠ ਕੇ ਵਿਸੇਬਾ ਵੀ ਕਰ ਲਿਆ, ਪਰ ਅਜਿਹਾ ਕਰਨ ਨਾਲ ਵੀ **ਐਸੇ ਹੀ ਐਸੇ** = ਐਵੇਂ-ਜਿਵੇਂ, ਭਾਵ ਵਿਅਰਥ ਹੀ ਆਪਣੀ ਆਯੂ ਨੂੰ ਬਸਰ ਕਰ ਦਿੱਤਾ।

**ਸਾਚੁ ਕਹੌਂ ਸੁਨ ਲੇਹੁ ਸਭੈ;**
**ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥੯॥ ੨੯॥**

ਸੱਚ ਤਾਂ ਇਹ ਹੈ ਜੋ ਅਸੀਂ ਬਿਆਨ ਕਰ ਰਹੇ ਹਾਂ, ਸਾਰੇ ਧਿਆਨ ਨਾਲ ਸੁਣ ਲਉ! ਪੂਰਬੋਕਤ ਸਾਧਨ ਕਰਕੇ ਰੱਬ ਨਹੀਂ ਮਿਲਦਾ, ਸਗੋਂ

ਜਿਸਨੇ ਉਸ ਵਾਹਿਗੁਰੂ ਨਾਲ ਪ੍ਰੇਮ ਕੀਤਾ ਹੈ, ਉਸਨੇ ਹੀ ਉਸ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ।

ਅਗਲੇ ਦਸਵੇਂ ਸਵੱਯੇ ਵਿਚ ਪਖੰਡ ਦਾ ਖੰਡਨ ਕਰਦੇ ਹਨ :—

**ਕਾਹੂ ਲੈ ਪਾਹਨ ਪੂਜ ਧਰਿਓ ਸਿਰੁ;**
**ਕਾਹੂ ਲੈ ਲਿੰਗੁ ਗਰੇ ਲਟਕਾਇਓ ॥**

ਕਿਸੇ ਨੇ **ਪਾਹਨ** = ਪੱਥਰ ਨੂੰ ਲੈ ਕੇ ਸਿਰ ਦਾ ਪੂਜ ਬਣਾ ਕੇ ਰੱਖ ਲਿਆ ਅਤੇ ਕਿਸੇ ਨੇ ਸ਼ਿਵਲਿੰਗ ਹੀ ਲੈ ਕੇ ਆਪਣੇ ਗਲ ਵਿਚ ਲਟਕਾ ਲਿਆ।

**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ;**
**ਕਾਹੂ ਪਛਾਹ ਕੋ ਸੀਸ ਨਿਵਾਇਓ ॥**

ਕਿਸੇ ਵਿਅਕਤੀ ਨੇ ਉਸ ਵਾਹਿਗੁਰੂ ਨੂੰ **ਅਵਾਚੀ** = ਦੱਖਣ ਦਿਸ਼ਾ ਵਿਚ ਸਮਝ ਲਿਆ ਅਤੇ ਕਿਸੇ ਭੁੱਲੜ ਨੇ **ਪਛਾਹ** = ਪੱਛਮ ਵੱਲ ਨੂੰ ਸਿਰ ਝੁਕਾ ਦਿੱਤਾ। ਭਾਵ ਹਿੰਦੂ ਦੱਖਣ ਦੀ ਤਰਫ਼, ਜਗਨਨਾਥ-ਪੁਰੀ ਦੇ ਮੰਦਰ ਵਿਚ ਹਰੀ ਦਾ ਵਾਸਾ ਮੰਨਦੇ ਹਨ ਅਤੇ ਮੁਸਲਮਾਨ ਲੋਕ ਪੱਛਮ ਵੱਲ ਮੱਕੇ ਨੂੰ ਰੱਬ ਦਾ ਘਰ ਸਮਝਦੇ ਹਨ। ਯਥਾ :—

*'ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥'*

[ਪ੍ਰਭਾਤੀ ਕਬੀਰ ਜੀ, ਅੰਗ—੧੩੪੯]

**ਕੋਊ ਬੁਤਾਨ ਕੌ ਪੂਜਤ ਹੈ ਪਸੁ;**
**ਕੋਊ ਮ੍ਰਿਤਾਨ ਕੌ ਪੂਜਨ ਧਾਇਓ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਕੋਈ **ਪਸੁ** = ਪਸ਼ੂ, ਭਾਵ ਅਚੇਤ ਅਤੇ ਮੂਰਖ ਬੰਦੇ, **ਬੁਤਾਨ** = ਮਿੱਟੀ, ਅਥਵਾ:—ਪੱਥਰ ਦੇ, ਅਥਵਾ :—ਕਿਸੇ ਧਾਤ ਦੇ ਬਣੇ ਬੁੱਤਾਂ ਨੂੰ ਹੀ ਪੂਜੀ ਜਾਂਦੇ ਹਨ। ਕਈ **ਮ੍ਰਿਤਾਨ** = ਮੁਰਦਿਆਂ ਨੂੰ ਪੂਜਣ ਵਾਸਤੇ **ਧਾਇਓ** = ਭੱਜੇ ਫਿਰਦੇ ਹਨ। ਭਾਵ ਭੂਤਾਂ-ਪ੍ਰੇਤਾਂ, ਅਥਵਾ:—ਮੜੀਆਂ-ਮਸਾਣੀਆਂ ਨੂੰ ਹੀ ਮੰਨਦੇ-ਪੂਜਦੇ ਹਨ।

**ਕੂਰ ਕ੍ਰਿਆ ਉਰਝਿਓ ਸਭ ਹੀ ਜਗੁ;**
**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥***

ਹਜ਼ੂਰ ਫ਼ੁਰਮਾਉਂਦੇ ਹਨ, ਸਾਰਾ ਸੰਸਾਰ ਹੀ ਪੂਰਬੋਕਤ **ਕੂਰ** = ਝੂਠੀ ਕਰਮ ਕਿਰਿਆ ਵਿਚ **ਉਰਝਿਓ** = ਫਸਿਆ ਨਜ਼ਰ ਆ ਰਿਹਾ ਹੈ। ਕਿਉਂਕਿ ਜਿੰਨੇ ਵੀ ਪਿੱਛੇ ਧਰਮ-ਕਰਮ ਗਿਣੇ ਹਨ, ਉਹ ਸਾਰੇ ਅੰਧ-ਵਿਸ਼ਵਾਸ਼ ਅਤੇ ਪਖੰਡ ਨਾਲ ਸਬੰਧਤ ਹਨ, ਇਸੇ ਲਈ ਚੋਜੀ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਅਜਿਹੇ ਕਰਮ-ਕਿਰਿਆ ਕਰਨ ਵਾਲਿਆਂ ਨੇ **ਸ੍ਰੀ ਭਗਵਾਨ** = ਸ਼੍ਰੋਮਣੀ ਅਕਾਲ ਪੁਰਖ ਦਾ ਕੋਈ ਭੇਤ ਨਹੀਂ ਪ੍ਰਾਪਤ ਕੀਤਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥



* ਦਸਮ, ਅੰਗ—੧੩ ਤੋਂ ੧੫ ਤੱਕ।

ੴ ਸਤਿਗੁਰ ਪ੍ਰਸਾਦਿ ॥

# ਚੌਪਈ ਸਾਹਿਬ

**ਉਥਾਨਕਾ :** ਇਹ ਬਾਣੀ ਨਿਤਨੇਮ ਦੀਆਂ ਬਾਣੀਆਂ ਵਿੱਚੋਂ ਚੌਥੇ ਨੰਬਰ 'ਤੇ ਹੈ। ਇਹ ਬਾਣੀ ਦਸਮ ਗ੍ਰੰਥ ਵਿਖੇ ਪਖਿਆਨ ਚਰਿੱਤ੍ਰਾਂ ਦੇ ਅੰਤ੍ਹਲੇ ਭਾਗ ਵਿਚ ਲਿਖੀ ਹੋਈ ਹੈ। ਇਸ ਬਾਣੀ ਦਾ ਵਿਸ਼ਾ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਅਤੇ ਸ੍ਵੈ ਰੱਖਿਆ ਹੈ। ਇਸ ਚੌਪਈ ਸਾਹਿਬ ਨੂੰ ਨਿਤਨੇਮ ਵਿਚ ਸ਼ਾਮਲ ਕਰਨਾ ਇਸ ਲਈ ਵੀ ਮਹੱਤਵਪੂਰਨ ਹੈ ਕਿ ਕੁਝ ਤਰਕਵਾਦੀ ਜੋ ਪਖਿਆਨ ਚਰਿੱਤ੍ਰਾਂ 'ਤੇ ਕਈ ਤਰ੍ਹਾਂ ਦੇ ਕਿੰਤੂ-ਪ੍ਰੰਤੂ ਕਰਦੇ ਹਨ ਕਿ ਇਹ ਪਖਿਆਨ ਚਰਿੱਤ੍ਰ ਕਲਗੀਧਰ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਕਿਵੇਂ ਹੋ ਸਕਦੀ ਹੈ ? ਜਿਨ੍ਹਾਂ ਵਿਚ ਅਸ਼ਲੀਲ ਭਾਸ਼ਾ ਵਿਚ ਆਖੇਪ ਪ੍ਰਸੰਗ ਲਿਖੇ ਹੋਏ ਹਨ। ਪਰੰਤੂ ਕਲਗੀਧਰ ਪਾਤਿਸ਼ਾਹ ਨੇ ਰਹਰਾਸਿ ਸਾਹਿਬ ਜੀ ਦੇ ਪਾਠ ਅੰਦਰ ਅਤੇ ਨਿਤਨੇਮ ਦੀਆਂ ਬਾਣੀਆਂ ਵਿਚ ਵਿਸ਼ੇਸ਼ ਦਰਜਾ ਦੇ ਕੇ ਤਰਕਵਾਦੀਆਂ ਦੀ ਤਰਕ ਦਾ ਪਰਦਾ ਪਹਿਲਾਂ ਹੀ ਫ਼ਾਸ਼ ਕਰ ਦਿੱਤਾ ਹੈ। ਇਹ ਬਾਣੀ ਕਲਗੀਧਰ ਪਾਤਿਸ਼ਾਹ ਦੀ ਇਕ ਵਿਸ਼ੇਸ਼ ਰਚਨਾ ਹੈ ਅਤੇ ਇਸਦਾ ਰਚਨਾ ਕਾਲ ੧੭੫੩ ਬਿਕ੍ਰਮੀ ਸੰਮਤ ਬਣਦਾ ਹੈ। ਜਿਵੇਂ ਕਿ ਚੌਪਈ ਦੇ ਅਖ਼ੀਰ 'ਤੇ ਸਤਿਗੁਰੂ ਜੀ ਨੇ ਆਪ ਜ਼ਿਕਰ ਕੀਤਾ ਹੈ :—

*'ਸੰਬਤ ਸੱਤ੍ਰਹ ਸਹਸ ਭਣਿੱਜੈ ॥*
*ਅਰਧ ਸਹਸ ਫੁਨਿ ਤੀਨਿ ਕਹਿੱਜੈ ॥*
*ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ॥*
*ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ ॥੨੯॥'*

[ਦਸਮ, ਅੰਗ—੧੩੮੮]

ਇਸ ਬਾਣੀ ਦਾ ਸਿਰਜਨ ਅਸਥਾਨ ਸਤਲੁਜ ਦਾ ਕਿਨਾਰਾ ਅਤੇ ਇਕ ਪਹਾੜੀ ਦਾ ਉੱਚਾ ਟਿੱਲਾ ਹੈ, ਜਿੱਥੇ ਕਿ ਅੱਜ-ਕੱਲ੍ਹ ਗੁਰਦੁਆਰਾ

ਬਿਭੌਰ ਸਾਹਿਬ ਸਥਿਤ ਹੈ। ਉਸ ਥਾਂ 'ਤੇ ਇਹ ਬਾਣੀ ਉਚਾਰਨ ਕੀਤੀ ਗਈ ਹੈ।

## ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਉਹ ਪ੍ਰਭੂ **੧** = ਅਦ੍ਵੈਤ ਸਰੂਪ ਹੈ, **ੴ** = ਸਾਰਿਆਂ ਦਾ ਪ੍ਰਕਾਸ਼ਕ, **ਸ੍ਰੀ** = ਸ਼੍ਰੋਮਣੀ, **ਵਾਹਿਗੁਰੂ** = ਵਿਸਮਾਦ ਅਤੇ ਚੇਤਨ ਸਰੂਪ ਅਕਾਲ ਪੁਰਖ **ਜੀ ਕੀ** = ਜੀ ਦੀ ਸਦਾ ਹੀ **ਫਤਹ** = ਜਿੱਤ ਹੈ।

## ਪਾਤਸਾਹੀ ੧੦ ॥

ਇਹ ਬਾਣੀ ਦਸਵੇਂ ਪਾਤਿਸ਼ਾਹ ਜੀ ਦੀ ਰਚਨਾ ਹੈ। ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਮਹੱਲੇ ਦਾ ਜ਼ਿਕਰ ਆਉਂਦਾ ਹੈ, ਦਸਮ ਬਾਣੀ ਵਿਚ 'ਪਾਤਿਸ਼ਾਹੀ ੧੦' ਸ਼ਬਦ ਆਉਂਦਾ ਹੈ।

## ਕਬਯੋ ਬਾਚ ਬੇਨਤੀ॥

ਇਹ ਚੌਪਈ ਸਾਹਿਬ ਬਾਣੀ ਕਲਗੀਧਰ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਕਵੀ ਬਿਆਨ ਕਰਕੇ, ਆਪਣੇ ਵੱਲੋਂ ਅਕਾਲ ਪੁਰਖ ਦੇ ਸਨਮੁਖ ਬੇਨਤੀ ਦੇ ਰੂਪ ਵਿਚ ਉਚਾਰਨ ਕੀਤੀ ਹੈ।

## ਚੌਪਈ॥

ਚੌਪਈ ਪਿੰਗਲ ਅਨੁਸਾਰ ਇਕ ਛੰਦ ਦਾ ਵਾਚਕ ਹੈ। ਜਿਸਦੇ ਚਾਰ-ਚਾਰ ਚਰਨ ਭਾਵ ਪੰਗਤੀਆਂ ਹੁੰਦੀਆਂ ਹਨ। ਇਹ ਇਕ ਮਾਤਰਿਕ ਛੰਦ ਹੈ। ਜਿਸਦੇ ਇਕ ਚਰਨ ਵਿਚ ਪੰਦਰਾਂ, ਅਥਵਾ:—ਸੋਲਾਂ ਮਾਤਰਾਂ ਹੁੰਦੀਆਂ ਹਨ।

## ਹਮਰੀ ਕਰੋ ਹਾਥ ਦੈ ਰੱਛਾ॥
## ਪੂਰਨ ਹੋਇ ਚਿੱਤ ਕੀ ਇੱਛਾ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਅਕਾਲ ਪੁਰਖ ਵਾਹਿਗੁਰੂ ! ਸਾਡੇ ਉੱਪਰ

ਮਿਹਰ ਭਰਿਆ ਕਿਰਪਾ ਦਾ ਹੱਥ ਦੇ ਕੇ ਰੱਖਿਆ ਕਰੋ ਅਤੇ ਸਾਡੇ ਚਿੱਤ ਦੀ ਇੱਛਾ ਵੀ ਪੂਰੀ ਕਰੋ ਜਿਸ ਬਾਰੇ ਅੱਗੇ ਜ਼ਿਕਰ ਕਰਦੇ ਹਨ :—

**ਤਵ ਚਰਨਨ ਮਨ ਰਹੈ ਹਮਾਰਾ ॥**
**ਅਪਨਾ ਜਾਨ ਕਰੋ ਪ੍ਰਤਿਪਾਰਾ ॥੧॥**

ਹੇ ਵਾਹਿਗੁਰੂ ! ਸਾਡਾ ਮਨ ਆਪ ਜੀ ਦੇ ਚਰਨਾਂ ਵਿਚ ਜੁੜਿਆ ਰਹੇ ਅਤੇ ਮੈਨੂੰ ਆਪਣਾ ਅਦਨਾਂ ਜਿਹਾ ਸੇਵਕ ਜਾਣ ਕੇ ਮੇਰੀ ਪਾਲਣਾ ਪੋਸਣਾ ਵੀ ਕਰੋ।

**ਹਮਰੇ ਦੁਸਟ ਸਭੈ ਤੁਮ ਘਾਵਹੁ ॥**
**ਆਪੁ ਹਾਥ ਦੈ ਮੋਹਿ ਬਚਾਵਹੁ ॥**

ਸਾਡੇ **ਦੁਸਟ** = ਅੰਦਰੂਨੀ ਅਤੇ ਬਹਿਰੂਨੀ ਸਾਰੇ ਹੀ ਦੁਸ਼ਮਣਾਂ ਨੂੰ ਆਪ ਨਾਸ ਕਰ ਦੇਵੋ ਅਤੇ ਇਸ ਨਿਮਾਣੇ ਸੇਵਕ ਨੂੰ ਆਪ ਕਿਰਪਾ ਦਾ ਹੱਥ ਦੇ ਕੇ ਦੁਸ਼ਮਣਾਂ ਦੇ ਸਾਰੇ ਹਮਲਿਆਂ ਤੋਂ ਬਚਾ ਲਉ।

**ਸੁਖੀ ਬਸੈ ਮੋਰੋ ਪਰਿਵਾਰਾ ॥**
**ਸੇਵਕਿ ਸਿੱਖ੍ਯ ਸਭੈ ਕਰਤਾਰਾ ॥੨॥**

ਮੇਰਾ ਸਾਰਾ ਪਰਿਵਾਰ ਸੁਖੀ ਵੱਸੇ। ਕਿਹੜਾ ਪਰਿਵਾਰ ? ਹੇ ਸਿਰਜਣਹਾਰ ਵਾਹਿਗੁਰੂ ! ਜਿੰਨੇ ਵੀ ਗੁਰੂ-ਘਰ ਦੇ ਸਿੱਖ ਸੇਵਕ ਹਨ, ਉਹ ਸਾਰਾ ਮੇਰਾ ਹੀ ਪਰਿਵਾਰ ਹੈ। ਭਾਵ ਨਾਦੀ ਅਤੇ ਬਿੰਦੀ ਪਰਿਵਾਰ ਦੋਹਾਂ ਲਈ ਹੀ ਇਹ ਦੁਆ ਕੀਤੀ ਹੈ।

**ਮੋ ਰੱਛਾ ਨਿਜੁ ਕਰ ਦੈ ਕਰਿਯੈ ॥**
**ਸਭ ਬੈਰਿਨ ਕੌ ਆਜ ਸੰਘਰਿਯੈ ॥**

ਹੇ ਵਾਹਿਗੁਰੂ ! ਆਪਣੀ ਕਿਰਪਾ ਦਾ ਹੱਥ ਦੇ ਕੇ ਮੇਰੀ ਹਮੇਸ਼ਾਂ ਰੱਖਿਆ ਕਰੋ ਅਤੇ ਸਾਰੇ ਹੀ ਗੁਰੂ-ਘਰ ਦੇ ਦੁਸ਼ਮਣਾਂ ਨੂੰ ਅੱਜ ਹੀ, ਭਾਵ ਛੇਤੀ ਨਾਸ ਕਰ ਦਿਉ।

**ਪੂਰਨ ਹੋਇ ਹਮਾਰੀ ਆਸਾ ॥**
**ਤੋਰਿ ਭਜਨ ਕੀ ਰਹੈ ਪਯਾਸਾ ॥੩॥**

ਸਾਡੀ ਇਹ ਆਸਾ ਵੀ ਪੂਰੀ ਹੋਵੇ ਕਿ ਮੇਰਾ ਮਨ ਤੈਨੂੰ ਛੱਡ ਕੇ ਕਿਸੇ ਹੋਰ ਪਾਸੇ ਨਾ ਜਾਵੇ ਅਤੇ ਤੇਰੇ ਭਜਨ ਦੀ, ਭਾਵ ਨਾਮ-ਸਿਮਰਨ ਦੀ **ਪਯਾਸਾ** = ਤ੍ਰਾਂਘ (ਤੀਬਰ ਸਿੱਕ) ਹਮੇਸ਼ਾਂ ਬਣੀ ਰਹੇ।

**ਤੁਮਹਿ ਛਾਡਿ ਕੋਈ ਅਵਰ ਨ ਧਯਾਊਂ ॥**
**ਜੋ ਬਰ ਚਾਹੌਂ ਸੁ ਤੁਮ ਤੇ ਪਾਊਂ ॥**

ਨਿਸ਼ਚਾ ਏਨਾ ਅਡੋਲ ਹੋਵੇ ਕਿ ਤੈਨੂੰ ਛੱਡ ਕੇ ਕਿਸੇ ਹੋਰ ਦੇਵੀ ਦੇਵਤੇ ਨੂੰ ਨਾ ਧਿਆਵਾਂ ਅਤੇ ਜੋ ਵੀ ਕਿਸੇ ਵਰਦਾਨ ਦੀ ਇੱਛਾ ਪੈਦਾ ਹੋਵੇ, ਉਹ ਮੈਂ ਆਪ ਜੀ ਪਾਸੋਂ ਹੀ ਪ੍ਰਾਪਤ ਕਰਾਂ।

ਹਜ਼ੂਰ ਅਕਾਲ ਪੁਰਖ ਦੇ ਸਨਮੁਖ ਇਹ ਵੀ ਅਰਦਾਸ ਕਰਦੇ ਹਨ :—

**ਸੇਵਕ ਸਿੱਖਯ ਹਮਾਰੇ ਤਾਰਿਯਹਿ ॥**
**ਚੁਨਿ ਚੁਨਿ ਸੱਤ੍ਰੁ ਹਮਾਰੇ ਮਾਰਿਯਹਿ ॥੪॥**

ਹੇ ਵਾਹਿਗੁਰੂ! ਜਿੰਨੇ ਵੀ ਗੁਰੂ-ਘਰ ਦੇ ਸਿਖ ਸੇਵਕ ਹਨ, ਭਾਵ ਸਿੱਖਿਆ ਧਾਰਨ ਕਰਨ ਵਾਲੇ ਅਤੇ ਸੇਵਾ ਕਰਨ ਵਾਲੇ, ਸਾਰੇ ਹੀ ਗੁਰਸਿੱਖ ਮਾਈ-ਭਾਈ, ਆਪਣੇ ਜਾਣ ਕੇ ਭਵਸਾਗਰ ਤੋਂ ਪਾਰ ਕਰ ਦਿਉ ਅਤੇ ਸਾਡੇ ਦੁਸ਼ਮਣਾਂ ਨੂੰ ਚੁਨ-ਚੁਨ ਕੇ ਨਾਸ ਕਰੋ।

**ਆਪੁ ਹਾਥ ਦੈ ਮੁਝੈ ਉਬਰਿਯੈ ॥**
**ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥**

ਹੇ ਅਕਾਲ ਪੁਰਖ ਵਾਹਿਗੁਰੂ! ਆਪ ਕਿਰਪਾ ਦਾ ਹੱਥ ਦੇ ਕੇ ਮੈਨੂੰ ਸਾਰੇ ਪੱਖਾਂ ਤੋਂ ਬਚਾ ਲਉ, ਅਤੇ ਮੌਤ ਵਾਲੇ ਸਮੇਂ ਦੇ ਡਰ, ਭੈ ਨੂੰ ਨਾਸ ਕਰ ਦਿਉ। ਭਾਵ ਮੌਤ ਦੇ ਸਮੇਂ ਤੋਂ ਹਰ ਕੋਈ ਡਰਦਾ ਹੈ, ਇਹ ਮਰਨ ਕਾਲ ਦਾ ਡਰ ਵੀ ਨਾਸ ਕਰ ਦਿਉ।

**ਹੂਜੋ ਸਦਾ ਹਮਾਰੇ ਪੱਛਾ॥**
**ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੫॥**

ਹੇ ਸ੍ਰੀ ਸਾਹਿਬ ਜੀ ਦੇ ਨਿਸ਼ਾਨ ਵਾਲੇ ਸ਼੍ਰੋਮਣੀ ਅਕਾਲ ਪੁਰਖ! ਆਪ ਜੀ ਹਮੇਸ਼ਾਂ ਸਾਡੇ ਪੱਖ 'ਤੇ ਹੋਵੋ ਅਤੇ ਨਾਲ ਹੀ ਹਰ ਤਰ੍ਹਾਂ ਦੇ ਦੁਸ਼ਮਣਾਂ ਤੋਂ ਸਾਡੀ ਰੱਖਿਆ ਕਰੋ।

**ਰਾਖਿ ਲੇਹੁ ਮੁਹਿ ਰਾਖਨਹਾਰੇ॥**
**ਸਾਹਿਬ ਸੰਤ ਸਹਾਇ ਪਯਾਰੇ॥**

ਹੇ ਰੱਖਣ ਵਾਲੇ ਅਤੇ ਸੰਤਾਂ ਦੇ ਸਹਾਈ ਪਿਆਰੇ ਪ੍ਰਭੂ, ਅਕਾਲ ਪੁਰਖ! ਆਪ ਕਿਰਪਾ ਕਰੋ ਮੈਨੂੰ ਨਿਮਾਣੇ ਸੇਵਕ ਨੂੰ ਰੱਖ ਲਉ।

**ਦੀਨ ਬੰਧੁ ਦੁਸਟਨ ਕੇ ਹੰਤਾ॥**
**ਤੁਮ ਹੋ ਪੁਰੀ ਚਤੁਰ ਦਸ ਕੰਤਾ॥੬॥**

ਹੇ ਵਾਹਿਗੁਰੂ ਜੀ! ਤੁਸੀਂ ਗ਼ਰੀਬਾਂ ਅਤੇ ਨਚੀਜਾਂ ਦੇ ਸਬੰਧੀ ਹੋ, ਫਿਰ ਦੁਸ਼ਟਾਂ ਦਾ ਵੀ ਨਾਸ ਕਰਨ ਵਾਲੇ ਹੋ। ਤੁਸੀਂ ਚੌਦਾਂ ਪੁਰੀਆਂ ਦੇ, ਭਾਵ ਸਾਰੇ ਬ੍ਰਹਿਮੰਡ ਦੇ ਮਾਲਕ ਹੋ।

ਅੱਗੇ ਕਾਲ ਸ਼ਬਦ ਦੁਆਰਾ ਅਕਾਲ ਪੁਰਖ ਦੀ ਸਮਰੱਥਾ ਦਾ ਜ਼ਿਕਰ ਕਰਦੇ ਹਨ :—

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ॥**
**ਸਕਲ ਕਾਲ ਕਾ ਕਿਯਾ ਤਮਾਸਾ॥੭॥**

**ਕਾਲ** = ਅਕਾਲ ਪੁਰਖ ਦੀ ਆਗਿਆ ਪਾ ਕੇ ਬ੍ਰਹਮਾ ਨੇ **ਬਪੁ** = ਸਰੀਰ ਧਾਰਨ ਕੀਤਾ ਅਤੇ ਅਕਾਲ ਪੁਰਖ ਦੀ ਹੀ ਆਗਿਆ ਪਾ ਕੇ ਸ਼ਿਵਜੀ **ਅਵਤਰਾ** = ਪ੍ਰਗਟ ਹੋਇਆ ਹੈ। ਅਥਵਾ :—**ਕਾਲ** = ਸਮਾਂ ਪਾ

ਕੇ, ਅਥਵਾ:—ਵਾਹਿਗੁਰੂ ਦੀ ਆਗਿਆ ਪਾ ਕੇ, ਅਥਵਾ:—ਪ੍ਰਭੂ ਨੇ ਸ਼ਕਤੀ ਸਪੰਨ ਹੋ ਕੇ ਵਿਸ਼ਨੂੰ ਨੂੰ **ਪ੍ਰਕਾਸਾ** = ਪ੍ਰਗਟ ਕੀਤਾ ਹੈ। ਜਿਤਨਾ ਵੀ ਇਹ ਕੁਦਰਤ ਦਾ **ਤਮਾਸਾ** = ਸੰਸਾਰ ਦਾ ਨਾਟਕ ਵੇਖ ਰਹੇ ਹਾਂ, ਇਹ ਸਾਰਾ ਹੀ ਉਸ ਅਕਾਲ ਪੁਰਖ ਦਾ ਪੈਦਾ ਕੀਤਾ ਹੋਇਆ ਹੈ।

**ਜਵਨ ਕਾਲ ਜੋਗੀ ਸਿਵ ਕੀਓ।**
**ਬੇਦ ਰਾਜ ਬ੍ਰਹਮਾ ਜੂ ਥੀਓ।**

ਜਿਸ ਅਕਾਲ ਪੁਰਖ ਨੇ ਸ਼ਿਵਜੀ ਨੂੰ ਜੋਗੀ ਬਣਾ ਦਿੱਤਾ ਅਤੇ ਬ੍ਰਹਮਾ ਜੀ ਵੇਦਾਂ ਦੇ ਰਾਜੇ ਬਣ ਗਏ। ਭਾਵ ਸ਼ਿਵਜੀ ਨੂੰ ਜੋਗ ਸਾਧਨਾਂ ਵਿਚ ਲਾ ਦਿੱਤਾ ਅਤੇ ਬ੍ਰਹਮਾ ਨੂੰ ਚਾਰ ਵੇਦਾਂ ਦਾ ਬਕਤਾ ਬਣਾ ਦਿੱਤਾ।

**ਜਵਨ ਕਾਲ ਸਭ ਲੋਕ ਸਵਾਰਾ॥**
**ਨਮਸਕਾਰ ਹੈ ਤਾਹਿ ਹਮਾਰਾ॥੮॥**

ਜਿਸ ਕਾਲ ਨੇ ਸਾਰੇ **ਲੋਕ** = ਭਵਨਾਂ, ਅਥਵਾ :—ਬ੍ਰਹਮੰਡ ਨੂੰ **ਸਵਾਰਾ** = ਸਵਾਰਿਆ, ਭਾਵ ਬਣਾਇਆ ਹੈ, ਉਹ ਸਿਰਜਣਹਾਰ ਨੂੰ ਸਾਡੀ ਨਮਸਕਾਰ ਹੈ।

**ਜਵਨ ਕਾਲ ਸਭ ਜਗਤ ਬਨਾਯੋ॥**
**ਦੇਵ ਦੈਤ ਜੱਛਨ ਉਪਜਾਯੋ॥**

ਜਿਸ **ਕਾਲ** = ਭਗਵਾਨ ਨੇ ਸਾਰੇ ਸੰਸਾਰ ਨੂੰ ਆਪ ਬਣਾਇਆ ਹੈ। **ਦੇਵ** = ਦੇਵਤੇ, ਦੈਂਤ ਅਤੇ ਜੱਛਾਂ ਨੂੰ ਪੈਦਾ ਕੀਤਾ। ਭਾਵ ਤ੍ਰਿਗੁਣੀ ਸੰਸਾਰ ਉਸ ਪ੍ਰਮੇਸ਼ਰ ਨੇ ਆਪ ਹੀ ਪੈਦਾ ਕੀਤਾ ਹੈ।

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥੯॥**

ਸ੍ਰਿਸ਼ਟੀ ਦੇ ਸਿਰਜਣ ਕਾਲ ਤੋਂ ਲੈ ਕੇ **ਅੰਤ** = ਨਾਸ ਹੋਣ ਤੱਕ ਜੋ ਇੱਕੋ ਹੀ **ਅਵਤਾਰਾ** = ਪ੍ਰਗਟ ਰਹਿਣ ਵਾਲਾ ਹੈ। ਭਾਵ ਜਿਹੜਾ ਨਾ

ਕਦੇ ਪੈਦਾ ਹੁੰਦਾ ਹੈ ਅਤੇ ਨਾ ਹੀ ਸਮਾਪਤ ਹੁੰਦਾ ਹੈ। ਉਹੀ ਅਕ ਸਰੂਪ ਵਾਹਿਗੁਰੂ, ਸਾਡਾ **ਗੁਰੂ** = ਧਾਰਮਿਕ ਰਹਿਨੁਮਾ ਸਮਝੋ।

**ਨਮਸਕਾਰ ਤਿਸਹੀਂ ਕੋ ਹਮਾਰੀ॥**
**ਸਕਲ ਪ੍ਰਜਾ ਜਿਨ ਆਪ ਸਵਾਰੀ॥**

ਸਾਡੀ ਉਸੇ ਹੀ ਅਕਾਲ ਪੁਰਖ ਨੂੰ ਨਮਸਕਾਰ ਹੈ, ਜਿਸਨੇ ਸਾਰ **ਪ੍ਰਜਾ** = ਸ੍ਰਿਸ਼ਟੀ ਆਪ ਬਣਾਈ ਹੈ। ਭਾਵ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ ਕਰਤਾਰ ਨੂੰ ਸਾਡੀ ਨਮਸਕਾਰ ਹੈ।

**ਸਿਵਕਨ ਕੋ ਸਵ ਗੁਨ ਸੁਖ ਦੀਯੋ॥**
**ਸਤ੍ਰਨ ਕੋ ਪਲ ਮੋ ਬਧ ਕੀਯੋ॥੧੦॥**

ਜਿਸਨੇ ਆਪਣੇ ਸੇਵਕਾਂ ਨੂੰ **ਸਵ ਗੁਨ** = ਸੌ ਗੁਣਾਂ, ਭਾਵ ਬਹੁਤਾ ਸੁਖ ਬਖ਼ਸ਼ਿਸ਼ ਕੀਤਾ ਹੈ। ਅਥਵਾ :—**ਸਿਵਗੁਨ** = ਕਲਿਆਣ ਸਰੂਪ ਦੇ **ਗੁਨ** = ਗਿਆਨ ਦੇ ਸੁਖ ਨੂੰ ਬਖ਼ਸ਼ਿਸ਼ ਕੀਤਾ ਹੈ ਅਤੇ ਫਿਰ ਜਿਸ ਅਕਾਲ ਪੁਰਖ ਨੇ ਵੈਰੀਆਂ ਨੂੰ ਇਕ ਪਲ ਦੇ ਵਿਚ ਹੀ ਨਾਸ ਕਰ ਦਿੱਤਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ॥**
**ਭਲੇ ਬੁਰੇ ਕੀ ਪੀਰ ਪਛਾਨਤ॥**

ਉਹ ਅਕਾਲ ਪੁਰਖ ਘਟਾਂ-ਘਟਾਂ ਦੇ, ਭਾਵ ਜੀਵਾਂ ਦੇ ਦਿਲਾਂ ਦੀ ਅੰਦਰਲੀ ਸਾਰੀ ਗੱਲ ਜਾਣਦਾ ਹੈ ਅਤੇ ਚੰਗੇ-ਮਾੜੇ ਸਾਰਿਆਂ ਦੀ **ਪੀਰ** = ਪੀੜ, ਭਾਵ ਤਕਲੀਫ ਨੂੰ ਚੰਗੀ ਤਰ੍ਹਾਂ ਪਛਾਣਦਾ ਹੈ।

**ਚੀਟੀ ਤੇ ਕੁੰਚਰ ਅਸਥੂਲਾ॥**
**ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥੧੧॥**

**ਚੀਟੀ** = ਕੀੜੀ ਤੋਂ ਲੈ ਕੇ **ਕੁੰਚਰ** = ਹਾਥੀ ਤਕ ਜਿੰਨੇ ਸੂਖਮ-ਅਸਥੂਲ ਛੋਟੇ-ਵੱਡੇ ਜੀਵ ਹਨ। ਸਭ ਦੇ ਉੱਪਰ ਕਿਰਪਾ-ਦ੍ਰਿਸ਼ਟੀ ਕਰਕੇ **ਫੂਲ** = ਪ੍ਰਸੰਨ ਹੋ ਰਿਹਾ ਹੈ।

**ਸੰਤਨ ਦੂਖ ਪਾਏ ਤੇ ਦੁਖੀ॥**
**ਸੁਖ ਪਾਏ ਸਾਧਨ ਕੇ ਸੁਖੀ॥**

ਪ੍ਰਮੇਸ਼ਰ ਦਾ ਅਜਿਹਾ ਸੁਭਾਅ ਹੈ ਕਿ ਸੁਆਸ-ਸੁਆਸ ਨਾਮ ਜਪਣ ਵਾਲੇ ਸੰਤਾਂ-ਮਹਾਂਪੁਰਸ਼ਾਂ ਦੇ ਦੁਖ ਪਾਉਣ ਤੋਂ ਪ੍ਰਮੇਸ਼ਰ ਦਾ ਮਨ ਵੀ ਦੁਖੀ ਹੋ ਜਾਂਦਾ ਹੈ ਅਤੇ **ਸਾਧਨ** = ਤਨ-ਮਨ ਦੀ ਸਾਧਨਾ ਕਰਨ ਵਾਲੇ ਮਹਾਂਪੁਰਖਾਂ ਦੇ ਸੁਖ ਪਾਉਣ ਤੋਂ ਪ੍ਰਮੇਸ਼ਰ ਦਾ ਮਨ ਵੀ ਸੁਖੀ ਹੋ ਜਾਂਦਾ ਹੈ।

**ਏਕ ਏਕ ਕੀ ਪੀਰ ਪਛਾਨੈ॥**
**ਘਟ ਘਟ ਕੇ ਪਟ ਪਟ ਕੀ ਜਾਨੈ॥੧੨॥**

ਉਹ ਪ੍ਰਮੇਸ਼ਰ ਇਕ-ਇਕ ਜੀਵ ਦੀ ਹਰ **ਪੀਰ** = ਤਕਲੀਫ਼ ਨੂੰ ਪਛਾਣਦਾ ਹੈ। ਹਰ ਜੀਵ ਦੇ ਸਰੀਰ ਦੀ ਅਤੇ **ਪਟ** = ਪਰਦੇ, ਭਾਵ ਦਿਲ ਦੀ ਗੁਪਤ ਗੱਲ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹੈ।

**ਜਬ ਉਦਕਰਖ ਕਰਾ ਕਰਤਾਰਾ॥**
**ਪ੍ਰਜਾ ਧਰਤ ਤਬ ਦੇਹ ਅਪਾਰਾ॥**

ਉਹ ਸਿਰਜਣਹਾਰ ਵਾਹਿਗੁਰੂ ਜਦੋਂ **ਉਦਕਰਖ** = ਸ੍ਰਿਸ਼ਟੀ ਨੂੰ ਪੈਦਾ ਕਰਨ ਦਾ ਸੰਕਲਪ ਕਰਦਾ ਹੈ, ਉਸ ਵੇਲੇ **ਅਪਾਰਾ** = ਬੇਅੰਤ ਸ੍ਰਿਸ਼ਟੀ ਸਰੀਰ ਧਾਰਨ ਕਰ ਲੈਂਦੀ ਹੈ। ਅਥਵਾ:—**ਉਦਕਰਖ** = ਜਦੋਂ ਉੱਪਰ ਸਾਹ ਖਿੱਚਦਾ ਹੈ, ਤਾਂ ਉਸ ਵੇਲੇ ਸਾਰੀ ਸ੍ਰਿਸ਼ਟੀ, ਰੂਪ ਧਾਰਨ ਕਰ ਲੈਂਦੀ ਹੈ।

**ਜਬ ਆਕਰਖ ਕਰਤ ਹੋ ਕਬਹੂੰ॥**
**ਤੁਮ ਮੈਂ ਮਿਲਤ ਦੇਹ ਧਰ ਸਭਹੂੰ॥੧੩॥**

ਜਦੋਂ ਕਦੇ **ਆਕਰਖ** = ਸ੍ਰਿਸ਼ਟੀ ਨੂੰ ਸਮੇਟਨ ਦਾ ਸੰਕਲਪ ਕਰਦਾ ਹੈ, ਅਥਵਾ :—ਹੇ ਵਾਹਿਗੁਰੂ! ਜਦੋਂ ਤੁਸੀਂ ਆਪਣਾ ਸਾਹ ਹੇਠਾਂ ਨੂੰ ਖਿੱਚਦੇ ਹੋ, ਉਸ ਵੇਲੇ ਜਿੰਨੇ ਹੀ **ਦੇਹ ਧਰ** = ਸਰੀਰਧਾਰੀ ਜੀਵ ਹਨ, ਸਭ ਤੁਹਾਡੇ ਵਿਚ ਮਿਲ ਜਾਂਦੇ ਹਨ।

**ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥**
**ਆਪੁ ਆਪਨੀ ਬੂਝਿ ਉਚਾਰੈ ॥**

ਆਪ ਜੀ ਦੀ ਬਣਾਈ ਹੋਈ ਸਾਰੀ ਸ੍ਰਿਸ਼ਟੀ ਦੇ ਜੀਵ ਜਿੰਨੇ ਵੀ **ਬਦਨ** = ਮੁਖ ਧਾਰਨ ਕਰਦੇ ਹਨ, ਉਹ ਆਪੋ-ਆਪਣੀ **ਬੂਝਿ** = ਸਮਝ ਮੁਤਾਬਿਕ ਤੁਹਾਡੇ ਗੁਣ ਕਥਨ ਕਰਦੇ ਹਨ।

**ਤੁਮ ਸਭ ਹੀ ਤੇ ਰਹਤ ਨਿਰਾਲਮ ॥**
**ਜਾਨਤ ਬੇਦ ਭੇਦ ਅਰੁ ਆਲਮ ॥੧੪॥**

ਪਰ ਤੁਸੀਂ ਸਾਰਿਆਂ ਤੋਂ ਹੀ **ਨਿਰਾਲਮ** = ਨਿਰਲੇਪ, ਭਾਵ ਅਸੰਗ ਰਹਿੰਦੇ ਹੋ, ਇਸ **ਭੇਦ** = ਰਹੱਸ ਨੂੰ ਵੇਦ ਅਤੇ **ਆਲਮ** = ਵਿਦਵਾਨ, ਭਾਵ ਗਿਆਨਵਾਨ ਪੁਰਸ਼ ਜਾਣਦੇ ਹਨ।

**ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ ॥**
**ਆਦਿ ਅਨੀਲ ਅਨਾਦਿ ਅਸੰਭ ॥**

ਉਹ ਪ੍ਰਮੇਸ਼ਰ **ਨਿਰੰਕਾਰ** = ਮਾਇਕੀ ਅਕਾਰਾਂ ਤੋਂ ਰਹਿਤ, **ਨ੍ਰਿਬਿਕਾਰ** = ਕਾਮ, ਕ੍ਰੋਧ ਆਦਿਕ ਵਿਕਾਰਾਂ ਤੋਂ ਰਹਿਤ, ਅਤੇ **ਨ੍ਰਿਲੰਭ** = ਆਸਰੇ ਤੋਂ ਰਹਿਤ ਹੈ। **ਆਦਿ** = ਕਾਰਨ ਰੂਪ, **ਅਨੀਲ** = ਗਿਣਤੀ ਤੋਂ ਰਹਿਤ, **ਅਨਾਦਿ** = ਉਤਪਤੀ ਤੋਂ ਰਹਿਤ, **ਅਸੰਭ** = ਅਸਚਰਜ ਰੂਪ ਹੈ।

**ਤਾਕਾ ਮੂੜ੍ਹ ਉਚਾਰਤ ਭੇਦਾ ॥**
**ਜਾ ਕੋ ਭੇਵ ਨ ਪਾਵਤ ਬੇਦਾ ॥੧੫॥**

ਮੂਰਖ ਲੋਕ ਉਸ ਅਕਾਲ ਪੁਰਖ ਦਾ ਭੇਤ ਉਚਾਰ ਕੇ ਦੱਸਦੇ ਹਨ, ਜਿਸਦਾ ਭੇਤ, ਬੇਦ ਵੀ ਨਹੀਂ ਪਾ ਸਕਦੇ। ਭਾਵ ਆਪਣੀ ਮੂਰਖਤਾ ਦਾ ਪ੍ਰਗਟਾਵਾ ਕਰਦੇ ਹਨ।

ਅੱਗੇ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ:—

**ਤਾ ਕੌ ਕਰਿ ਪਾਹਨ ਅਨੁਮਾਨਤ॥**
**ਮਹਾ ਮੂੜ੍ਹ ਕਛੁ ਭੇਦ ਨ ਜਾਨਤ॥**

ਕਈ ਐਹੋ-ਜਿਹੇ ਵੱਡੇ ਮੂਰਖ ਹਨ, ਜਿਹੜੇ ਉਸ ਸਰਬ-ਸ਼ਕਤੀਮਾਨ ਅਕਾਲ ਪੁਰਖ ਨੂੰ **ਪਾਹਨ** = ਜੜ੍ਹ-ਪੱਥਰ ਕਰਕੇ **ਅਨੁਮਾਨਤ** = ਕਿਆਸ ਕਰਦੇ ਹਨ, ਪਰੰਤੂ ਅਸਲੀ ਵਾਹਿਗੁਰੂ ਦਾ ਕੁਛ ਵੀ ਭੇਤ ਨਹੀਂ ਜਾਣਦੇ।

**ਮਹਾਂਦੇਵ ਕੌ ਕਹਤ ਸਦਾ ਸਿਵ॥**
**ਨਿਰੰਕਾਰ ਕਾ ਚੀਨਤ ਨਹਿ ਭਿਵ॥੧੬॥**

ਕਈ **ਮਹਾਂਦੇਵ** = ਸ਼ਿਵਜੀ ਨੂੰ **ਸਦਾ ਸਿਵ** = ਸਦਾ ਕਲਿਆਣ ਸਰੂਪ ਆਖ ਰਹੇ ਹਨ, ਪਰ ਉਸ ਨਿਰੰਕਾਰ ਦਾ **ਭਿਵ** = ਭੇਤ ਨਹੀਂ ਜਾਣਦੇ।

**ਆਪੁ ਆਪੁਨੀ ਬੁਧਿ ਹੈ ਜੇਤੀ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ॥**

ਹੇ ਵਾਹਿਗੁਰੂ! ਜਿੰਨੀ ਵੀ ਕਿਸੇ ਜੀਵ ਨੂੰ ਆਪੋ-ਆਪਣੀ **ਬੁਧਿ** = ਅਕਲ, ਅਥਵਾ :—ਸਮਝ ਹੈ, ਉਹ ਜੀਵ-ਸ੍ਰਿਸ਼ਟੀ ਤੁਹਾਨੂੰ ਭਿੰਨ-ਭਿੰਨ ਵਿਚ ਕਥਨ ਕਰਦੀ ਹੈ।

**ਤੁਮਰਾ ਲਖਾ ਨ ਜਾਇ ਪਸਾਰਾ॥**
**ਕਿਹੱ ਬਿਧਿ ਸਜਾ ਪ੍ਰਥਮ ਸੰਸਾਰਾ॥੧੭॥**

ਤੁਹਾਡਾ ਸੰਸਾਰ ਦਾ ਪਸਾਰਾ ਏਨਾ ਵੱਡਾ ਹੈ, ਉਸ ਬਾਰੇ ਕੁਝ ਵੀ ਸਮਝਿਆ ਨਹੀਂ ਜਾਂਦਾ ਕਿ ਏਡਾ ਵੱਡਾ ਸੰਸਾਰ ਪਹਿਲਾਂ ਆਪ ਜੀ ਨੇ ਕਿਸ ਤਰੀਕੇ ਨਾਲ ਬਣਾਇਆ ਹੈ, ਇਹ ਗੱਲ ਮਨੁੱਖੀ ਸਮਝ ਤੋਂ ਪਰੇ ਦੀ ਹੈ।

**ਏਕੈ ਰੂਪ ਅਨੂਪ ਸਰੂਪਾ॥**
**ਰੰਕ ਭਯੋ ਰਾਵ ਕਹੀ ਭੂਪਾ॥**

ਉਸ ਪ੍ਰਮੇਸ਼ਰ ਨੇ ਆਪਣੇ ਇਕ ਰੂਪ ਤੋਂ ਹੋਰ ਅਨੇਕਾਂ ਹੀ **ਅਨੂਪ** = ਬੇ-ਮਿਸਾਲ ਸਰੂਪ ਧਾਰਨ ਕੀਤੇ ਹਨ। ਕਿਤੇ **ਰੰਕ** = ਕੰਗਾਲ ਬਣਿਆ ਹੋਇਆ ਹੈ ਅਤੇ ਕਿਤੇ **ਭੂਪਾ** = ਧਰਤੀ ਦਾ ਮਾਲਕ, ਰਾਜਾ ਬਣਿਆ ਹੋਇਆ ਹੈ। ਅਥਵਾ:—ਰਾਜਿਆਂ ਦਾ ਵੀ ਮਹਾਰਾਜਾ ਬਣਿਆ ਹੋਇਆ ਹੈ।

**ਅੰਡਜ ਜੇਰਜ ਸੇਤਜ ਕੀਨੀ॥**
**ਉਤਭੁਜ ਖਾਨਿ ਬਹੁਰਿ ਰਚਿ ਦੀਨੀ॥੧੮॥**

ਉਸ ਪ੍ਰਮੇਸ਼ਰ ਨੇ ਚਾਰ ਖਾਣੀਆਂ—**ਅੰਡਜ** = ਆਂਡੇ ਤੋਂ ਪੈਦਾ ਹੋਣ ਵਾਲੀਆਂ ਜੂਨਾਂ, **ਜੇਰਜ** = ਜੇਰ ਤੋਂ ਪੈਦਾ ਹੋਣ ਵਾਲੀਆਂ ਜੂਨਾਂ, **ਸੇਤਜ** = ਪਸੀਨੇ ਤੋਂ ਪੈਦਾ ਹੋਣ ਵਾਲੀਆਂ ਜੂਨਾਂ ਪੈਦਾ ਕੀਤੀਆਂ ਹਨ। ਅੱਗੇ ਫਿਰ **ਉਤਭੁਜ** = ਧਰਤੀ ਨੂੰ ਪਾੜ ਕੇ ਪੈਦਾ ਹੋਣ ਵਾਲੀਆਂ, ਬਨਸਪਤੀ ਆਦਿਕ ਕਈ ਜੂਨਾਂ ਰਚ ਦਿੱਤੀਆਂ ਹਨ।

**ਕਹੂੰ ਫੂਲਿ ਰਾਜਾ ਹ੍ਵੈ ਬੈਠਾ॥**
**ਕਹੂੰ ਸਿਮਟਿ ਭਯੋ ਸੰਕਰ ਇਕੈਠਾ॥**

ਉਸ ਪ੍ਰਮੇਸ਼ਰ ਦੇ ਅਜੀਬ ਕੌਤਕ ਹਨ, ਕਿਤੇ ਰਾਜਾ ਹੋ ਕੇ ਰਾਜ ਸਿੰਘਾਸਨ ਤੇ **ਫੂਲਿ** = ਖ਼ੁਸ਼ ਹੋ ਕੇ ਬੈਠਾ ਹੈ ਅਤੇ ਕਿਤੇ **ਸਿਮਟਿ** = ਇੰਦ੍ਰੀਆਂ ਨੂੰ ਸਮੇਟ ਕੇ, ਮਨ ਬਿਰਤੀਆਂ ਨੂੰ **ਇਕੈਠਾ** = ਇਕੱਠਾ ਕਰਕੇ **ਸੰਕਰ** = ਸ਼ਿਵਜੀ, ਅਥਵਾ:—ਸੰਨਿਆਸੀ ਹੋ ਕੇ ਸਮਾਧੀ ਲਾਈ ਬੈਠਾ ਹੈ।

**ਸਿਗਰੀ ਸ੍ਰਿਸਟਿ ਦਿਖਾਇ ਅਚੰਭਵ॥**
**ਆਦਿ ਜੁਗਾਦਿ ਸਰੂਪ ਸੁਯੰਭਵ॥੧੯॥**

ਸਾਰੀ ਸ੍ਰਿਸ਼ਟੀ ਦਾ **ਅਚੰਭਵ** = ਅਸਚਰਜ ਕੌਤਕ ਦਿਖਾ ਕੇ ਤੂੰ ਆਪ **ਆਦਿ ਜੁਗਾਦਿ** = ਸਦਾ-ਸਦਾ, **ਸੁਯੰਭਵ** = ਸੁਤੇ ਪ੍ਰਕਾਸ਼ ਰੂਪ ਹੋ ਰਿਹਾ ਹੈਂ।

ਅਗਲੀ ਪਉੜੀ ਪ੍ਰਮੇਸ਼ਰ ਦੇ ਸਨਮੁਖ ਉਚਾਰਨ ਕਰਦੇ ਹਨ :—

**ਅਬ ਰੱਛਾ ਮੇਰੀ ਤੁਮ ਕਰੋ ॥**
**ਸਿੱਖ੍ਯ ਉਬਾਰਿ ਅਸਿੱਖ੍ਯ ਸੰਘਰੋ ॥**

ਹੇ ਵਾਹਿਗੁਰੂ ! ਹੁਣ ਤੁਸੀਂ ਹੀ ਮੇਰੀ ਰੱਖਿਆ ਕਰੋ ਅਤੇ ਗੁਰੂ ਘਰ ਦੇ ਸਿੱਖਾਂ ਨੂੰ ਬਚਾ ਕੇ, **ਅਸਿੱਖ੍ਯ** = ਸਿੱਖਾਂ ਦੇ ਵਿਰੋਧੀਆਂ ਨੂੰ ਨਾਸ ਕਰ ਦਿਓ।

**ਦੁਸਟ ਜਿਤੇ ਉਠਵਤ ਉਤਪਾਤਾ ॥**
**ਸਕਲ ਮਲੇਛ ਕਰੋ ਰਣ ਘਾਤਾ ॥੨੦॥**

ਜਿਤਨੇ ਵੀ ਦੁਸ਼ਟ ਲੋਕ **ਉਤਪਾਤਾ** = ਉਪੱਦ੍ਰਵ ਉਠਾਉਂਦੇ ਹਨ, ਉਨ੍ਹਾਂ ਸਾਰੇ ਮਲੇਛਾਂ ਨੂੰ **ਰਣ** = ਮੈਦਾਨੇ-ਜੰਗ ਵਿਚ ਨਾਸ ਕਰ ਦਿਉ।

**ਜੇ ਅਸਿਧੁਜ ਤਵ ਸਰਨੀ ਪਰੇ ॥**
**ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥**

ਹੇ **ਅਸਿਧੁਜ** = ਸ੍ਰੀ ਸਾਹਿਬ ਦੇ ਨਿਸ਼ਾਨ ਵਾਲੇ ਅਕਾਲ ਪੁਰਖ ! ਜਿਹੜੇ ਜੀਵ ਤੁਹਾਡੀ ਸ਼ਰਨ ਵਿਚ ਪੈ ਗਏ ਹਨ, ਉਹਨਾਂ ਦੇ **ਦੁਸਟ** = ਦੁਸ਼ਮਣ ਦੁਖੀ ਹੋ ਕੇ ਮਰ ਗਏ ਹਨ।

**ਪੁਰਖ ਜਵਨ ਪਗੁ ਪਰੇ ਤਿਹਾਰੇ ॥**
**ਤਿਨ ਕੇ ਤੁਮ ਸੰਕਟ ਸਭ ਟਾਰੇ ॥੨੧॥**

ਹੇ ਅਕਾਲ ਪੁਰਖ ! ਜਿਹੜੇ ਵੀ ਜੀਵ ਤੁਹਾਡੇ **ਪਗ** = ਚਰਨੀਂ ਪੈ ਗਏ, ਉਹਨਾਂ ਦੇ ਤੁਸਾਂ ਸਾਰੇ ਹੀ **ਸੰਕਟ** = ਦੁੱਖ, ਕਲੇਸ਼ **ਟਾਰੇ** = ਟਾਲ ਦਿੱਤੇ, ਭਾਵ ਦੂਰ ਕਰ ਦਿੱਤੇ।

**ਜੋ ਕਲਿ ਕੌ ਇਕ ਬਾਰ ਧਿਐ ਹੈ ॥**
**ਤਾ ਕੇ ਕਾਲ ਨਿਕਟ ਨਹਿ ਐਹੈ ॥**

ਜੋ ਪੁਰਸ਼ **ਕਲਿ** = ਸੁੰਦਰ, ਅਥਵਾ :—ਅਕਾਲ ਪੁਰਖ ਨੂੰ ਇਕ ਵਾਰ ਵੀ ਧਿਆਵੇਗਾ, ਉਸਦੇ ਨੇੜੇ ਕਾਲ ਨਹੀਂ ਆ ਸਕਦਾ।

**ਰੱਛਾ ਹੋਇ ਤਾਹਿ ਸਭ ਕਾਲਾ॥**
**ਦੁਸਟ ਅਰਿਸਟ ਟਰੈਂ ਤਤਕਾਲਾ॥੨੨॥**

ਉਸ ਪੁਰਸ਼ ਦੀ ਸਰਬ ਕਾਲ ਰੱਖਿਆ ਹੁੰਦੀ ਹੈ ਅਤੇ **ਅਰਿਸਟ** = ਉਪੱਦ੍ਰਵ ਕਰਨ ਵਾਲੇ ਦੁਸ਼ਟ ਬਹੁਤ ਛੇਤੀ ਦੂਰ ਹੋ ਜਾਂਦੇ ਹਨ।

**ਕ੍ਰਿਪਾ ਦ੍ਰਿਸਟਿ ਤਨ ਜਾਂਹਿ ਨਿਹਰਿਹੋ॥**
**ਤਾ ਕੇ ਤਾਪ ਤਨਕ ਮਹਿ ਹਰਿਹੋ॥**

ਹੇ ਵਾਹਿਗੁਰੂ ! ਜਿਸ ਵੱਲ ਵੀ ਆਪ ਮੇਹਰ ਦੀ **ਤਨ** = ਨਿਗ੍ਹਾ ਨਾਲ ਦੇਖਦੇ ਹੋ, ਉਸਦੇ ਸਾਰੇ ਤਾਪ **ਤਨਕ** = ਬਹੁਤ ਥੋੜ੍ਹੇ ਸਮੇਂ ਵਿਚ ਹੀ **ਹਰਿਹੋ** = ਨਾਸ ਕਰ ਦਿੰਦੇ ਹੋ।

**ਰਿੱਧਿ ਸਿੱਧਿ ਘਰ ਮੋਂ ਸਭ ਹੋਈ॥**
**ਦੁਸਟ ਛਾਹ ਛ੍ਵੈ ਸਕੈ ਨ ਕੋਈ॥੨੩॥**

ਸਭ ਰਿਧੀਆਂ-ਸਿੱਧੀਆਂ ਉਸਦੇ ਘਰ ਵਿਚ ਪ੍ਰਗਟ ਹੋ ਜਾਂਦੀਆਂ ਹਨ ਅਤੇ ਕੋਈ ਦੁਸ਼ਟ ਉਸਦੀ ਛਾਂ ਨੂੰ ਛੂਹ ਵੀ ਨਹੀਂ ਸਕਦਾ।

**ਏਕ ਬਾਰ ਜਿਨ ਤੁਮੈਂ ਸੰਭਾਰਾ॥**
**ਕਾਲ ਫਾਂਸ ਤੇ ਤਾਹਿ ਉਬਾਰਾ॥**

ਹੇ ਅਕਾਲ ਪੁਰਖ ! ਇਕ ਵਾਰ ਵੀ ਜਿਸਨੇ ਤੁਹਾਨੂੰ **ਸੰਭਾਰਾ** = ਸੰਭਾਲ ਲਿਆ, ਭਾਵ ਚੇਤੇ ਕਰ ਲਿਆ, ਉਸਨੂੰ ਤੁਸਾਂ ਕਾਲ ਦੀ ਫਾਹੀ ਤੋਂ **ਉਬਾਰਾ** = ਬਚਾ ਲਿਆ।

**ਜਿਨ ਨਰ ਨਾਮ ਤਿਹਾਰੋ ਕਹਾ॥**
**ਦਾਰਿਦ ਦੁਸਟ ਦੋਖ ਤੇ ਰਹਾ॥੨੪॥**

ਜਿਸ ਪੁਰਸ਼ ਨੇ ਰਸਨਾ ਤੋਂ ਤੁਹਾਡਾ ਨਾਮ ਉਚਾਰਨ ਕਰ ਦਿੱਤਾ, ਉਹ **ਦਾਰਿਦ** = ਦਲਿੱਦ੍ਰ, ਦੁਸ਼ਟ, ਵੈਰੀਆਂ, ਅਤੇ **ਦੋਖ** = ਦੋਸ਼, ਭਾਵ ਗੁਨਾਹਾਂ ਤੋਂ ਬਚ ਗਿਆ।

**ਖੜਗ ਕੇਤ ਮੈਂ ਸਰਨਿ ਤਿਹਾਰੀ॥**
**ਆਪੁ ਹਾਥ ਦੈ ਲੇਹੁ ਉਬਾਰੀ॥**

ਹੇ **ਖੜਗ ਕੇਤ** = ਤਲਵਾਰ ਦੇ ਨਿਸ਼ਾਨ ਵਾਲੇ ਸ਼ਸਤ੍ਰਧਾਰੀ ਅਕਾਲ ਪੁਰਖ! ਮੈਂ ਆਪ ਜੀ ਦੀ ਸ਼ਰਨ ਪਿਆ ਹਾਂ, ਆਪ ਕਿਰਪਾ ਦਾ ਹੱਥ ਦੇ ਕੇ ਦਾਸ ਨੂੰ ਬਚਾ ਲਉ।

**ਸਰਬ ਠੌਰ ਮੋ ਹੋਹੁ ਸਹਾਈ॥**
**ਦੁਸਟ ਦੋਖ ਤੇ ਲੇਹੁ ਬਚਾਈ॥੨੫॥**

ਹੇ ਵਾਹਿਗੁਰੂ! ਸਭ ਥਾਵਾਂ 'ਤੇ ਤੁਸੀਂ ਮੇਰੇ ਮਦਦਗਾਰ ਹੋਵੋ। ਬਾਹਰਲੇ ਦੁਸ਼ਟਾਂ ਅਤੇ ਅੰਦਰਲੇ **ਦੋਖ** = ਗੁਨਾਹਾਂ ਤੋਂ ਮੈਨੂੰ ਬਚਾ ਲਉ ਜੀ।

**ਕ੍ਰਿਪਾ ਕਰੀ ਹਮ ਪਰ ਜਗ ਮਾਤਾ॥**
**ਗ੍ਰੰਥ ਕਰਾ ਪੂਰਨ ਸੁਭ ਰਾਤਾ॥**

**ਜਗ ਮਾਤਾ** = ਸੰਸਾਰ ਦੇ ਨਮਿੱਤ ਕਾਰਨ, ਅਕਾਲ ਪੁਰਖ ਨੇ ਸਾਡੇ 'ਤੇ ਕਿਰਪਾ-ਦ੍ਰਿਸ਼ਟੀ ਕੀਤੀ, ਇਹ ਪਖਿਆਨ ਚਰਿਤ੍ਰ ਗ੍ਰੰਥ **ਸੁਭ ਰਾਤਾ** = ਸ਼ੁਭ ਮਹੂਰਤ, ਅਥਵਾ :—ਚੰਗੀ ਥਿਤ ਨੂੰ ਸੰਪੂਰਨ ਹੋਇਆ ਹੈ। ਅਥਵਾ :—ਇਹ **ਸੁਭ** = ਸੁੰਦਰ ਗ੍ਰੰਥ ਅਸਾਂ ਨੇ **ਰਾਤਾ** = ਪ੍ਰੇਮ ਨਾਲ ਸੰਪੂਰਨ ਕੀਤਾ ਹੈ।

**ਕਿਲਬਿਖ ਸਕਲ ਦੇਹ ਕੋ ਹਰਤਾ॥**
**ਦੁਸਟ ਦੋਖਿਯਨ ਕੌ ਛੈ ਕਰਤਾ॥੨੬॥**

ਇਸ ਗ੍ਰੰਥ ਦਾ, ਅਥਵਾ :—ਇਸ ਬਾਣੀ ਦਾ ਪਾਠ ਸਰੀਰ ਦੇ ਸਾਰੇ **ਕਿਲਬਿਖ** = ਬੱਜਰ ਪਾਪਾਂ ਨੂੰ ਨਾਸ ਕਰਦਾ ਹੈ। ਬਾਹਰਲੇ ਦੁਸ਼ਮਣਾਂ ਅਤੇ ਅੰਦਰਲੇ ਦੋਸ਼, ਭਾਵ ਗੁਨਾਹਾਂ ਨੂੰ ਵੀ **ਛੈ** = ਨਾਸ ਕਰਦਾ ਹੈ।

**ਸ੍ਰੀ ਅਸਿਧੁਜ ਜਬ ਭਏ ਦਿਆਲਾ ॥**
**ਪੂਰਨ ਕਰਾ ਗ੍ਰੰਥ ਤਤਕਾਲਾ ॥**

ਸ਼੍ਰੋਮਣੀ **ਅਸਿਧੁਜ** = ਅਕਾਲ ਪੁਰਖ ਜਦੋਂ ਮਿਹਰਵਾਨ ਹੋਏ, ਤਾਂ ਇਹ ਗ੍ਰੰਥ **ਤਤਕਾਲਾ** = ਬਹੁਤ ਛੇਤੀ ਸੰਪੂਰਨ ਕਰ ਦਿੱਤਾ।

**ਮਨ ਬਾਂਛਤ ਫਲ ਪਾਵੈ ਸੋਈ ॥**
**ਦੂਖ ਨ ਤਿਸੈ ਬਿਆਪਤ ਕੋਈ ॥੨੭॥**

ਜਿਹੜਾ ਇਸ ਗ੍ਰੰਥ ਦੇ ਪਾਠ ਨੂੰ ਪੜ੍ਹੇ ਜਾਂ ਸੁਣੇਗਾ ਉਹ ਮਨ-ਇੱਛਤ ਫਲ ਪ੍ਰਾਪਤ ਕਰ ਲਵੇਗਾ ਅਤੇ ਉਸਨੂੰ ਕੋਈ ਵੀ ਦੁਖ ਸੰਤਾਪ ਨਹੀਂ ਚਿੰਬੜ ਸਕੇਗਾ।

## ਅੜਿੱਲ ॥

ਅੜਿੱਲ ਛੰਦ ਨਾਂ ਹੈ, ਇਸ ਵਿਚ ਚੌਪਈ ਸਾਹਿਬ ਬਾਣੀ ਦਾ ਮਹਾਤਮ ਲਿਖਿਆ ਹੈ।

**ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥**
**ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥**

ਜੇ ਕੋਈ **ਗੁੰਗ** = ਬੋਲਣ ਦੀ ਸਮਰੱਥਾ ਤੋਂ ਰਹਿਤ ਪੁਰਸ਼, ਇਸ ਬਾਣੀ ਨੂੰ ਸ਼ਰਧਾ ਵਿਸ਼ਵਾਸ ਨਾਲ ਸੁਣੇਗਾ, ਉਹ ਸੁੰਦਰ ਜੁਬਾਨ ਪ੍ਰਾਪਤ ਕਰ ਲਵੇਗਾ। ਜੇ ਕੋਈ **ਮੂੜ** = ਸਮਝਣ ਦੀ ਸਮਰੱਥਾ ਤੋਂ ਰਹਿਤ ਮੂਰਖ-ਪੁਰਸ਼ ਚਿੱਤ ਲਾ ਕੇ ਇਸ ਬਾਣੀ ਦੇ ਪਾਠ ਨੂੰ ਸੁਣੇਗਾ, ਉਹ **ਚਤੁਰਤਾ** = ਚਤੁਰਾਈ (ਦਲੀਲ) ਨਾਲ ਗੱਲ ਕਰਨ ਦੀ ਯੋਗਤਾ ਪ੍ਰਾਪਤ ਕਰ ਲਵੇਗਾ।

**ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ ॥**
**ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ ॥੨੮॥**

ਅਨਵੈ ਅਰਥ : **ਹੋ** = ਹੇ ਭਾਈ ! ਜੋ ਪੁਰਸ਼ **ਯਾ ਕੀ** = ਇਸ ਕਵੀ ਦੀ ਅਥਵਾ :—ਅਕਾਲ ਪੁਰਖ ਦੀ ਆਈ ਹੋਈ ਇਸ ਬਾਣੀ 'ਚੌਪਈ ਸਾਹਿਬ'

ਜੀ ਦਾ ਇਕ ਵਾਰ, ਇਕ ਮਨ, ਇਕ ਚਿਤ ਹੋ ਕੇ ਪਾਠ ਕਰੇਗਾ, ਉਸ ਪੁਰਖ ਦੇ ਨੇੜੇ ਜਨਮ-ਮਰਨ ਦਾ ਦੁਖ-ਦਰਦ, ਮਾਤਾ ਦੇ ਗਰਭ ਦੀ ਪੀੜ ਅਤੇ ਜਮਾਂ ਦਾ ਡਰ ਨਹੀਂ ਰਹਿੰਦਾ।

ਅੱਗੇ ਹਜ਼ੂਰ ਇਸ ਬਾਣੀ ਦੇ ਸੰਪੂਰਨ ਹੋਣ ਦਾ ਸੰਮਤ ਲਿਖ ਰਹੇ ਹਨ :—

**ਚੌਪਈ ॥**

**ਸੰਬਤ ਸੱਤ੍ਰਹ ਸਹਸ ਭਣਿੱਜੈ ॥**
**ਅਰਧ ਸਹਸ ਫੁਨਿ ਤੀਨਿ ਕਹਿੱਜੈ ॥**

ਬਿਕ੍ਰਮੀ ਸੰਮਤ ਸਤਾਰਾਂ ਸੌ ਆਖੀਦਾ ਸੀ ਅਤੇ ਉਸ ਤੋਂ ਉੱਤੇ **ਅਰਧ ਸਹਸ** = ਪੰਜਾਹ, **ਫੁਨਿ** = ਪੁਨਾ, ਉੱਤੇ ਹੋਰ ਤਿੰਨ ਆਖੀਦਾ ਸੀ। ਭਾਵ ਬਿਕ੍ਰਮੀ ਸੰਮਤ ੧੭੫੩ ਵਿਚ ਇਹ ਗ੍ਰੰਥ ਰਚਿਆ ਗਿਆ।

**ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥**
**ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ॥੨੯॥***

**ਭਾਦ੍ਰਵ** = ਭਾਦਰੋਂ ਦਾ ਮਹੀਨਾ, **ਸੁਦੀ** = ਚਾਨਣ ਪੱਖ ਦੀ **ਅਸਟਮੀ** = ਅਠਵੀਂ ਥਿਤ ਅਤੇ **ਰਵਿ ਵਾਰਾ** = ਐਤਵਾਰ ਦਾ ਦਿਨ ਸੀ। **ਸਤੱਦ੍ਰਵ** = ਸਤਲੁਜ ਦੇ **ਤੀਰ** = ਕਿਨਾਰੇ 'ਤੇ ਇਹ ਗ੍ਰੰਥ ਬਣਾਇਆ ਗਿਆ। ਭਾਵ ਭਾਖੜਾ ਡੈਮ ਦੇ ਨੇੜੇ, ਨੰਗਲ ਸ਼ਹਿਰ ਦੇ ਨਜ਼ਦੀਕ 'ਗੁਰਦੁਆਰਾ ਬਿਭੌਰ ਸਾਹਿਬ' ਹੈ, ਜਿਥੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਇਹ ਚੌਪਈ ਸਾਹਿਬ ਬਾਣੀ ਉਚਾਰਨ ਕੀਤੀ।

**ਸ੍ਵੈਯਾ ॥**

**ਪਾਂਇ ਗਹੇ ਜਬ ਤੇ ਤੁਮਰੇ;**
**ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥**

---

* ਦਸਮ, ਅੰਗ—੧੩੮੬ ਤੋਂ ੧੩੮੮ ਤੱਕ।

ਹੇ ਅਕਾਲ ਪੁਰਖ! ਜਦ ਤੋਂ ਆਪ ਜੀ ਦੇ **ਪਾਂਇ** = ਚਰਨਾਂ ਨੂੰ ਪਕੜ ਲਿਆ, ਉਦੋਂ ਤੋਂ ਅਸੀਂ ਹੋਰ ਕਿਸੇ ਨੂੰ ਵੀ ਆਪਣੀ ਅੱਖ ਹੇਠਾਂ ਨਹੀਂ ਲਿਆਂਦਾ।

**ਰਾਮ ਰਹੀਮ ਪੁਰਾਨ ਕੁਰਾਨ;**
**ਅਨੇਕ ਕਹੈਂ ਮਤ ਏਕ ਨ ਮਾਨਯੋ॥**

**ਰਾਮ** = ਹਿੰਦੂ ਕੌਮ ਦਾ ਰਹਿਬਰ, **ਰਹੀਮ** = ਮੁਸਲਮਾਨਾਂ ਦਾ ਪੈਗ਼ੰਬਰ, ਇਹਨਾਂ ਦੇ ਧਰਮ ਗ੍ਰੰਥ—ਪੁਰਾਨ ਅਤੇ ਕੁਰਾਨ ਅਨੇਕ ਤਰ੍ਹਾਂ ਦੇ ਮੱਤ ਆਖਦੇ ਹਨ, ਪਰ ਅਸਾਂ ਉਹਨਾਂ ਵਿੱਚੋਂ ਇਕ ਨੂੰ ਵੀ ਨਹੀਂ ਮੰਨਿਆ।

**ਸਿੰਮ੍ਰਿਤਿ ਸਾਸਤ੍ਰ ਬੇਦ ਸਬੈ;**
**ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥**

ਸਤਾਈ ਸਿੰਮ੍ਰਿਤੀਆਂ, ਛੇ ਸ਼ਾਸਤਰ, ਚਾਰ ਵੇਦ; ਇਹ ਸਾਰੇ ਹੀ ਬਹੁਤ ਤਰ੍ਹਾਂ ਦੇ ਭੇਦ ਆਖਦੇ ਹਨ, ਪਰ ਅਸੀਂ ਉਹਨਾਂ ਵਿਚੋਂ ਇਕ ਨੂੰ ਵੀ ਯਥਾਰਥ ਨਹੀਂ ਜਾਣਿਆ।

**ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ,**
**ਮੈ ਨ ਕਹਯੋ ਸਬ ਤੋਹਿ ਬਖਾਨਯੋ॥੧॥ ੮੬੩॥**

ਹੇ **ਅਸਿਪਾਨ** = ਸ੍ਰੀ ਸਾਹਿਬ ਨੂੰ ਹੱਥ ਵਿਚ ਧਾਰਨ ਵਾਲੇ **ਸ੍ਰੀ** = ਸ਼੍ਰੋਮਣੀ ਅਕਾਲ ਪੁਰਖ ਜੀ! ਮੈਂ ਪਿੱਛੇ ਜੋ ਕੁਝ ਵੀ ਵਰਣਨ ਕੀਤਾ ਹੈ, ਉਹ ਤੁਹਾਡੀ ਕਿਰਪਾ ਸਦਕਾ ਹੀ ਵਰਣਨ ਕੀਤਾ ਹੈ।

ਸਗੋਂ ਮੈਂ ਨਹੀਂ ਕੀਤਾ, ਬਲਕਿ ਸਭ ਤੁਸਾਂ ਆਪ ਹੀ ਉਚਾਰਨ ਕੀਤਾ ਹੈ। ਅਥਵਾ :—**ਮੈ** = ਹਉਮੈਂ ਦੇ ਭਾਵ ਵਿਚ ਨਹੀਂ ਉਚਾਰਨ ਕੀਤਾ, ਬਲਕਿ ਤੇਰੀ ਵਡਿਆਈ ਅਤੇ ਭਗਤੀ-ਭਾਵਨਾ ਨੂੰ ਮੁੱਖ ਰੱਖ ਕੇ ਹੀ ਉਚਾਰਨ ਕੀਤਾ ਹੈ।

**ਦੋਹਰਾ ॥**
**ਸਗਲ ਦੁਆਰ ਕਉ ਛਾਡਿ ਕੈ;**
**ਗਹਯੋ ਤੁਹਾਰੋ ਦੁਆਰ ॥**
**ਬਾਂਹਿ ਗਹੇ ਕੀ ਲਾਜ ਅਸ;**
**ਗੋਬਿੰਦ ਦਾਸ ਤੁਹਾਰ ॥੨॥੮੬੪॥***

ਹੇ ਅਕਾਲ ਪੁਰਖ! ਮੈਂ ਸਾਰੇ ਦੇਵੀ-ਦੇਵਤਿਆਂ ਦੇ ਦਰ ਛੱਡ ਕੇ ਤੁਹਾਡਾ ਦਰ ਆ ਫੜ੍ਹਿਆ ਹੈ, ਹੁਣ ਤੁਹਾਨੂੰ ਹੀ ਬਾਂਹ ਫੜ੍ਹੀ ਦੀ ਲਾਜ **ਅਸ** = ਹੈ। ਇਹ ਗੋਬਿੰਦ ਰਾਏ† ਆਪ ਜੀ ਦਾ ਸੇਵਕ ਹੈ, ਪੈਜ ਰੱਖਣੀ ਹੁਣ ਤੁਹਾਡਾ ਬਿਰਦ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥



* ਦਸਮ, ਅੰਗ—੨੫੪।

† ਇਹ ਬਾਣੀ ਅੰਮ੍ਰਿਤ ਸੰਚਾਰ ਤੋਂ ਪਹਿਲਾਂ ਦੀ ਰਚਨਾ ਹੈ, ਜਦਕਿ ਕਲਗੀਧਰ ਪਾਤਿਸ਼ਾਹ ਦਾ ਨਾਂ ਗੋਬਿੰਦ ਰਾਏ ਸੀ। ਕਿਉਂਕਿ ਇਥੇ ਇਸ ਬਾਣੀ ਵਿਚ 'ਗੋਬਿੰਦ ਦਾਸ' ਸ਼ਬਦ ਇਸ ਗੱਲ ਦਾ ਸੰਕੇਤ ਦਿੰਦਾ ਹੈ। ਜੇ ਬਾਅਦ ਦੀ ਰਚਨਾ ਹੁੰਦੀ ਤਾਂ ਦਾਸ ਪਦ ਦੀ ਥਾਂ ਸਿੰਘ ਸ਼ਬਦ ਨਾਲ ਲਿਖਿਆ ਹੁੰਦਾ। ਇਸ ਬਾਣੀ ਦਾ ਸੰਮਤ ਸਤਿਗੁਰੂ ਜੀ ਨੇ ਆਪ ਸਤਾਰਾਂ ਸੌ ਤਿਰਵੰਜਾ ਲਿਖਿਆ ਹੈ, ਜਦਕਿ ਅੰਮ੍ਰਿਤ ਦਾ ਬਾਟਾ ੧੭੫੬ ਬਿਕ੍ਰਮੀ ਦੀ ਵਿਸਾਖੀ ਨੂੰ ਤਿਆਰ ਕੀਤਾ ਗਿਆ ਸੀ। ਇਹ ਬਾਣੀ ਅੰਮ੍ਰਿਤ ਤਿਆਰ ਕਰਨ ਵੇਲੇ ਚੌਥੇ ਨੰਬਰ 'ਤੇ ਪੜ੍ਹੀ ਜਾਂਦੀ ਹੈ।

ੴ ਸਤਿਗੁਰ ਪ੍ਰਸਾਦਿ ॥

# ਅਨੰਦੁ ਸਾਹਿਬ

**ਉਥਾਨਕਾ** : ਅਨੰਦ ਸਾਹਿਬ ਬਾਣੀ ਅੰਮ੍ਰਿਤ ਦੀਆਂ ਬਾਣੀਆਂ ਵਿਚ ਸ਼ਾਮਲ ਹੈ ਅਤੇ ਨਿਤੇਨਮ ਦੀਆਂ ਬਾਣੀਆਂ ਵਿਚ ਪੰਜਵੇਂ ਨੰਬਰ 'ਤੇ ਆਉਂਦੀ ਹੈ। ਇਸ ਬਾਣੀ ਦੇ ਰਚਨਹਾਰ ਤੀਜੇ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਹਨ। ਇਸਦੇ ਉਚਾਰਨ ਦਾ ਕਾਰਨ ਸਤਿਗੁਰੂ ਜੀ ਦੇ ਆਪਣੇ ਪੋਤਰੇ ਭਾਈ ਅਨੰਦ ਜੀ ਦਾ ਜਨਮ ਧਾਰਨ ਕਰਨਾ ਹੈ। ਉਸਦੇ ਜਨਮ ਦੀ ਖ਼ੁਸ਼ੀ ਵਿਚ ਇਹ ਬਾਣੀ ਉਚਾਰਨ ਕੀਤੀ ਅਤੇ ਇਸਦਾ ਨਾਮ ਅਨੰਦ ਸਾਹਿਬ ਰੱਖਿਆ।

ਇਸਦਾ ਮੁਖ ਸਿਧਾਂਤ ਜੀਵਨ ਦੀ ਮੰਜ਼ਿਲ ਅਨੰਦ ਪ੍ਰਾਪਤੀ ਹੈ। ਇਸ ਬਾਣੀ ਦਾ ਨਿਤਨੇਮ ਵਿਚ, ਅੰਮ੍ਰਿਤ ਸੰਚਾਰ ਵਿਚ ਅਤੇ ਜਦੋਂ ਕੜਾਹ ਪ੍ਰਸ਼ਾਦਿ ਦੀ ਦੇਗ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਆਵੇ ਉਸ ਵੇਲੇ ਸੰਪੂਰਨ ਪਾਠ ਕਰਨਾ ਹੈ। ਰਹਿਰਾਸ ਸਾਹਿਬ ਜੀ ਦੇ ਵਿਚ, ਕੀਰਤਨ ਦੀ ਸਮਾਪਤੀ ਤੋਂ ਉਪਰੰਤ, ਅਨੰਦ ਕਾਰਜ ਸਮੇਂ ਪਹਿਲੀਆਂ ਪੰਜ ਪਉੜੀਆਂ ਅਤੇ ਅਖ਼ੀਰਲੀ ਪਉੜੀ ਰਲਾ ਕੇ ਛੇ ਪਉੜੀਆਂ ਦਾ ਪਾਠ ਜਾਂ ਕੀਰਤਨ ਕਰਨਾ ਹੈ। ਕਿਸੇ ਖ਼ਾਸ ਕਾਰਜ ਵਾਸਤੇ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦਿ ਦੀ ਦੇਗ ਪਾਸ ਤਿੰਨ ਸੰਪੂਰਨ ਪਾਠ ਕਰਨ ਦਾ ਵੀ ਗੁਰੂ ਕਾ ਹੁਕਮ ਹੈ।

## ਰਾਮਕਲੀ ਮਹਲਾ ੩ ਅਨੰਦੁ ॥

ਰਾਮਕਲੀ ਰਾਗ ਵਿਚ ਤੀਜੇ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੇ ਇਹ ਬਾਣੀ ਉਚਾਰਨ ਕੀਤੀ ਹੈ।

**ਅਨੰਦੁ** = ਅਨੰਦ ਬਾਣੀ ਦਾ ਨਾਮ ਹੈ।

ਅੱਗੇ ਮੰਗਲਾਚਰਨ ਕੀਤਾ ਹੈ :—

## ੴ ਸਤਿਗੁਰ ਪ੍ਰਸਾਦਿ ॥

ਉਹ ਵਾਹਿਗੁਰੂ **੧** = ਅਦ੍ਵੈਤ ਸਰੂਪ, **ੴ** = ਸਾਰਿਆਂ ਦਾ ਪ੍ਰਕਾਸ਼ਕ, **ਸਤਿ** = ਨਾਸ ਤੋਂ ਰਹਿਤ, **ਗੁਰ** = ਚੇਤਨ ਸਰੂਪ, **ਪ੍ਰਸਾਦਿ** = ਅਨੰਦ ਸਰੂਪ ਹੈ। ਅਥਵਾ :—ੴ ਅਕਾਲ ਦਾ ਵਾਚਕ ਹੈ, 'ਸਤਿ' ਉਸਦਾ ਵਿਸ਼ੇਸ਼ਣ ਹੈ। **ਗੁਰ ਪ੍ਰਸਾਦਿ** = ਗੁਰੂ ਦੀ ਕਿਰਪਾ, ਉਸਦੀ ਪ੍ਰਾਪਤੀ ਦਾ ਵਸੀਲਾ ਹੈ।

ਅੱਗੇ ਹਜ਼ੂਰ ਉੱਤਮ ਅਤੇ ਮੱਧਮ ਸਖੀ ਦੇ ਸੰਬਾਦ ਵਿਚ ਫ਼ੁਰਮਾਉਂਦੇ ਹਨ :—

### ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥

ਐ ਮੇਰੀ ਮਾਤਾ ! ਬਜ਼ੁਰਗ ਸਖੀ ! ਭਾਵ ਸਤਿਕਾਰਯੋਗ ਮਹਾਂਪੁਰਸ਼ੋ ! ਮੈਂ ਦਰਗਾਹੀ ਵਿਚੋਲੇ, ਸੱਚੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਤਾਂ ਸਤਿਗੁਰੂ ਦੀ ਕਿਰਪਾ ਨਾਲ ਮੈਨੂੰ ਪ੍ਰਭੂ ਮਿਲਾਪ ਦਾ ਅਨੰਦ ਪ੍ਰਾਪਤ ਹੋਇਆ ਹੈ।

### ਸਤਿਗੁਰੁ ਤ ਪਾਇਆ ਸਹਜ ਸੇਤੀ;
### ਮਨਿ ਵਜੀਆ ਵਾਧਾਈਆ ॥

**ਸਹਜ ਸੇਤੀ** = ਸ਼ਾਂਤੀ, ਧੀਰਜ ਨਾਲ ਸੇਵਾ-ਸਿਮਰਨ, ਅਰਦਾਸ ਅਤੇ ਜੋਦੜੀਆਂ ਕਰਦਿਆਂ ਅਸਾਂ ਸੱਚਾ ਸਤਿਗੁਰੂ ਪ੍ਰਾਪਤ ਕੀਤਾ ਹੈ। ਉਨ੍ਹਾਂ ਦੇ ਮਿਲਣ ਤੋਂ ਮਨ ਵਿਚ **ਵਾਧਾਈਆ** = ਖ਼ੁਸ਼ੀਆਂ **ਵਜੀਆ** = ਪ੍ਰਗਟ ਹੋ ਗਈਆਂ ਹਨ।

### ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥

ਹੁਣ ਖ਼ੁਸ਼ੀ ਭਰੇ ਸਮੇਂ ਵਿਚ **ਰਾਗ** = ਮੁਖ ਛੇ ਭਾਗ, **ਰਤਨ** = ਰਾਗਾਂ ਦੇ ਪੁੱਤਰ ਅਤੇ ਉਨ੍ਹਾਂ ਦਾ **ਪਰੀਆ** = ਰਾਗਣੀਆਂ ਸਮੇਤ ਸਾਰਾ ਪਰਿਵਾਰ **ਸਬਦ** = ਗੁਰਬਾਣੀ ਦਾ ਕੀਰਤਨ ਕਰਨ ਵਾਸਤੇ ਆਇਆ ਹੈ। ਅਥਵਾ:—ਰਾਗ, ਰਤਨ ਰੂਪ ਪਰਿਵਾਰ ਨੂੰ ਨਾਲ ਲੈ ਕੇ

**ਪਰੀਆ** = ਅਪੱਛਰਾਂ, ਅਨੰਦ ਕਾਰਜ ਨਾਲ ਸਬੰਧਤ ਗੁਰਬਾਣੀ ਦੇ ਸ਼ਬਦ ਗਾਉਣ ਵਾਸਤੇ ਆਈਆਂ ਹਨ।

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥**

ਜਿਨ੍ਹਾਂ ਰਾਗ-ਰਾਗਣੀਆਂ ਨੇ ਆਪਣੇ ਮਨ ਵਿਚ ਅਕਾਲ ਪੁਰਖ ਦਾ ਜਸ ਅਤੇ ਨਾਮ ਵਸਾਇਆ ਹੈ, ਉਨ੍ਹਾਂ ਨਾਲ ਰਲ ਕੇ ਤੁਸੀਂ ਵੀ ਉਸ ਪਤੀ ਅਕਾਲ ਪੁਰਖ ਦਾ **ਸਬਦੋ** = ਗੁਰਬਾਣੀ ਦੁਆਰਾ ਕੀਰਤਨ ਕਰੋ। ਇਹ ਉੱਤਮ ਸਖੀ ਦੁਆਰਾ ਸ਼ਰਧਾ ਭਗਤੀ ਵਾਲੀਆਂ ਸਖੀਆਂ, ਸਹੇਲੀਆਂ ਨੂੰ ਸੰਬੋਧਨ ਕੀਤਾ ਹੈ।

**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥**

ਤੀਜੇ ਗੁਰੂ ਨਾਨਕ, ਭਾਵ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ, ਮੈਨੂੰ ਪ੍ਰਭੂ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋਇਆ ਹੈ, ਕਿਉਂਕਿ ਮੈਂ ਦਰਗਾਹੀ ਵਿਚੋਲਾ, ਸੱਚਾ ਸਤਿਗੁਰੂ ਪ੍ਰਾਪਤ ਕੀਤਾ ਹੈ।

ਅੱਗੇ ਉੱਤਮ ਪੁਰਖ ਦੁਆਰਾ ਮਨ ਨੂੰ ਮੁਖਾਤਬ ਕਰਕੇ ਉਪਦੇਸ਼ ਦਿੰਦੇ ਹਨ :—

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥**

ਐ ਮੇਰੇ ਮਨਾਂ! ਤੂੰ ਹਮੇਸ਼ਾਂ ਉਸ ਅਕਾਲ ਪੁਰਖ ਦੇ ਨਾਲ ਜੁੜਿਆ ਰਹੋ, ਭਾਵ ਸਦਾ ਹੀ ਉਸਦਾ ਸਿਮਰਨ ਕਰਿਆ ਕਰ।

**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥**

ਐ ਮੇਰੇ ਮਨ! ਤੂੰ ਹਮੇਸ਼ਾਂ ਹੀ ਉਸ ਅਕਾਲ ਪੁਰਖ ਨਾਲ ਜੁੜਿਆ ਰਹਿ। ਇਸਦਾ ਫਲ ਕੀ ਹੋਵੇਗਾ? ਉਹ ਪ੍ਰਮੇਸ਼ਰ ਤੇਰੇ ਸਾਰੇ ਹੀ ਦੁਖਾਂ ਨੂੰ **ਵਿਸਾਰਣਾ** = ਦੂਰ ਕਰ ਦੇਵੇਗਾ।

**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥**

ਨਾਲ ਹੀ ਉਹ ਅਕਾਲ ਪੁਰਖ ਤੇਰਾ **ਅੰਗੀਕਾਰੁ** = ਪੱਖ ਵੀ ਕਰੇਗਾ ਅਤੇ ਤੇਰੇ ਸਾਰੇ ਹੀ ਕਾਰਜ ਸੁਆਰ ਦੇਵੇਗਾ।

**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥**

ਐ ਮਨਾਂ! ਉਹ ਮਾਲਕ ਅਕਾਲ ਪੁਰਖ ਸਭ ਗੱਲਾਂ ਕਰਕੇ, ਭਾਵ ਸਭ ਤਰ੍ਹਾਂ ਕਰਕੇ ਅਤੇ ਸਭ ਕੁਝ ਕਰਨ ਵਾਸਤੇ ਸਮਰੱਥ ਹੈ, ਤੂੰ ਉਸਨੂੰ ਆਪਣੇ ਮਨ ਤੋਂ ਕਿਉਂ ਭੁਲਾ ਰਿਹਾ ਹੈਂ!

**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਮੇਰੇ ਮਨਾਂ! ਤੈਨੂੰ ਚਾਹੀਦਾ ਹੈ ਕਿ ਤੂੰ ਹਮੇਸ਼ਾਂ ਉਸ ਅਕਾਲ ਪੁਰਖ ਪ੍ਰਮੇਸ਼ਰ ਨਾਲ ਜੁੜਿਆ ਰਹਿ, ਭਾਵ ਉਸਦਾ ਸਿਮਰਨ ਕਰਿਆ ਕਰ।

ਅੱਗੇ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਫ਼ੁਰਮਾਉਂਦੇ ਹਨ :—

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**

ਹੇ ਸੱਚੇ ਮਾਲਕ ਵਾਹਿਗੁਰੂ! ਤੇਰੇ ਘਰ ਵਿਚ ਕਿਹੜੀ ਦਾਤ ਅਤੇ ਕਰਾਮਾਤ ਨਹੀਂ ਹੈ? ਭਾਵ ਤੇਰੇ ਘਰ ਵਿਚ ਦੀਨ ਦੁਨੀਆਂ ਦੀ ਹਰ ਵਸਤੂ ਹੈ।

**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥**

ਹੇ ਸੱਚੇ ਪਾਤਿਸ਼ਾਹ! ਤੇਰੇ ਘਰ ਵਿਚ ਤਾਂ ਸਭ ਕੁਝ ਹੈ, ਪਰ ਜਿਸਨੂੰ ਤੂੰ ਕੋਈ ਦਾਤ ਬਖ਼ਸ਼ਿਸ਼ ਕਰੇਂ, ਉਹੀ ਆਪ ਜੀ ਦੀ ਦਾਤ ਨੂੰ ਪ੍ਰਾਪਤ ਕਰਦਾ ਹੈ।

**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥**

ਪਰ ਸਭ ਤੋਂ ਵੱਡੀ ਦਾਤ ਸਿਫ਼ਤ-ਸਲਾਹ ਅਤੇ ਨਾਮ ਦੀ ਹੈ, ਜੋ ਹਮੇਸ਼ਾਂ ਤੇਰੀ ਸਿਫ਼ਤ-ਸਲਾਹ ਕਰਦਾ ਹੈ, ਉਹੀ ਤੇਰੇ ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਸਿਫ਼ਤ-ਸਲਾਹ ਕਰਦਿਆਂ ਜਦੋਂ ਮਨ ਇਕਾਗਰ ਅਤੇ ਨਿਰਮਲ ਹੋ ਜਾਂਦਾ ਹੈ, ਉਸ ਵੇਲੇ ਨਾਮ ਮਨ ਵਿਚ ਵੱਸਦਾ ਹੈ।

**ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥**

ਜਿਨ੍ਹਾਂ ਦੇ ਮਨ ਵਿਚ ਆਪ ਜੀ ਦਾ ਨਾਮ ਵੱਸ ਗਿਆ ਹੈ, ਉਨ੍ਹ ਦੀ ਸੁਰਤ ਅੰਦਰ ਸੰਗੀਤਮਈ ਧੁਨੀ ਵਿਚ ਬਾਣੀ ਅਤੇ ਅਖੰਡ ਜਾਪ ਦੇ ਬਹੁਤੇ ਸ਼ਬਦ ਪ੍ਰਗਟ ਹੋ ਜਾਂਦੇ ਹਨ।

**ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਸੱਚੇ ਮਾਲਕ ਵਾਹਿਗੁਰੂ ! ਤੇਰੇ ਘਰ ਵਿਚ ਕੀ ਨਹੀਂ ਹੈ ? ਭਾਵ ਸਭ ਕੁਝ ਹੈ।

ਅੱਗੇ ਨਾਮ ਦੇ ਅਧਾਰ ਵਾਲੀ ਅਵਸਥਾ ਅਤੇ ਗੁਰੂ ਕੀ ਮਹਿਮਾ ਉਤਮ ਪੁਰਖ ਵਿਚ ਵਰਣਨ ਕਰਦੇ ਹਨ :—

**ਸਾਚਾ ਨਾਮੁ ਮੇਰਾ ਆਧਾਰੋ ॥**

ਹੇ ਭਾਈ ! ਮੇਰਾ ਆਸਰਾ ਸੱਚਾ ਨਾਮ ਹੈ। ਭਾਵ ਮੇਰੇ ਮਨ-ਤਨ ਦਾ ਆਸਰਾ ਅਕਾਲ ਪੁਰਖ ਦਾ ਨਾਮ 'ਸਤਿਨਾਮ-ਵਾਹਿਗੁਰੂ' ਹੈ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

ਹਾਂ ! ਮੇਰਾ ਆਸਰਾ ਅਕਾਲ ਪੁਰਖ ਦਾ ਸੱਚਾ ਨਾਮ ਹੈ, ਜਿਸਨੇ ਮੇਰੀਆਂ ਸਾਰੀਆਂ ਮਨ-ਤਨ ਦੀਆਂ ਭੁੱਖਾਂ ਗੁਆ ਦਿੱਤੀਆਂ ਹਨ।

**ਕਰਿ ਸਾਂਤਿ ਸੁਖ ਮਨਿ ਆਇ ਵਸਿਆ;**
**ਜਿਨਿ ਇਛਾ ਸਭਿ ਪੁਜਾਈਆ ॥**

ਉਸੇ ਹੀ ਨਾਮ ਦੀ ਕਿਰਪਾ ਦਾ ਸਦਕਾ, ਮਨ ਸ਼ਾਂਤ ਕਰਕੇ ਮਨ ਵਿਚ ਆ ਕੇ ਸੁਖ ਵੱਸ ਗਿਆ ਹੈ। ਜਿਸ ਨਾਮ ਨੇ ਪਹਿਲਾਂ ਹੀ ਮੇਰੀਆਂ ਸਾਰੀਆਂ ਖਾਹਿਸ਼ਾਂ ਪੂਰੀਆਂ ਕੀਤੀਆਂ ਹਨ।

**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ;**
**ਜਿਸਦੀਆ ਏਹਿ ਵਡਿਆਈਆ ॥**

ਮੈਂ ਹਮੇਸ਼ਾਂ ਉਸ ਨਾਮ ਦਾਤੇ ਸਤਿਗੁਰੂ ਤੋਂ ਹੀ ਸਭ ਕੁਝ ਨਿਛਾਵਰ ਕੀਤਾ ਹੈ, ਜਿਸਦੀਆਂ **ਏਹਿ** = ਏਹੋ ਜਿਹੀਆਂ ਉੱਚੀਆਂ **ਵਡਿਆਈਆ** = ਸਿਫ਼ਤਾਂ ਅਤੇ ਖ਼ੂਬੀਆਂ ਹਨ।

## ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥

ਹਜ਼ੂਰ ਫ਼ੁਰਮਾਉਂਦੇ ਹਨ, ਐ ਪ੍ਰਭੂ ਦੇ ਪਿਆਰੇ ਸੰਤ ਜਨੋਂ ਸੁਣੋ! ਤੁਸੀਂ **ਸਬਦਿ** = ਗੁਰੂ ਦੇ ਉਪਦੇਸ਼, ਅਥਵਾ :—ਦੀਖਿਆ-ਮੰਤਰ 'ਵਾਹਿਗੁਰੂ' ਨਾਮ ਨਾਲ ਪਿਆਰ ਧਾਰਨ ਕਰੋ।

## ਸਾਚਾ ਨਾਮੁ ਮੇਰਾ ਆਧਾਰੋ ॥੪॥

ਮੇਰਾ ਤਾਂ ਪ੍ਰਮੇਸ਼ਰ ਦਾ ਸੱਚਾ ਨਾਮ ਹੀ ਮਨ-ਤਨ ਦਾ ਆਸਰਾ ਹੈ।

ਅੱਗੇ ਪੰਜਵੀਂ ਪਉੜੀ ਵਿਚ ਹਜ਼ੂਰ ਪੰਜ ਸ਼ਬਦਾਂ ਦਾ ਜ਼ਿਕਰ ਕਰਦੇ ਹਨ :—

## ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥

ਉਸ ਸਭਾਗੇ ਘਰ ਵਿਚ ਪੰਜ ਤਰ੍ਹਾਂ ਦੇ ਸ਼ਬਦ ਪ੍ਰਗਟ ਹੋਏ ਹਨ। ਭਾਵ ਪਹਿਲਾਂ ਗੁਰੂ ਘਰ ਵਿਚ ਰਬਾਬ, ਸਰੰਦਾ, ਸਤਾਰ, ਖੜਤਾਲਾਂ ਅਤੇ ਮ੍ਰਿਦੰਗ ਨਾਲ ਕੀਰਤਨ ਕੀਤਾ ਜਾਂਦਾ ਸੀ। ਜੋਗ ਮੱਤ ਵਿਚ ਇਹ ਪੰਜ ਵਾਜੇ ਮੰਨੇ ਹਨ :—

*'ਦੋਹਰਾ ॥ ਤਤ ਤੰਤੀ ਬਿਤ ਚਰਮਕਾ ਘਨ ਕਾਸੀ ਕਾ ਜਾਨ ॥*
*ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਨ ॥'*

ਰਾਧਾ ਸੁਆਮੀਆਂ ਦੇ ਮੱਤ ਵਿਚ ਇਹ ਪੰਜ ਸ਼ਬਦ ਮੰਨੇ ਹਨ :—

ਜੋਤ ਨਿਰੰਜਨ, ਓਅੰ, ਰਰੰਕਾਰ, ਸੋਹੰ ਤੇ ਸਤਿਨਾਮੁ।

ਗੁਰਮਤਿ ਅਨੁਸਾਰ ਇਨ੍ਹਾਂ ਪੰਜ ਸ਼ਬਦਾਂ ਦੇ ਥਾਂ **ਪੰਚ** = ਸਤਿਗੁਰੂ ਜੀ ਦੇ ਉਚਾਰਨ ਕੀਤੇ ਹੋਏ, ਗੁਰਬਾਣੀ ਰੂਪ ਸ਼ਬਦ ਹੀ ਹਨ।

ਅਥਵਾ :—ਗੁਰਮੰਤਰ ਅਤੇ ਮੂਲਮੰਤਰ ਹੈ। ਗੁਰਬਾਣੀ ਵਿਚ ਸਤ, ਸੰਤੋਖ ਆਦਿ ਗੁਣਾਂ ਨੂੰ ਵੀ ਵਾਜੇ ਲਿਖਿਆ ਹੈ। ਯਥਾ :—

*'ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ॥*

[ਸੂਹੀ ਮਹਲਾ ੫, ਅੰਗ—੭੭੮]

ਅਥਵਾ :—ਗੁਰਮਤਿ ਦੇ ਪੰਜ ਸ਼ਬਦ ਇਹ ਵੀ ਹਨ :—

ੴ ਬੀਜ ਮੰਤਰ ਹੈ, ਗੁਰਪ੍ਰਸਾਦਿ ਤਕ ਮਹਾਂਮੰਤਰ ਹੈ, 'ਨਾਨਕ ਹੋਸੀ ਭੀ ਸਚੁ' ਤਕ ਮੂਲਮੰਤਰ ਹੈ, ਜਪੁਜੀ ਸਾਹਿਬ ਮਾਲਾਮੰਤਰ ਹੈ ਅਤੇ 'ਵਾਹਿਗੁਰੂ' ਗੁਰਮੰਤਰ ਹੈ।

**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥**

ਹਾਂ! ਉਸ ਸਭਾਗੇ ਘਰ ਵਿਚ ਪੂਰਬੋਕਤ ਸ਼ਬਦ ਪ੍ਰਗਟ ਹੋਏ ਹਨ, ਜਿਸ ਹਿਰਦੇ ਰੂਪ ਘਰ ਵਿਚ ਸਤਿਗੁਰੂ ਜੀ ਨੇ ਸੇਵਾ ਅਤੇ ਸਿਮਰਨ ਦੀਆਂ **ਕਲਾ** = ਸ਼ਕਤੀਆਂ ਧਾਰਨ ਕੀਤੀਆਂ ਹਨ।

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**

ਹੇ ਅਕਾਲ ਪੁਰਖ! ਤੁਸੀਂ ਉਨ੍ਹਾਂ ਦੇ ਪੰਜ ਦੂਤ; ਕਾਮ, ਕ੍ਰੋਧ ਆਦਿਕ ਵਸੀਕਾਰ ਕਰ ਦਿੱਤੇ ਅਤੇ **ਕੰਟਕੁ** = ਦੁਖਦਾਈ ਕਾਲ ਵੀ ਮਾਰ ਦਿੱਤਾ ਹੈ।

**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ;**
**ਸਿ ਨਾਮਿ ਹਰਿ ਕੈ ਲਾਗੇ॥**

ਹੇ ਵਾਹਿਗੁਰੂ! ਜਿਨ੍ਹਾਂ ਦੇ ਮੱਥੇ 'ਤੇ ਤੁਸਾਂ ਧੁਰ ਦਰਗਾਹੋਂ ਚੰਗਾ ਭਾਗ ਲਿਖ ਦਿੱਤਾ, ਉਹੀ ਅਕਾਲ ਪੁਰਖ ਦੇ ਨਾਮ ਵਿਚ ਜੁੜੇ ਹਨ।

**ਕਹੈ ਨਾਨਕੁ ਤਹ ਸੁਖੁ ਹੋਆ;**
**ਤਿਤੁ ਘਰਿ ਅਨਹਦ ਵਾਜੇ॥੫॥**

ਹਜ਼ੂਰ ਫ਼ੁਰਮਾਉਂਦੇ ਹਨ, **ਤਹ** = ਉਥੇ, ਭਾਵ ਗੁਰਮੁਖਾਂ ਦੇ ਪ੍ਰੇਮ ਅਤੇ ਨਾਮ ਵਿਚ ਭਿੱਜੇ ਮਨ ਵਿਖੇ ਸਦੈਵੀ ਸੁਖ ਪ੍ਰਗਟ ਹੋਇਆ ਹੈ। ਉਸੇ ਹੀ **ਘਰਿ** = ਹਿਰਦੇ ਵਿਚ, ਬਾਣੀ ਅਤੇ ਨਾਮ ਦੇ, ਅਖੰਡ-ਜਾਪ ਦੇ **ਅਨਹਦ** = ਇਕ ਰਸ ਵਾਜੇ ਪ੍ਰਗਟ ਹੋਏ ਹਨ।

ਅੱਗੇ ਹਜ਼ੂਰ ਪਖੰਡ ਦੀ ਬਗਲ ਸਮਾਧੀ ਦੇ ਮੁਕਾਬਲੇ 'ਤੇ ਸੱਚੀ ਲਿਵ ਦੀ ਮਹਾਨਤਾ ਦਰਸਾਉਂਦੇ ਹਨ :—

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥**

ਅਕਾਲ ਪੁਰਖ ਦੀ ਸੱਚੀ **ਲਿਵੈ** = ਲਗਨ, ਅਥਵਾ :—ਪ੍ਰੀਤੀ ਤੋਂ ਬਿਨਾਂ ਇਹ ਮਨੁੱਖਾ ਦੇਹ, ਦੀਨ-ਦੁਨੀਆਂ ਦੇ ਸਨਮਾਨ ਤੋਂ ਵਾਂਝੀ ਰਹਿ ਜਾਂਦੀ ਹੈ।

**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥**

ਹਾਂ! ਉਸ ਵਾਹਿਗੁਰੂ ਦੀ ਸੱਚੀ ਲਿਵ ਤੋਂ ਬਿਨਾਂ ਇਹ ਦੇਹ, ਦੀਨ ਦੁਨੀਆਂ ਦੇ ਮਾਣ ਤੋਂ ਰਹਿਤ ਹੋ ਜਾਂਦੀ ਹੈ। ਹੁਣ ਵਿਚਾਰੀ ਦੇਹ, ਇਸ ਵਿਚ ਕਰ ਵੀ ਕੀ ਸਕਦੀ ਹੈ? ਜਦੋਂ ਕਿ ਇਹਦੇ ਵੱਸ ਕੁਝ ਵੀ ਨਹੀਂ ਹੈ। ਇਹ ਬਚਨ ਤੱਤ ਵਿਚ ਆ ਕੇ ਆਖੇ ਹਨ।

**ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥**

ਹੇ **ਬਨਵਾਰੀਆ** = ਸੰਸਾਰ ਬਾਗ ਦੇ ਮਾਲੀ ਅਕਾਲ ਪੁਰਖ! ਹੁਣ ਤੇਰੇ ਬਿਨਾਂ ਹੋਰ ਕੋਈ ਸਮਰੱਥ ਨਜ਼ਰ ਨਹੀਂ ਆਉਂਦਾ, ਜੋ ਇਸ ਨਿਮਾਣੀ ਦੇਹ ਨੂੰ ਮਾਣ ਬਖ਼ਸ਼ਿਸ਼ ਕਰ ਸਕੇ। ਇਸ ਲਈ ਹੇ ਵਾਹਿਗੁਰੂ! ਤੂੰ ਹੀ ਕਿਰਪਾ-ਦ੍ਰਿਸ਼ਟੀ ਕਰ।

**ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥**

ਇਸ ਨਿਮਾਣੀ ਦੇਹ ਨੂੰ ਤੇਰੇ ਬਿਨਾਂ ਹੋਰ ਕੋਈ ਮਾਣ ਵਾਲਾ ਥਾਂ ਨਹੀਂ ਹੈ। ਜਿਵੇਂ ਤੁਸਾਂ ਗੁਰਮੁਖਾਂ ਦੀ ਦੇਹ ਨੂੰ ਗੁਰੂ ਸ਼ਬਦ ਵਿਚ ਲਾ ਕੇ ਸੁਆਰਿਆ ਹੈ, ਇਸੇ ਤਰ੍ਹਾਂ ਸਾਡੀ ਇਸ ਦੇਹ ਨੂੰ ਨਾਮ-ਬਾਣੀ ਦੁਆਰਾ ਸੁਆਰ ਦੇਵੋ।

**ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥**

ਹਜ਼ੂਰ ਫ਼ੁਰਮਾਉਂਦੇ ਹਨ, ਪ੍ਰਮੇਸ਼ਰ ਦੀ ਸੱਚੀ ਲਿਵ ਤੋਂ ਬਗ਼ੈਰ ਇਹ

ਨਿਮਾਣੀ ਦੇਹ ਵਿਚਾਰੀ ਕੀ ਕਰ ਸਕਦੀ ਹੈ, ਭਾਵ ਇਸਦੇ ਵੱਸ ਕੁਝ ਵੀ ਨਹੀਂ ਹੈ।

ਇਸ ਪਉੜੀ ਵਿਚ ਅਨੰਦ ਦੀ ਵਿਆਖਿਆ ਕਰਦੇ ਹਨ:—

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਕਹਿਣ ਨੂੰ ਤਾਂ ਭਾਵੇਂ ਸਭ ਕੋਈ ਇਹ ਆਖ ਰਿਹਾ ਹੈ ਕਿ ਮੈਨੂੰ ਬੜਾ ਅਨੰਦ ਹੈ! ਮੈਨੂੰ ਬੜਾ ਅਨੰਦ ਹੈ! ਪਰ ਉਹ ਅਨੰਦ ਗੱਲਾਂ ਨਾਲ ਨਹੀਂ, ਬਲਕਿ ਗੁਰੂ ਮਹਾਰਾਜ ਦੀ ਕਿਰਪਾ ਦੁਆਰਾ ਅਸਾਂ **ਜਾਣਿਆ** = ਅਨੁਭਵ ਕੀਤਾ ਹੈ। ਭਾਵ ਕੋਈ ਜੀਵ ਵਿਸ਼ਿਆਂ ਵਿੱਚੋਂ, ਕੋਈ ਪਦਾਰਥਾਂ ਵਿੱਚੋਂ ਅਨੰਦ ਭਾਲ ਰਿਹਾ ਹੈ, ਪਰ ਸੱਚਾ ਅਨੰਦ (ਸਹਿਜ ਸੁਖ), ਗੁਰੂ ਦੀ ਕਿਰਪਾ ਨਾਲ ਹੀ ਜਾਣਿਆ ਜਾਂਦਾ ਹੈ।

**ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥**

ਹਾਂ! ਅਸਲੀ ਸੱਚਾ ਅਤੇ ਸਦੈਵੀ ਅਨੰਦ ਗੁਰੂ ਦੀ ਕਿਰਪਾ ਨਾਲ ਹੀ ਅਸਾਂ ਜਾਣਿਆ ਹੈ। ਗੁਰੂ ਉਦੋਂ ਮਿਲਦੇ ਹਨ, ਜਦੋਂ ਹੇ ਪਿਆਰੇ ਅਕਾਲ ਪੁਰਖ ਵਾਹਿਗੁਰੂ! ਤੂੰ ਕਿਰਪਾ ਕਰੇਂ।

**ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥**

ਜਦੋਂ ਗੁਰੂ ਦੀ ਸ਼ਰਨ ਆ ਗਏ, ਉਸਨੇ ਕਿਰਪਾ ਕਰਕੇ ਸਾਰੇ ਹੀ **ਕਿਲਵਿਖ** = ਬੱਜਰ ਪਾਪ ਕੱਟ ਦਿੱਤੇ ਅਤੇ ਮਨ ਬੁੱਧ ਨੇਤ੍ਰਾਂ ਵਿਚ ਗਿਆਨ ਦਾ ਸੁਰਮਾ **ਸਾਰਿਆ** = ਪਾ ਦਿੱਤਾ।

**ਅੰਦਰਹੁ ਜਿਨ ਕਾ ਮੋਹੁ ਤੁਟਾ;**
**ਤਿਨ ਕਾ ਸਬਦੁ ਸਚੈ ਸਵਾਰਿਆ॥**

ਗੁਰੂ ਦੀ ਸੇਵਾ ਕਰਦਿਆਂ ਜਿਨ੍ਹਾਂ ਦੇ ਅੰਦਰੋਂ, ਭਾਵ ਮਨ ਵਿੱਚੋਂ ਮਾਇਆ, ਅਥਵਾ:—ਪਰਿਵਾਰ ਦਾ ਮੋਹ ਟੁੱਟ ਗਿਆ, ਭਾਵ ਨਿਰਮੋਹ ਹੋ ਗਿਆ, ਉਨ੍ਹਾਂ ਦਾ **ਸਬਦੁ** = ਜੀਵਨ, ਭਾਵ ਅਚਾਰ-ਵਿਚਾਰ ਸੱਚੇ

ਵਾਹਿਗੁਰੂ ਨੇ ਸੁਆਰ ਦਿੱਤਾ। ਅਥਵਾ :—ਸੱਚੇ ਸ਼ਬਦ ਦੁਆਰਾ ਉਨ੍ਹਾਂ ਦਾ ਜੀਵਨ ਸੁਆਰ ਦਿੱਤਾ।

**ਕਹੈ ਨਾਨਕੁ ਏਹੁ ਅਨੰਦੁ ਹੈ;**
**ਆਨੰਦੁ ਗੁਰ ਤੇ ਜਾਣਿਆ॥੭॥**

ਹਜ਼ੂਰ ਫ਼ੁਰਮਾਉਂਦੇ ਹਨ, ਅਸਲੀ ਇਹੋ ਹੀ ਸਭ ਤੋਂ ਵੱਡਾ ਅਨੰਦ ਹੈ, ਜੋ **ਆਨੰਦੁ** = ਜੀਵਨ ਮੁਕਤੀ ਦਾ ਸੁਖ, ਗੁਰੂ ਦੀ ਕਿਰਪਾ ਨਾਲ ਅਸਾਂ ਜਾਣਿਆ ਹੈ।

ਅੱਗੇ ਹਜ਼ੂਰ ਉੱਤਮ ਜਗਿਆਸੂ ਦੁਆਰਾ ਸੰਬੋਧਨ ਕਰਕੇ ਫ਼ੁਰਮਾਉਂਦੇ ਹਨ :—

**ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ॥**

ਹੇ **ਬਾਬਾ** = ਵਾਹਿਗੁਰੂ ! ਅਥਵਾ :—ਹੇ **ਬਾਬਾ** = ਸਤਿਗੁਰੂ ! ਜਿਸ ਅਧਿਕਾਰੀ ਨੂੰ ਤੂੰ ਸੇਵਾ-ਸਿਮਰਨ ਦੁਆਰਾ ਜੀਵਨ-ਮੁਕਤੀ ਦਾ ਅਨੰਦ ਬਖ਼ਸ਼ਿਸ਼ ਕਰਦਾ ਹੈਂ, ਉਹੀ ਜਗਿਆਸੂ-ਜਨ ਪ੍ਰਾਪਤ ਕਰਦਾ ਹੈ।

**ਪਾਵੈ ਤ ਸੋ ਜਨੁ ਦੇਹਿ ਜਿਸਨੋ;**
**ਹੋਰਿ ਕਿਆ ਕਰਹਿ ਵੇਚਾਰਿਆ॥**

ਹਾਂ ! ਉਹੀ ਜਗਿਆਸੂ ਪੁਰਸ਼ ਇਸ ਦਾਤ ਨੂੰ ਪ੍ਰਾਪਤ ਕਰਦਾ ਹੈ, ਜਿਸਨੂੰ ਤੂੰ ਬਖ਼ਸ਼ਿਸ਼ ਕਰਦਾ ਹੈਂ। ਹੋਰ ਤੇਰੀ ਨਦਰ ਤੋਂ ਵਾਂਝੇ ਸੰਸਾਰੀ ਜੀਵ ਵਿਚਾਰੇ ਕੀ ਕਰ ਸਕਦੇ ਹਨ ! ਭਾਵ ਤੇਰੇ ਅੱਗੇ ਕਿਸੇ ਦਾ ਜ਼ੋਰ ਨਹੀਂ ਹੈ।

**ਇਕਿ ਭਰਮਿ ਭੂਲੇ ਫਿਰਹਿ ਦਹਦਿਸਿ;**
**ਇਕਿ ਨਾਮਿ ਲਾਗਿ ਸਵਾਰਿਆ॥**

ਇਕ ਸੰਸਾਰੀ ਜੀਵ ਭਰਮ ਕਰਕੇ ਦਸਾਂ ਹੀ ਦਿਸ਼ਾ ਅੰਦਰ ਭੁੱਲੇ-ਭਟਕੇ ਫਿਰਦੇ ਹਨ, ਇਕ ਅਜਿਹੇ ਗੁਰਮੁਖ ਵੀ ਹਨ, ਜਿਨ੍ਹਾਂ ਨੂੰ ਤੁਸਾਂ ਨਾਮ ਨਾਲ ਜੋੜ ਕੇ, ਉਨ੍ਹਾਂ ਦਾ ਜੀਵਨ ਸੁਆਰ ਦਿੱਤਾ।

**ਗੁਰਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥**

ਉਹ ਕਿਹੜੇ ਗੁਰਮੁਖ ਹਨ? ਜਿਨ੍ਹਾਂ ਦਾ ਮਨ ਸੇਵਾ-ਸਿਮਰਨ ਕਰਦਿਆਂ ਗੁਰੂ ਦੀ ਕਿਰਪਾ ਨਾਲ ਪਵਿੱਤਰ ਹੋ ਗਿਆ ਹੈ ਅਤੇ ਜਿਨ੍ਹਾਂ ਨੂੰ ਆਪ ਜੀ ਦਾ ਭਾਣਾ **ਭਾਵਏ** = ਚੰਗਾ ਲੱਗਦਾ ਹੈ।

**ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥**

ਗੁਰੂ ਜੀ ਫ਼ੁਰਮਾਉਂਦੇ ਹਨ, ਹੇ ਪਿਆਰੇ ਵਾਹਿਗੁਰੂ! ਜਿਸਨੂੰ ਤੂੰ ਆਪ ਹੀ ਜੀਵਨ-ਮੁਕਤੀ ਦਾ ਅਨੰਦ ਬਖ਼ਸ਼ਿਸ਼ ਕਰਦਾ ਹੈਂ, ਉਹੀ ਜਗਿਆਸੂ ਇਸ ਦਾਤ ਨੂੰ ਪ੍ਰਾਪਤ ਕਰਦਾ ਹੈ।

ਉੱਤਮ ਅਤੇ ਮੱਧਮ ਸਖੀ ਦੇ ਸੰਬਾਦ ਵਿਚ ਪ੍ਰੇਮ ਦੀ ਅਕੱਥ ਕਹਾਣੀ ਦਾ ਜ਼ਿਕਰ ਕਰਦੇ ਹਨ:—

**ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥**

ਹੇ ਪ੍ਰਭੂ ਦੇ ਪਿਆਰ ਵਾਲੇ ਸੰਤ ਜਨੋਂ! ਆਉ ਆਪਾਂ ਮਿਲ ਕੇ ਉਸ ਵਾਹਿਗੁਰੂ ਦੇ ਪ੍ਰੇਮ ਦੀ ਅਕੱਥ ਕਹਾਣੀ ਕਰੀਏ।

**ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥**

ਹਾਂ! ਉਸ ਅਕਾਲ ਪੁਰਖ ਦੇ ਪ੍ਰੇਮ ਦੀ ਆਪਾਂ ਅਕੱਥ ਕਹਾਣੀ ਕਰੀਏ, ਭਾਵ ਉਸ ਪ੍ਰਭੂ ਦੇ ਮਿਲਾਪ ਅਤੇ ਸੁਭਾਅ ਬਾਰੇ ਵਿਚਾਰ-ਵਿਮੱਸ਼ ਕਰੀਏ ਅਤੇ ਨਾਲ ਹੀ ਇਹ ਵੀ ਵਿਚਾਰ ਕਰੀਏ ਕਿ ਉਹ ਪਤੀ-ਪ੍ਰਮੇਸ਼ਰ ਕਿਸ ਵਸੀਲੇ ਰਾਹੀਂ ਪ੍ਰਾਪਤ ਹੁੰਦਾ ਹੈ।

ਉੱਤਮ ਸਖੀ ਵੱਲੋਂ ਉੱਤਰ:—

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ;**
**ਹੁਕਮਿ ਮੰਨਿਐ ਪਾਈਐ ॥**

ਹੇ ਸ਼ਰਧਾ ਭਗਤੀ ਵਾਲਿਓ ਗੁਰਮੁਖੋ! ਉਸ ਪ੍ਰਭੂ ਦੀ ਪ੍ਰਾਪਤੀ ਕਰਨ ਵਾਸਤੇ ਦਰਗਾਹੀ ਵਿਚੋਲੇ ਸਤਿਗੁਰੂ ਅੱਗੇ ਤਨ, ਮਨ, ਧਨ ਸਭ ਕੁਝ

ਅਰਪਨ ਕਰ ਦਿਉ ਅਤੇ ਨਾਲ ਹੀ ਹੁਕਮ ਮੰਨੋ। ਗੁਰੂ ਦਾ ਹੁਕਮ ਗੁਰਬਾਣੀ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

**ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥**

ਹੇ ਭਾਈ! ਕੇਵਲ ਤਾਂ ਕੇਵਲ ਤੁਸੀਂ ਗੁਰੂ ਦਾ ਹੀ ਹੁਕਮ ਮੰਨਿਓ। ਉਹ ਹੁਕਮ ਕੀ ਹੈ? ਉਹ ਹੁਕਮ ਇਹ ਹੈ ਕਿ ਤੁਸੀਂ ਗੁਰੂ ਦੀ ਸੱਚੀ ਬਾਣੀ ਗਾਵੋ, ਭਾਵ ਗੁਰਬਾਣੀ ਦਾ ਕੀਰਤਨ ਕਰੋ।

**ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥੯॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਸੰਤ ਜਨੋ! ਸਾਡੀ ਇਹ ਬੇਨਤੀ, ਅਥਵਾ :—ਸਿੱਖਿਆ ਸੁਣੋ ਅਤੇ ਨਾਲ ਹੀ ਉਸ ਅਕੱਥ ਪ੍ਰਭੂ ਦੀ ਪ੍ਰੇਮ ਕਹਾਣੀ ਕਥਨ ਕਰੋ।

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥**

ਅੱਗੇ ਚੰਚਲ ਮਨ ਨੂੰ ਸਿੱਖਿਆ ਦਿੰਦੇ ਹਨ ਕਿ ਐ ਚੰਚਲ ਮਨ! ਤੂੰ **ਚਤੁਰਾਈ** = ਹੀਲ-ਹੁੱਜਤ, ਅਥਵਾ :—ਚੁਸਤੀ-ਚਲਾਕੀ ਨਾ ਕਰਿਆ ਕਰ, ਕਿਉਂਕਿ ਐਹੋ ਜਿਹੀਆਂ ਗੱਲਾਂ ਕਰਕੇ, ਹੁਣ ਤਕ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।

**ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥**

ਐ ਮੇਰਿਆ ਮਨਾਂ! ਤੂੰ ਧਿਆਨ ਨਾਲ ਸੁਣ, "ਉਕਤੀ-ਜੁਗਤੀ ਦੀ ਚਤੁਰਾਈ ਕਰਕੇ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।"

**ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥**

ਐ ਮਨਾਂ! ਇਹ ਜੜ੍ਹ ਅਤੇ ਚੇਤਨ ਮਾਇਆ ਸਭ ਜੀਵਾਂ ਨੂੰ ਮੋਹਿਤ ਕਰਨ ਵਾਲੀ ਹੈ, ਜਿਸਨੇ ਇਸ ਜੀਵ ਨੂੰ ਭਰਮ ਵਿਚ ਭੁਲਾ ਦਿੱਤਾ ਹੈ।

**ਮਾਇਆ ਤ ਮੋਹਣੀ ਤਿਨੈ ਕੀਤੀ;**
**ਜਿਨਿ ਠਗਉਲੀ ਪਾਈਆ॥**

ਇਹ ਮੋਹਣੀ ਮਾਇਆ ਉਸ ਅਕਾਲ ਪੁਰਖ ਨੇ ਆਪ ਹੀ ਪੈਦਾ ਕੀਤੀ ਹੈ, ਜਿਸ ਸਮਰੱਥ ਅਕਾਲ ਪੁਰਖ ਨੇ ਇਨ੍ਹਾਂ ਜੀਵਾਂ 'ਤੇ **ਠਗਉਲੀ** = ਮਾਇਆ ਮੋਹ ਦੀ, ਅਥਵਾ :—ਵਿਸ਼ੇ ਸੁਖ ਦੀ ਠੱਗ ਬੂਟੀ ਨੂੰ ਪਾਉਣਾ ਕੀਤਾ ਹੈ।

**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥**

ਅਸੀਂ ਉਸ ਅਕਾਲ ਪੁਰਖ ਤੋਂ ਆਪਣਾ ਸਭ ਕੁਝ ਨਿਛਾਵਰ ਕਰ ਦਿੱਤਾ ਹੈ, ਜਿਸਨੇ ਜੀਵਾਂ ਅੰਦਰ ਮਾਇਆ ਦਾ ਮੋਹ ਮਿੱਠਾ ਅਤੇ ਪਿਆਰਾ ਕਰਕੇ ਲਾ ਦਿੱਤਾ ਹੈ।

**ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥**

ਗੁਰੂ ਜੀ ਫ਼ੁਰਮਾਉਂਦੇ ਹਨ, ਐ ਚੰਚਲ ਮਨ! ਧਿਆਨ ਨਾਲ ਸੁਣ ਕਿ ਵਾਕਾਂ ਦੀ **ਚਤੁਰਾਈ** = ਉਕਤੀ-ਜੁਗਤੀ ਕਰਕੇ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।

ਅਗਲੀ ਪਉੜੀ ਵਿਚ ਮਨ ਨੂੰ ਵੈਰਾਗਮਈ ਉਪਦੇਸ਼ ਦਿੰਦੇ ਹਨ :—

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**

ਐ ਪਿਆਰੇ ਮਨਾ! ਤੂੰ ਹਮੇਸ਼ਾਂ ਸੱਚ ਸਰੂਪ ਅਕਾਲ ਪੁਰਖ, ਅਥਵਾ :—ਉਸਦੇ ਸੱਚੇ ਨਾਮ ਨੂੰ ਸੰਭਾਲਣਾ ਕਰ, ਉਹ ਤੇਰੇ ਨਾਲ ਨਿਭੇਗਾ।

**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥**

ਇਸ ਤੋਂ ਬਿਨਾਂ ਜਿਹੜਾ ਤੂੰ ਇਹ ਪੁੱਤਰ, ਇਸਤ੍ਰੀ, ਭੈਣ, ਭਰਾ ਆਦਿਕ ਪਰਿਵਾਰ ਵੇਖ ਰਿਹਾ ਹੈਂ, ਇਨ੍ਹਾਂ ਵਿੱਚੋਂ ਤੇਰੇ ਨਾਲ ਅੰਤ ਸਮੇਂ ਕੋਈ ਨਹੀਂ ਜਾਵੇਗਾ।

**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥**

ਫਿਰ ਤਾਕੀਦ ਕਰਦੇ ਹਨ, ਐ ਮਨਾਂ! ਜਿਸ ਪਰਿਵਾਰ ਨੇ ਤੇਰੇ ਨਾਲ

ਨਹੀਂ ਜਾਣਾ, ਫਿਰ ਉਸ ਨਾਲ ਤੂੰ ਕਿਉਂ ਚਿਤ ਜੋੜਿਆ ਹੈ ? ਭਾਵ ਨਹੀਂ ਜੋੜਨਾ ਚਾਹੀਦਾ ਸੀ।

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥**

ਬਲਕਿ ਤੈਨੂੰ ਇਹ ਵਿਚਾਰਨਾ ਚਾਹੀਦਾ ਹੈ ਕਿ ਐਹੋ ਜਿਹਾ ਕੰਮ ਕਦੇ ਭੁੱਲ ਕੇ ਵੀ ਨਾ ਕਰੇਂ, ਜਿਸ ਕਰਕੇ ਅੰਤ ਨੂੰ ਤੈਨੂੰ ਪਛੁਤਾਉਣਾ ਪਵੇ।

ਪ੍ਰਸ਼ਨ :—ਫਿਰ ਮੈਂ ਕੀ ਕਰਾਂ ? ਉੱਤਰ :—

**ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥**

ਐ ਮਨਾਂ! ਤੂੰ ਸਤਿਗੁਰੂ ਦਾ ਉਪਦੇਸ਼—ਗੁਰਬਾਣੀ, ਅਥਵਾ :—ਦੀਖਿਆ-ਮੰਤਰ ਸ੍ਰਵਣ ਕਰ, ਉਹ ਤੇਰੇ ਨਾਲ ਹੋ ਕੇ ਨਿਭੇਗਾ।

**ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥੧੧॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਪਿਆਰੇ ਮਨ! ਤੂੰ ਹਮੇਸ਼ਾਂ ਸੱਚੇ ਪ੍ਰਭੂ, ਅਥਵਾ :—ਉਸਦੇ ਸੱਚੇ ਨਾਮ ਨੂੰ ਸੰਭਾਲਣਾ ਕਰ।

ਅੱਗੇ ਉਸ ਅਕਾਲ ਪੁਰਖ ਦੀ ਬੇਅੰਤਤਾ ਦਾ ਵਰਣਨ ਕਰਦੇ ਹਨ :—

**ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥**

ਹੇ ਮਨ ਕਰਕੇ ਅਗਮ ਅਤੇ ਇੰਦ੍ਰੀਆਂ ਦੇ ਅਵਿਸ਼ੇ ਵਾਹਿਗੁਰੂ! ਤੇਰਾ ਅੰਤ ਹੁਣ ਤਕ ਕਿਸੇ ਨੇ ਵੀ ਨਹੀਂ ਪਾਇਆ।

**ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥**

ਫਿਰ ਤਸਦੀਕ ਕਰਦੇ ਹਨ, ਹੇ ਵਾਹਿਗੁਰੂ! ਤੇਰਾ ਅੰਤ ਕਿਸੇ ਰਿਸ਼ੀ, ਮੁਨੀ, ਪੀਰ, ਪੈਗੰਬਰ, ਅਵਤਾਰ ਨੇ ਵੀ ਨਹੀਂ ਪਾਇਆ, ਆਪਣੇ ਆਪ ਨੂੰ ਤੂੰ ਆਪ ਹੀ ਜਾਣਦਾ ਹੈਂ। ਯਥਾ :—

*'ਅਵਤਾਰ ਨ ਜਾਨਹਿ ਅੰਤੁ॥ ਪ੍ਰਮੇਸਰੁ ਪਾਰਬ੍ਰਹਮ ਬੇਅੰਤੁ॥੧॥'*

[ਰਾਮਕਲੀ ਮਹਲਾ ੫, ਅੰਗ—੮੯੪]

**ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥**

ਜਿਤਨੇ ਵੀ ਛੋਟੇ-ਵੱਡੇ ਜੀਵ-ਜੰਤੂ ਹਨ, ਇਹ ਸਭ ਤੇਰਾ ਹੀ **ਖੇਲੁ** = ਤਮਾਸ਼ਾ ਬਣਾਇਆ ਹੋਇਆ ਹੈ। ਇਸ ਬਾਰੇ ਕੋਈ ਆਪਣੇ **ਆਖਿ** = ਮੂੰਹੋਂ ਬੋਲ ਕੇ ਕੀ ਦੱਸ ਸਕਦਾ ਹੈ।

**ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥**

ਹੇ ਵਾਹਿਗੁਰੂ! ਸਭ ਜੀਵਾਂ ਅੰਦਰ ਤੂੰ ਹੀ ਬੋਲ ਰਿਹਾ ਹੈਂ ਅਤੇ ਤੂੰ ਹੀ ਵੇਖ ਰਿਹਾ ਹੈਂ, ਜਿਸ ਆਪ ਜੀ ਨੇ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ।

**ਕਹੈ ਨਾਨਕੁ ਤੂ ਸਦਾ ਅਗੰਮੁ ਹੈ;**
**ਤੇਰਾ ਅੰਤੁ ਨ ਪਾਇਆ ॥੧੨॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਹੇ ਵਾਹਿਗੁਰੂ! ਤੂੰ ਸਦਾ ਹੀ ਮਨ ਦੀ ਗੰਮਤਾ ਤੋਂ ਪਰੇ ਹੈਂ, ਤੇਰਾ ਅੰਤ ਅੱਜ ਤਕ ਕਿਸੇ ਨੇ ਵੀ ਨਹੀਂ ਪਾਇਆ।

ਅੱਗੇ ਸਤਿਗੁਰੂ ਜੀ ਅੰਮ੍ਰਿਤ ਦੀ ਮਹਾਨਤਾ ਬਾਰੇ ਨਿਰਣਾ ਕਰਦੇ ਹਨ :—

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ;**
**ਸੁ ਅੰਮ੍ਰਿਤੁ ਗੁਰ ਤੇ ਪਾਇਆ ॥**

ਜਿਸ ਅੰਮ੍ਰਿਤ-ਨਾਮ, ਅਥਵਾ :—ਆਤਮਿਕ-ਅਨੰਦ ਨੂੰ ਦੇਵਤੇ ਅਤੇ ਮੁਨੀ ਲੋਕ ਭਾਲਦੇ ਫਿਰਦੇ ਹਨ, ਉਹ ਅੰਮ੍ਰਿਤ-ਨਾਮ, ਅਥਵਾ :—ਆਤਮਿਕ-ਅਨੰਦ ਅਸਾਂ ਗੁਰੂ ਤੋਂ ਪ੍ਰਾਪਤ ਕੀਤਾ ਹੈ।

**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ;**
**ਸਚਾ ਮਨਿ ਵਸਾਇਆ ॥**

ਹਾਂ! ਸਾਡੇ 'ਤੇ ਗੁਰੂ ਨੇ ਕਿਰਪਾ-ਦ੍ਰਿਸ਼ਟੀ ਕੀਤੀ, ਅਸੀਂ ਅੰਮ੍ਰਿਤ ਨਾਮ ਨੂੰ, ਅਥਵਾ :—ਆਤਮਿਕ ਅਨੰਦ ਨੂੰ ਪ੍ਰਾਪਤ ਕੀਤਾ ਹੈ ਅਤੇ ਸੱਚਾ

ਨਾਮ, ਅਥਵਾ :—ਸੱਚਾ ਵਾਹਿਗੁਰੂ ਅਸੀਂ ਆਪਣੇ ਮਨ ਵਿਚ ਵਸਾ ਲਿਆ ਹੈ।

## ਜੀਅ ਜੰਤ ਸਭਿ ਤੁਧੁ ਉਪਾਏ; ਇਕਿ ਵੇਖਿ ਪਰਸਣਿ ਆਇਆ॥

ਹੇ ਵਾਹਿਗੁਰੂ ! ਛੋਟੇ-ਵੱਡੇ ਸਾਰੇ ਜੀਵ ਤੁਸਾਂ ਆਪ ਪੈਦਾ ਕੀਤੇ ਹਨ, ਉਨ੍ਹਾਂ ਵਿੱਚੋਂ ਇਕ ਅਜਿਹੇ ਗੁਰਮੁਖ ਪਿਆਰੇ ਵੀ ਹਨ, ਜਿਹੜੇ ਗੁਰੂ ਮਹਾਰਾਜ ਦੇ **ਵੇਖਿ** = ਦਰਸ਼ਨ ਕਰਕੇ ਚਰਨ ਛੋਹ ਪ੍ਰਾਪਤ ਕਰਨ ਵਾਸਤੇ ਆਏ ਹਨ।

## ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥

ਗੁਰੂ ਦੀ ਸ਼ਰਨ ਵਿਚ ਆ ਕੇ **ਲਬੁ** = ਖਾਣ-ਪੀਣ ਦਾ ਚਸਕਾ, **ਲੋਭੁ** = ਧਨ ਪਦਾਰਥ ਇਕੱਤਰ ਕਰਨ ਦਾ, ਅਤੇ ਤਨ-ਧਨ ਦਾ ਹੰਕਾਰ ਵੀ ਖ਼ਤਮ ਹੋ ਗਿਆ। ਇਹ ਦਾਤ ਉਨ੍ਹਾਂ ਨੂੰ ਪ੍ਰਾਪਤ ਹੋਈ ਹੈ, ਜਿਨ੍ਹਾਂ ਨੂੰ ਗੁਰੂ ਦਾ ਭਾਣਾ, ਅਥਵਾ :—ਉਪਦੇਸ਼ ਚੰਗਾ ਲੱਗਿਆ ਹੈ।

## ਕਹੈ ਨਾਨਕੁ ਜਿਸਨੋ ਆਪਿ ਤੁਠਾ; ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥੧੩॥

ਹਜ਼ੂਰ ਫ਼ੁਰਮਾਉਂਦੇ ਹਨ, ਜਿਸ 'ਤੇ ਅਕਾਲ ਪੁਰਖ ਆਪ ਪ੍ਰਸੰਨ ਹੋਇਆ ਹੈ, ਉਸਨੇ ਨਾਮ, ਅਥਵਾ:—ਆਤਮਿਕ ਅਨੰਦ ਸਰੂਪ ਅੰਮ੍ਰਿਤ, ਗੁਰੂ ਮਹਾਰਾਜ ਤੋਂ ਪ੍ਰਾਪਤ ਕੀਤਾ ਹੈ।

ਅੱਗੇ ਇਸ ਪਉੜੀ ਵਿਚ ਭਗਤਾਂ ਦੀ ਨਿਰਾਲੀ ਅਤੇ ਅਲੌਕਿਕ ਰਹੁ-ਰੀਤ ਦਾ ਨਿਰਣਾ ਕੀਤਾ ਹੈ:—

## ਭਗਤਾ ਕੀ ਚਾਲ ਨਿਰਾਲੀ॥

ਐ ਗੁਰਸਿੱਖੋ ! ਬੰਦਗੀ ਕਰਨ ਵਾਲੇ ਪੁਰਸ਼ਾਂ ਦੀ **ਚਾਲ** = ਰਹੁ-ਰੀਤ, ਅਥਵਾ:—ਰਹਿਤ-ਮਰਯਾਦਾ ਦੁਨੀਆਂ ਨਾਲੋਂ ਵਿਲੱਖਣ ਹੁੰਦੀ ਹੈ।

**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥**

ਹਾਂ ! ਭਗਤਾਂ ਦੀ ਰਹਿਤ-ਮਰਜ਼ਾਦਾ ਸੰਸਾਰੀ ਲੋਕਾਂ ਨਾਲੋਂ ਵਿਲੱਖਣ ਹੁੰਦੀ ਹੈ ਅਤੇ ਉਨ੍ਹਾਂ ਦੇ ਮਾਰਗ 'ਤੇ ਚੱਲਣਾ ਹੀ ਬਹੁਤ **ਬਿਖਮ** = ਕਠਿਨ ਹੁੰਦਾ ਹੈ।

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥**

ਜਿਹੜਾ ਵੀ ਭਗਤੀ, ਅਥਵਾ:—ਰਹਿਤ-ਮਰਯਾਦਾ 'ਤੇ ਚੱਲਣਾ ਚਾਹੁੰਦਾ ਹੈ, ਉਸਨੂੰ ਪਦਾਰਥਾਂ ਦਾ ਲੱਬ, ਧਨ ਦਾ ਲੋਭ, ਮਾਇਆ ਦਾ ਹੰਕਾਰ ਅਤੇ ਤ੍ਰਿਸ਼ਨਾ ਨੂੰ ਛੱਡਣਾ ਪੈਂਦਾ ਹੈ। ਇਹ ਸਾਰਾ ਕੁਝ ਛੱਡ ਕੇ ਖਾਮੋਸ਼ ਰਹਿਣਾ ਪੈਂਦਾ ਹੈ, ਲੋੜ ਤੋਂ ਵਧੀਕ ਬਹੁਤਾ ਜ਼ਿਆਦਾ ਨਹੀਂ ਬੋਲਣਾ। ਭਾਵ ਥੋੜ੍ਹਾ ਬੋਲਣਾ, ਥੋੜ੍ਹਾ ਖਾਣਾ ਅਤੇ ਥੋੜ੍ਹਾ ਸੌਣਾ, ਇਨ੍ਹਾਂ ਅਸੂਲਾਂ ਨੂੰ ਪਾਲਣਾ ਪੈਂਦਾ ਹੈ।

**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥**

ਭਗਤੀ, ਅਥਵਾ:—ਸਿੱਖੀ ਦੀ ਵਾਟ ਖੰਡੇ ਦੀ ਧਾਰ ਨਾਲੋਂ ਤਿੱਖੀ ਅਤੇ ਵਾਲ ਨਾਲੋਂ ਬਰੀਕ ਹੈ। ਕਿਉਂਕਿ ਖੰਡੇ ਦੀ ਧਾਰ 'ਤੇ ਮੱਛਰ ਬੈਠ ਜਾਂਦਾ ਹੈ ਅਤੇ ਵਾਲ 'ਤੇ ਕੀੜੀ ਤੁਰ ਪੈਂਦੀ ਹੈ; ਪਰ ਸਿੱਖੀ ਦੇ ਮਾਰਗ 'ਤੇ ਮੱਛਰ=ਹਉਂ ਦਾ ਸੰਕਲਪ ਅਤੇ ਕੀੜੀ=ਸੂਖਮ ਵਾਸ਼ਨਾ ਵੀ ਛੱਡਣੀ ਪੈਂਦੀ ਹੈ, ਤਾਂ ਇਸ ਮਾਰਗ 'ਤੇ ਚੱਲਿਆ ਜਾਂਦਾ ਹੈ। ਯਥਾ :—

*'ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।*
*ਓਥੈ ਟਿਕੈ ਨ ਭੁਣਹਣਾ* ਚਲਿ ਨ ਸਕੈ ਉਪਰਿ ਕੀੜੀ।*
*ਵਾਲਹੁੰ ਨਿਕੀ ਆਖੀਐ ਤੇਲੁ ਤਿਲਹੁੰ ਲੈ ਕੋਲੂ ਪੀੜੀ।'*

[ਭਾਈ ਗੁਰਦਾਸ ਜੀ, ਵਾਰ-੧੧, ਪਉੜੀ-੫]

**ਗੁਰਪਰਸਾਦੀ ਜਿਨੀ ਆਪੁ ਤਜਿਆ;**
**ਹਰਿ ਵਾਸਨਾ ਸਮਾਣੀ॥**

---

* ਮੱਛਰ।

ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ **ਆਪੁ** = ਹਉਂ ਦਾ ਸੰਕਲਪ ਛੱਡ ਦਿੱਤਾ ਹੈ ਅਤੇ ਹਰ ਤਰ੍ਹਾਂ ਦੀ ਵਾਸ਼ਨਾ ਵੀ ਜਿਸਦੀ ਸਮਾ ਗਈ ਹੈ, ਉਹ ਸਿੱਖੀ ਮਾਰਗ 'ਤੇ ਚੱਲ ਸਕਦਾ ਹੈ।

**ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਐ ਗੁਰਸਿੱਖੋ! ਜੁਗਾਂ-ਜੁਗਾਂ ਤੋਂ ਲੈ ਕੇ ਹਮੇਸ਼ਾਂ ਹੀ ਭਗਤਾਂ ਦੀ ਰਹਿਤ-ਮਰਯਾਦਾ ਸੰਸਾਰੀ ਲੋਕਾਂ ਤੋਂ ਵੱਖਰੀ ਹੈ।

ਅਗਲੀ ਪਉੜੀ ਵਿਚ 'ਹੁਕਮ ਰਜਾਈ' ਚੱਲਣ ਦਾ ਸਿਧਾਂਤ ਪ੍ਰਗਟ ਕਰਦੇ ਹਨ :—

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ;**
**ਹੋਰੁ ਕਿਆ ਜਾਣਾ ਗੁਣ ਤੇਰੇ ॥**

ਹੇ ਸਾਡੇ ਸਿਰ ਦੇ ਸਾਂਈ ਅਕਾਲ-ਪੁਰਖ! ਜਿਵੇਂ ਵੀ ਸਾਨੂੰ ਤੁਸੀਂ ਚਲਾਉਂਦੇ ਹੋ, ਉਸੇ ਤਰ੍ਹਾਂ ਅਸੀਂ ਚੱਲਦੇ ਹਾਂ, ਹੋਰ ਅਸੀਂ ਆਪਣੇ-ਆਪ ਆਪ ਜੀ ਦੇ ਗੁਣਾਂ ਨੂੰ ਬਹੁਤਾ ਕੀ ਜਾਣ ਸਕਦੇ ਹਾਂ।

**ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥**

ਹੇ ਵਾਹਿਗੁਰੂ! ਜਿਵੇਂ ਵੀ ਤੂੰ ਸਾਰੇ ਜੀਵਾਂ ਨੂੰ ਚਲਾਉਣਾ ਚਾਹੁੰਦਾ ਹੈਂ, ਉਸੇ ਤਰ੍ਹਾਂ ਸਾਰੇ ਜੀਵ ਚੱਲਦੇ ਹਨ। ਜਿਨ੍ਹਾਂ 'ਤੇ ਤੂੰ ਪ੍ਰਸੰਨ ਹੁੰਦਾ ਹੈਂ, ਉਨ੍ਹਾਂ ਨੂੰ ਭਗਤੀ ਦੇ ਮਾਰਗ 'ਤੇ ਪਾ ਦਿੰਦਾ ਹੈਂ।

**ਕਰਿ ਕਿਰਪਾ ਜਿਨ ਨਾਮਿ ਲਾਇਹਿ;**
**ਸਿ ਹਰਿ ਹਰਿ ਸਦਾ ਧਿਆਵਹੇ ॥**

ਹੇ ਵਾਹਿਗੁਰੂ! ਜਿਨ੍ਹਾਂ ਨੂੰ ਤੂੰ ਕਿਰਪਾ ਕਰਕੇ ਨਾਮ ਨਾਲ ਜੋੜ ਦਿੰਦਾ ਹੈਂ, ਉਹ ਗੁਰਮੁਖ ਪਿਆਰੇ ਹਮੇਸ਼ਾਂ ਵਾਹਿਗੁਰੂ-ਵਾਹਿਗੁਰੂ ਦਾ ਸਿਮਰਨ ਕਰਦੇ ਹਨ।

**ਜਿਸਨੋ ਕਥਾ ਸੁਣਾਇਹਿ ਆਪਣੀ;**
**ਸਿ ਗੁਰਦੁਆਰੈ ਸੁਖੁ ਪਾਵਹੇ॥**

ਜਿਸਨੂੰ ਤੂੰ ਆਪਣੇ ਪ੍ਰੇਮ ਦੀ ਅਕੱਥ ਕਹਾਣੀ ਸੁਣਾ ਦਿੰਦਾ ਹੈਂ, ਉਹ ਗੁਰਮੁਖ ਪਿਆਰੇ ਗੁਰੂ ਦੁਆਰਾ ਸੁਖ ਪ੍ਰਾਪਤ ਕਰ ਲੈਂਦੇ ਹਨ।

**ਕਹੈ ਨਾਨਕੁ ਸਚੇ ਸਾਹਿਬ;**
**ਜਿਉ ਭਾਵੈ ਤਿਵੈ ਚਲਾਵਹੇ॥੧੫॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਸੱਚੇ ਮਾਲਕ ਵਾਹਿਗੁਰੂ! ਜਿਵੇਂ ਵੀ ਤੈਨੂੰ ਭਾਉਂਦਾ ਹੈ, ਉਸੇ ਤਰ੍ਹਾਂ ਹੀ ਤੂੰ ਸਭ ਜੀਵਾਂ ਨੂੰ ਚਲਾਉਂਦਾ ਹੈਂ।

ਅਗਲੀ ਪਉੜੀ ਵਿਚ ਸ਼ਬਦ-ਕੀਰਤਨ ਦੀ ਮਹਾਨਤਾ ਪ੍ਰਗਟਾਉਂਦੇ ਹਨ :—

**ਏਹੁ ਸੋਹਿਲਾ ਸਬਦੁ ਸੁਹਾਵਾ॥**

ਇਹ ਸ਼ਬਦ-ਕੀਰਤਨ ਰੂਪ **ਸੋਹਿਲਾ** = ਖ਼ੁਸ਼ੀ ਦਾ ਗੀਤ ਬਹੁਤ ਹੀ ਸੁਹਾਵਣਾ ਹੈ।

**ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥**

ਇਹ ਸ਼ਬਦ-ਕੀਰਤਨ ਰੂਪ ਸੁਹਾਵਣਾ ਖ਼ੁਸ਼ੀ ਦਾ ਗੀਤ ਹਮੇਸ਼ਾਂ ਸਾਨੂੰ ਸਤਿਗੁਰੂ ਨੇ ਸ੍ਰਵਣ ਕਰਾਇਆ ਹੈ।

**ਏਹੁ ਤਿਨ ਕੈ ਮੰਨਿ ਵਸਿਆ**
**ਜਿਨ ਧੁਰਹੁ ਲਿਖਿਆ ਆਇਆ॥**

ਇਸ ਸ਼ਬਦ-ਕੀਰਤਨ ਰੂਪ ਸੋਹਿਲੇ ਦਾ ਭਾਵ, ਅਥਵਾ :—ਸਿਧਾਂਤ ਉਨ੍ਹਾਂ ਦੇ ਮਨ ਵਿਚ ਵਸਿਆ ਹੈ, ਜਿਨ੍ਹਾਂ ਦੇ ਮੱਥੇ 'ਤੇ ਧੁਰ ਤੋਂ ਹੀ ਚੰਗਾ ਭਾਗ ਲਿਖਿਆ ਆਇਆ ਹੈ।

**ਇਕਿ ਫਿਰਹਿ ਘਨੇਰੇ ਕਰਹਿ ਗਲਾ;**
**ਗਲੀ ਕਿਨੈ ਨ ਪਾਇਆ॥**

ਇਕ ਪਖੰਡੀ ਪੁਰਸ਼ ਬਹੁਤੀਆਂ ਗੱਲਾਂ ਕਰਦੇ ਫਿਰਦੇ ਹਨ, ਉਨ੍ਹਾਂ ਦੇ ਹੱਥ ਕੁਝ ਨਹੀਂ ਆਉਂਦਾ, ਕਿਉਂਕਿ ਗੱਲਾਂ ਕਰਕੇ ਤਾਂ ਕਿਸੇ ਨੇ ਵੀ ਸ਼ਬਦ ਰੂਪ ਸੋਹਿਲੇ ਨੂੰ, ਅਥਵਾ :—ਇਲਾਹੀ ਕੀਰਤਨ ਨੂੰ ਪ੍ਰਾਪਤ ਨਹੀਂ ਕੀਤਾ।

**ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥**

ਹਜ਼ੂਰ ਫ਼ੁਰਮਾਉਂਦੇ ਹਨ, ਸ਼ਬਦ ਰੂਪ ਸੋਹਿਲਾ, ਭਾਵ ਗੁਰਬਾਣੀ ਦਾ ਕੀਰਤਨ, ਸਤਿਗੁਰੂ ਸੱਚੇ ਪਾਤਿਸ਼ਾਹ ਨੇ ਹੀ ਸਿੱਖਾਂ ਨੂੰ ਸ੍ਰਵਣ ਕਰਾਇਆ ਹੈ।

ਅੱਗੇ ਨਾਮ ਦੇ ਸ੍ਰਵਣ, ਮੰਨਣ ਅਤੇ ਨਿਧਿਆਸਣ ਦਾ ਮਹਾਤਮ ਦੱਸਦੇ ਹਨ :—

**ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥**

ਉਹ ਪੁਰਸ਼ ਤਨ-ਮਨ ਕਰਕੇ ਪਵਿੱਤਰ ਹੋਏ ਹਨ, ਜਿਨ੍ਹਾਂ ਨੇ ਉਸ ਅਕਾਲ ਪੁਰਖ ਨੂੰ ਆਪਣੇ ਮਨ ਵਿਚ **ਧਿਆਇਆ** = ਚੇਤੇ ਕੀਤਾ ਹੈ।

**ਹਰਿ ਧਿਆਇਆ ਪਵਿਤੁ ਹੋਏ;**
**ਗੁਰਮੁਖਿ ਜਿਨੀ ਧਿਆਇਆ ॥**

ਜਿਨ੍ਹਾਂ ਨੇ ਵੀ **ਹਰਿ** = ਅਕਾਲ ਪੁਰਖ ਨੂੰ ਧਿਆਇਆ ਹੈ, ਉਹ ਪਵਿੱਤਰ ਹੋਏ ਹਨ, ਪਰ ਧਿਆਇਆ ਉਹਨਾਂ ਦਾ ਹੀ ਸਫਲਾ ਹੈ, ਜਿਨ੍ਹਾਂ ਨੇ ਉਸ ਵਾਹਿਗੁਰੂ ਨੂੰ ਗੁਰਮੁਖ ਬਣ ਕੇ, ਗੁਰਾਂ ਦੁਆਰਾ ਧਿਆਇਆ ਹੈ।

**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ;**
**ਪਵਿਤੁ ਸੰਗਤਿ ਸਬਾਈਆ ॥**

ਕੇਵਲ ਆਪ ਹੀ ਨਹੀਂ ਬਲਕਿ ਉਹ ਮਾਤਾ-ਪਿਤਾ ਨਾਲ ਅਤੇ ਸਹਿਤ ਪਰਿਵਾਰ ਦੇ ਪਵਿੱਤਰ ਹੋਏ ਹਨ ਅਤੇ ਉਨ੍ਹਾਂ ਦੀ ਸੰਗਤ ਵੀ ਸਾਰੀ ਪਵਿੱਤਰ ਹੋਈ ਹੈ।

**ਕਹਦੇ ਪਵਿਤੁ ਸੁਣਦੇ ਪਵਿਤੁ;**
**ਸੇ ਪਵਿਤੁ ਜਿਨੀ ਮੰਨਿ ਵਸਾਇਆ॥**

ਪ੍ਰਮੇਸ਼ਰ ਦਾ ਨਾਮ ਉਚਾਰਨ ਵਾਲੇ ਵੀ ਪਵਿੱਤਰ ਹੋਏ ਹਨ ਅਤੇ ਸੁਣਨ ਵਾਲੇ ਵੀ ਪਵਿੱਤਰ ਹੋਏ ਹਨ। ਉਹ ਵੀ ਪਵਿੱਤਰ ਹੋਏ ਹਨ, ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮ ਨੂੰ ਮਨ ਵਿਚ ਵਸਾਇਆ ਹੈ।

**ਕਹੈ ਨਾਨਕੁ ਸੇ ਪਵਿਤੁ;**
**ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥੧੭॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਸਾਰੇ ਹੀ ਜੀਵ-ਜੰਤ ਪਵਿੱਤਰ ਹੋਏ ਹਨ, ਜਿਨ੍ਹਾਂ ਨੇ ਗੁਰਾਂ ਦੁਆਰਾ ਪ੍ਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ।

ਅੱਗੇ ਸਹਿਜ ਅਵਸਥਾ ਨੂੰ ਪ੍ਰਾਪਤ ਕਰਨ ਲਈ ਗੁਰਮਤਿ ਦਾ ਵਸੀਲਾ ਦੱਸਦੇ ਹਨ ਅਤੇ ਹੋਰ ਵਸੀਲਿਆਂ ਦਾ ਖੰਡਨ ਕਰਦੇ ਹਨ :—

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥**

ਐ ਗੁਰਮੁਖੋ! ਨਿੱਤ, ਨਮਿੱਤ, ਪ੍ਰਾਸਚਿਤ ਅਤੇ ਕਾਮਕ ਕਰਮ ਕਰਕੇ **ਸਹਜੁ** = ਆਤਮਕ ਅਡੋਲ ਅਵਸਥਾ, ਅਥਵਾ :—ਸ੍ਵੈ ਸਰੂਪ ਦਾ ਗਿਆਨ ਪ੍ਰਗਟ ਨਹੀਂ ਹੁੰਦਾ ਅਤੇ ਗਿਆਨ ਤੋਂ ਬਿਨਾਂ ਪ੍ਰਮਾਣ, ਪ੍ਰਮੇਯ ਗਤ ਰੂਪ ਸੰਸਾ ਨਾਸ ਨਹੀਂ ਹੁੰਦਾ। ਹੋਰ ਕਿਸੇ ਵੀ **ਸੰਜਮਿ** = ਵਰਤ ਨੇਮ ਆਦਿਕ ਸਾਧਨ ਕਰਕੇ ਸੰਸਾ ਨਵਿਰਤ ਨਹੀਂ ਹੁੰਦਾ। ਕਰਮ ਕਾਂਡੀ ਲੋਕ ਬਹੁਤ ਸਾਰੇ ਕਰਮ ਕਰਕੇ ਹਾਰ-ਹੰਭ ਗਏ ਹਨ।

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਇ॥**

ਪ੍ਰਸ਼ਨ :—ਸਾਡੇ ਅੰਦਰ ਸੰਸਾ ਹੋਣ ਕਰਕੇ **ਜੀਉ** = ਮਨ ਮਲੀਨ ਰਹਿੰਦਾ ਹੈ, ਸਾਨੂੰ ਇਹ ਦੱਸੋ ਕਿ ਉਸ ਮਲੀਨ ਮਨ ਨੂੰ ਕਿਸ ਸਾਧਨ, ਅਥਵਾ :—ਹੀਲੇ-ਵਸੀਲੇ ਨਾਲ ਧੋਤਾ ਜਾ ਸਕਦਾ ਹੈ?

ਅਗਲੀ ਪੰਗਤੀ ਵਿਚ ਉੱਤਰ ਦਿੰਦੇ ਹਨ:—

**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥**

ਐ ਗੁਰਮੁਖ ਪਿਆਰਿਓ ! ਜੇ ਮਨ ਧੋਣਾ ਚਾਹੁੰਦੇ ਹੋ ਤਾਂ ਗੁਰੂ ਸ਼ਬਦ ਨਾਲ ਜੁੜੋ ਅਤੇ ਅਕਾਲ ਪੁਰਖ ਨਾਲ ਚਿਤ ਲਾਈ ਰੱਖੋ, ਇਸ ਤਰ੍ਹਾਂ ਮਨ ਸ਼ੁਧ ਹੋ ਸਕਦਾ ਹੈ।

**ਕਹੈ ਨਾਨਕੁ ਗੁਰਪਰਸਾਦੀ ਸਹਜੁ ਉਪਜੈ;**
**ਇਹ ਸਹਸਾ ਇਵ ਜਾਏ ॥੧੮॥**

ਹਜ਼ੂਰ ਫ਼ੁਰਮਾਉਂਦੇ ਹਨ, ਗੁਰੂ ਦੀ ਕਿਰਪਾ ਨਾਲ ਜਦੋਂ ਗਿਆਨ ਪ੍ਰਗਟ ਹੋ ਜਾਂਦਾ ਹੈ, ਤਾਂ ਇਸ ਵਸੀਲੇ ਨਾਲ ਇਹ ਸੰਸਾ ਨਵਿਰਤ ਹੋ ਜਾਂਦਾ ਹੈ।

ਅੱਗੇ ਕਰਮ-ਕਾਂਡ ਦਾ ਖੰਡਨ ਕਰਦੇ ਹਨ :—

**ਜੀਅਹੁ ਮੈਲੇ ਬਾਹਰਹੁ ਨਿਰਮਲ ॥**

ਕਰਮ ਕਾਂਡੀ ਲੋਕ ਭਾਵੇਂ ਬਹਰੂਨੀ ਸੁਚ ਦੇ ਸਾਧਨ ਕਰਕੇ ਬਾਹਰੋਂ ਤਾਂ ਨਿਰਮਲ ਹੋ ਜਾਂਦੇ ਹਨ, ਪਰ ਅੰਦਰੋਂ ਮਨ ਕਰਕੇ ਮਲੀਨ ਰਹਿੰਦੇ ਹਨ।

**ਬਾਹਰਹੁ ਨਿਰਮਲ ਜੀਅਹੁ ਤ ਮੈਲੇ;**
**ਤਿਨੀ ਜਨਮੁ ਜੂਐ ਹਾਰਿਆ ॥**

ਹਾਂ ! ਜਿਹੜੇ ਕਰਮ ਕਾਂਡੀ ਲੋਕ ਬਾਹਰੋਂ ਸੁੱਚ-ਸੰਜਮ ਰੱਖ ਕੇ ਨਿਰਮਲ ਹੋ ਜਾਂਦੇ ਹਨ, ਪਰ ਅੰਦਰੋਂ ਮਨ ਕਰਕੇ ਤਾਂ ਪਾਪਾਂ-ਵਿਕਾਰਾਂ ਦੀ ਮੈਲ ਕਰਕੇ ਮਲੀਨ ਰਹਿੰਦੇ ਹਨ। ਉਨ੍ਹਾਂ ਇਹੋ ਜਿਹੇ ਪਖੰਡੀਆਂ ਨੇ ਹੀਰੇ ਵਰਗਾ ਅਮੋਲਕ ਮਨੁੱਖਾ ਜਨਮ ਵਿਸ਼ਿਆਂ ਰੂਪ ਜੂਏ ਵਿਚ ਹੀ ਹਾਰ ਦਿੱਤਾ ਹੈ।

**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥**

ਉਨ੍ਹਾਂ ਨੂੰ ਮਾਇਆ ਦੀ ਤ੍ਰਿਸ਼ਨਾ ਦਾ ਇਹ ਵੱਡਾ ਰੋਗ ਚੰਬੜਿਆ

ਹੋਇਆ ਹੈ, ਇਸੇ ਕਰਕੇ ਉਨ੍ਹਾਂ ਕਪਟੀਆਂ ਨੇ ਤਨ ਤੋਂ ਮਰਨਾ ਵੀ ਭੁਲਾ ਦਿੱਤਾ ਹੈ।

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ;**
**ਫਿਰਹਿ ਜਿਉ ਬੇਤਾਲਿਆ॥**

ਉਹ ਏਨੇ ਗਿਰ ਜਾਂਦੇ ਹਨ ਕਿ ਜੋ ਸਰਬੋਤਮ ਨਾਮ ਵੇਦਾਂ ਵਿਚ ਲਿਖਿਆ ਹੋਇਆ ਹੈ, ਉਸ ਨਾਮ ਨੂੰ ਕਦੇ ਭੁੱਲ ਕੇ ਵੀ ਨਹੀਂ ਸੁਣਦੇ, **ਬੇਤਾਲਿਆ** = ਪ੍ਰੇਤਾਂ ਵਾਂਗ ਏਧਰ-ਓਧਰ ਹੀ ਭਟਕਦੇ ਫਿਰਦੇ ਰਹਿੰਦੇ ਹਨ, ਕਦੇ ਵੀ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

**ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ;**
**ਤਿਨੀ ਜਨਮੁ ਜੂਐ ਹਾਰਿਆ॥੧੯॥**

ਹਜ਼ੂਰ ਫ਼ੁਰਮਾਉਂਦੇ ਹਨ, ਜਿਨ੍ਹਾਂ ਨੇ ਸੱਚੇ ਨਾਮ ਨੂੰ ਛੱਡ ਦਿੱਤਾ ਹੈ ਅਤੇ ਝੂਠੇ ਪਖੰਡ ਵਿਚ ਲੱਗੇ ਹੋਏ ਹਨ, ਉਨ੍ਹਾਂ ਐਸੇ ਮਨਮੁੱਖਾਂ ਨੇ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪ ਜੂਏ ਵਿਚ ਹਾਰ ਦਿੱਤਾ ਹੈ।

ਅੱਗੇ ਗੁਰਮੁਖਾਂ ਦੀ ਰਹਿਣੀ-ਬਹਿਣੀ ਦਾ ਜ਼ਿਕਰ ਕਰਦੇ ਹਨ :—

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲੁ;**
**ਸਤਿਗੁਰ ਤੇ ਕਰਣੀ ਕਮਾਣੀ॥**

ਅਨਵੈ ਅਰਥ :—ਐ ਗੁਰਸਿੱਖੋ! ਜਿਨ੍ਹਾਂ ਨੇ ਸਤਿਗੁਰੂ ਦੁਆਰਾ ਸੇਵਾ ਸਿਮਰਨ ਦੀ ਘਾਲ ਘਾਲੀ ਹੈ, ਉਹ ਬਾਹਰੋਂ ਤਨ ਕਰਕੇ ਨਿਰਮਲ ਹੋ ਜਾਂਦੇ ਹਨ ਅਤੇ ਅੰਦਰੋਂ ਵੀ ਮਨ ਕਰਕੇ ਨਿਰਮਲ ਹੋ ਜਾਂਦੇ ਹਨ। ਹਾਂ! ਉਹ ਗੁਰਮੁਖ ਬਾਹਰੋਂ ਵੀ ਅਚਾਰ ਕਰਕੇ ਨਿਰਮਲ ਹੋ ਜਾਂਦੇ ਹਨ ਅਤੇ ਅੰਦਰੋਂ ਵੀ ਵਿਚਾਰ ਕਰਕੇ ਨਿਰਮਲ ਹੋ ਜਾਂਦੇ ਹਨ।

**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥**

ਉਨ੍ਹਾਂ ਗੁਰਮੁਖਾਂ ਪਾਸ ਝੂਠ ਦੀ **ਸੋਇ** = ਕਣਸੋ ਨਹੀਂ ਪਹੁੰਚ ਸਕਦੀ, ਕਿਉਂਕਿ ਉਨ੍ਹਾਂ ਦੀ ਬੁੱਧੀ ਇਖ਼ਲਾਕੀ ਸੱਚ ਅਤੇ ਵਾਹਿਗੁਰੂ ਦੇ ਸੱਚੇ ਨਾਮ ਵਿਚ ਸਮਾ ਜਾਂਦੀ ਹੈ।

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥**

ਜਿਨ੍ਹਾਂ ਗੁਰਮੁਖਾਂ ਨੇ ਮਨੁੱਖਾ ਜਨਮ ਪ੍ਰਾਪਤ ਕਰਕੇ, ਨਾਮ ਰੂਪ ਰਤਨ ਨੂੰ ਖੱਟਿਆ ਹੈ, ਉਹ ਜਗਿਆਸੂ ਰੂਪ ਵਣਜਾਰੇ ਚੰਗੇ ਹਨ।

**ਕਹੈ ਨਾਨਕੁ ਜਿਨ ਮੰਨੁ ਨਿਰਮਲੁ;**
**ਸਦਾ ਰਹਹਿ ਗੁਰ ਨਾਲੇ॥੨੦॥**

ਹਜ਼ੂਰ ਫ਼ੁਰਮਾਉਂਦੇ ਹਨ, ਜਿਨ੍ਹਾਂ ਗੁਰਮੁਖਾਂ ਦਾ ਮਨ ਨਿਰਮਲ ਹੋਇਆ ਹੈ, ਉਹ ਹਮੇਸ਼ਾਂ ਹੀ ਗੁਰੂ ਮਹਾਰਾਜ ਦੇ ਅੰਗ-ਸੰਗ ਰਹਿੰਦੇ ਹਨ। ਭਾਵ ਉਨ੍ਹਾਂ ਦਾ ਮਨ ਹਮੇਸ਼ਾਂ ਹੀ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਰਹਿੰਦਾ ਹੈ।

ਅੱਗੇ ਸਨਮੁਖ ਸਿੱਖ ਦਾ ਆਦਰਸ਼ ਬਿਆਨ ਕਰਦੇ ਹਨ :—

**ਜੇ ਕੋ ਸਿਖੁ; ਗੁਰੂ ਸੇਤੀ ਸਨਮੁਖੁ ਹੋਵੈ॥**

ਹੇ ਭਾਈ! ਜੇ ਕੋਈ ਗੁਰੂ ਦਾ ਸਿੱਖ, ਗੁਰੂ ਪ੍ਰਤੀ ਸਨਮੁਖ ਹੋ ਜਾਂਦਾ ਹੈ।

**ਹੋਵੈ ਤ ਸਨਮੁਖੁ, ਸਿਖੁ ਕੋਈ; ਜੀਅਹੁ ਰਹੈ ਗੁਰ ਨਾਲੇ॥**

ਹਾਂ! ਜੇ ਕੋਈ ਸਿੱਖ, ਗੁਰੂ ਦੇ ਸਨਮੁਖ ਹੋ ਜਾਂਦਾ ਹੈ, ਉਹ ਫਿਰ ਹਮੇਸ਼ਾਂ ਆਪਣੇ ਮਨੋਂ ਗੁਰੂ ਮਹਾਰਾਜ ਨਾਲ ਹੀ ਜੁੜਿਆ ਰਹਿੰਦਾ ਹੈ।

**ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥**

ਸਨਮੁਖ ਸਿੱਖ ਉਹੀ ਹੋ ਸਕਦਾ ਹੈ, ਜੋ ਗੁਰੂ ਮਹਾਰਾਜ ਦੇ ਪ੍ਰਤੱਖ, ਅਥਵਾ :—ਸ਼ਬਦ ਰੂਪ ਚਰਨਾਂ ਨੂੰ ਹਿਰਦੇ ਵਿਚ ਧਿਆਉਂਦਾ ਹੈ ਅਤੇ ਆਪਣੇ ਮਨ ਅੰਦਰ **ਆਤਮੈ** = ਆਤਮਾ ਰੂਪ ਵਸਤੂ, ਅਥਵਾ :— **ਆਤਮੈ** = ਗੁਰੂ-ਜੋਤਿ ਨੂੰ ਸੰਭਾਲਦਾ ਹੈ।

**ਆਪੁ ਛਡਿ ਸਦਾ ਰਹੈ ਪਰਣੈ;**
**ਗੁਰ ਬਿਨੁ ਅਵਰੁ ਨ ਜਾਣੈ ਕੋਏ ॥**

ਜਿਹੜਾ ਆਪਾ ਭਾਵ ਛੱਡ ਕੇ ਹਮੇਸ਼ਾਂ ਗੁਰੂ ਦੇ ਪ੍ਰਾਇਣ ਹੋ ਰਹੇ ਅਤੇ ਗੁਰੂ ਤੋਂ ਬਿਨਾਂ ਕਿਸੇ ਹੋਰ ਦੇਵੀ-ਦੇਵਤੇ ਨੂੰ ਕੁਝ ਨਾ ਜਾਣੇ।

**ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸੰਤੋ ! ਧਿਆਨ ਨਾਲ ਕੰਨ ਦੇ ਕੇ ਸੁਣੋ ! ਪੂਰਬੋਕ੍ਤ ਅਸੂਲਾਂ ਨੂੰ ਜੇ ਕੋਈ ਧਾਰਨ ਕਰ ਲਵੇ ਤਾਂ ਉਹੀ ਸਨਮੁਖ ਸਿੱਖ ਬਣ ਸਕਦਾ ਹੈ।

ਅੱਗੇ ਬੇਮੁਖ ਬੰਦੇ ਦਾ ਹਸ਼ਰ ਬਿਆਨ ਕਰਦੇ ਹਨ :—

**ਜੇ ਕੋ ਗੁਰ ਤੇ ਵੇਮੁਖੁ ਹੋਵੈ;**
**ਬਿਨੁ ਸਤਿਗੁਰ ਮੁਕਤਿ ਨ ਪਾਵੈ ॥**

ਹਜ਼ੂਰ ਫ਼ੁਰਮਾਉਂਦੇ ਹਨ, ਜੇ ਕੋਈ ਜੀਵ ਗੁਰੂ ਤੋਂ ਬੇਮੁਖ ਹੋ ਜਾਂਦਾ ਹੈ, ਉਸਨੂੰ ਫਿਰ ਸਤਿਗੁਰੂ ਦੀ ਸ਼ਰਨ ਆਏ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

**ਪਾਵੈ ਮੁਕਤਿ ਨ ਹੋਰਥੈ ਕੋਈ; ਪੁਛਹੁ ਬਿਬੇਕੀਆ ਜਾਏ ॥**

ਜੇ ਕਿਸੇ ਨੂੰ ਕੋਈ ਸ਼ੱਕ ਹੈ, ਤਾਂ ਉਹ **ਬਿਬੇਕੀਆ** = ਵਿਚਾਰਵਾਨਾਂ ਅਥਵਾ :—ਗਿਆਨੀਆਂ ਨੂੰ ਜਾ ਕੇ ਪੁੱਛ ਲਉ ਕਿ ਕੋਈ ਵੀ ਬੰਦਾ ਗੁਰੂ ਤੋਂ ਬੇਮੁਖ ਹੋ ਕੇ, ਗੁਰੂ ਦੀ ਸ਼ਰਨ ਆਏ ਤੋਂ ਬਿਨਾਂ, ਕਿਸੇ ਹੋਰ ਥਾਂ, ਕਿਸੇ ਹੋਰ ਪਾਸੋਂ ਕਦੇ ਵੀ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

**ਅਨੇਕ ਜੂਨੀ ਭਰਮਿ ਆਵੈ;**
**ਵਿਣੁ ਸਤਿਗੁਰ ਮੁਕਤਿ ਨ ਪਾਏ ॥**

ਬੇਮੁਖਤਾਈ ਦਾ ਫਲ ਚੁਰਾਸੀ ਦਾ ਚੱਕਰ ਹੈ, ਇਸ ਲਈ ਬੇਮੁਖ ਬੰਦਾ ਭਾਵੇਂ ਅਨੇਕਾਂ ਜੂਨਾਂ ਵਿਚ ਵੀ ਭਰਮ ਕੇ ਆ ਜਾਵੇ, ਪਰੰਤੂ ਸਤਿਗੁਰੂ

ਦੀ ਸ਼ਰਨ ਤੋਂ ਬਿਨਾਂ ਮੁਕਤੀ ਨਹੀਂ ਪਾ ਸਕਦਾ।

**ਫਿਰਿ ਮੁਕਤਿ ਪਾਏ ਲਾਗਿ ਚਰਣੀ;**
**ਸਤਿਗੁਰੂ ਸਬਦੁ ਸੁਣਾਏ ॥**

ਮਰਯਾਦਾ ਇਹ ਹੈ ਕਿ ਬੇਮੁਖ ਬੰਦਾ ਜੇ ਮੁਕਤੀ ਪ੍ਰਾਪਤ ਕਰਨਾ ਚਾਹੇ ਤਾਂ ਉਹ ਆ ਕੇ ਸਤਿਗੁਰੂ ਦੇ ਚਰਨੀਂ ਲੱਗ ਜਾਵੇ, ਫਿਰ ਸਤਿਗੁਰੂ ਉਸ 'ਤੇ ਤਰਸ ਕਰਕੇ **ਸਬਦੁ** = ਦੀਖਿਆ-ਮੰਤਰ, ਅਥਵਾ :—ਗੁਰ-ਉਪਦੇਸ਼ ਸੁਣਾ ਦਿੰਦੇ ਹਨ, ਫੇਰ ਕਿਧਰੇ ਜਾ ਕੇ ਉਹ ਮੁਕਤੀ ਪ੍ਰਾਪਤ ਕਰਦਾ ਹੈ।

**ਕਹੈ ਨਾਨਕੁ ਵੀਚਾਰਿ ਦੇਖਹੁ;**
**ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਭਾਈ! ਵਿਚਾਰ ਕੇ ਦੇਖ ਲਉ ਕਿ ਬੇਮੁਖ ਬੰਦਾ ਸਤਿਗੁਰੂ ਦੀ ਕਿਰਪਾ ਤੋਂ ਬਿਨਾਂ ਕਦੇ ਵੀ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

ਜਿਵੇਂ ਸਿਆਲਕੋਟ ਦਾ ਮੂਲਾ ਖੱਤਰੀ, ਗੁਰੂ ਨਾਨਕ ਸਾਹਿਬ ਜੀ ਤੋਂ ਬੇਮੁਖ ਹੋ ਕੇ ਮਰਿਆ। ਫੇਰ ਅਨੇਕਾਂ ਜੂਨਾਂ ਵਿਚ ਭਟਕਣ ਤੋਂ ਬਾਅਦ ਗੁਰੂ ਦੀ ਸ਼ਰਨ ਵਿਚ ਆ ਕੇ ਜੂਨਾਂ ਤੋਂ ਛੁਟਕਾਰਾ ਪ੍ਰਾਪਤ ਕੀਤਾ। ਕਲਗੀਧਰ ਪਾਤਿਸ਼ਾਹ ਨੇ ਹਜ਼ੂਰ ਸਾਹਿਬ ਸ਼ਿਕਾਰਘਾਟ ਅਸਥਾਨ 'ਤੇ ਸਹੇ ਬਣੇ ਹੋਏ ਦਾ ਉਧਾਰ ਕੀਤਾ ਸੀ।

ਅੱਗੇ ਗੁਰਸਿੱਖਾਂ ਨੂੰ ਗੁਰੂ ਕੀ ਬਾਣੀ ਦੀ ਸਰਬੋਤਮਤਾ ਦੱਸ ਕੇ ਗੁਰਬਾਣੀ ਗਾਉਣ ਦਾ ਉਪਦੇਸ਼ ਦਿੰਦੇ ਹਨ :—

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ;**
**ਗਾਵਹੁ ਸਚੀ ਬਾਣੀ ॥**

ਹੇ ਸਤਿਗੁਰੂ ਦੇ ਪਿਆਰਿਓ ਗੁਰਸਿੱਖੋ! ਆਉ ਅਤੇ ਰਲ ਕੇ ਸਤਿਗੁਰੂ ਦੀ ਸੱਚੀ ਬਾਣੀ ਗਾਇਨ ਕਰੋ, ਭਾਵ ਗੁਰਬਾਣੀ ਦਾ ਕੀਰਤਨ ਕਰੋ।

ਅੱਗੇ ਫਿਰ ਹਦਾਇਤ ਕਰਦੇ ਹਨ :—

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥**

ਐ ਗੁਰਸਿੱਖੋ! ਜੇ ਬਾਣੀ ਗਾਉਣੀ ਹੈ ਤਾਂ ਗੁਰੂ ਦੀ ਬਾਣੀ ਗਾਓ, ਕਿਉਂਕਿ ਸਤਿਗੁਰੂ ਦੀ ਬਾਣੀ ਹੀ ਹੋਰ ਬਾਣੀਆਂ ਵਿੱਚੋਂ ਸਿਰਮੌਰ ਬਾਣੀ ਹੈ।

**ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥**

ਜਿਨ੍ਹਾਂ 'ਤੇ ਅਕਾਲ ਪੁਰਖ ਦੀ **ਨਦਰਿ ਕਰਮੁ** = ਕਿਰਪਾ-ਦ੍ਰਿਸ਼ਟੀ ਹੁੰਦੀ ਹੈ, ਉਨ੍ਹਾਂ ਗੁਰਸਿੱਖਾਂ ਦੇ ਹਿਰਦੇ ਵਿਚ ਬਾਣੀ ਵੱਸ ਜਾਂਦੀ ਹੈ।

**ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗ;**
**ਜਪਿਹੁ ਸਾਰਿਗਪਾਣੀ॥**

ਗੁਰਬਾਣੀ ਦੁਆਰਾ **ਸਾਰਿਗਪਾਣੀ** = ਅਕਾਲ ਪੁਰਖ ਦਾ ਨਾਮ ਜਪੋ, ਨਾਮ-ਅੰਮ੍ਰਿਤ ਪਾਨ ਕਰੋ ਅਤੇ ਹਮੇਸ਼ਾਂ ਵਾਹਿਗੁਰੂ ਦੇ ਪ੍ਰੇਮ ਵਿਚ ਸਰਸ਼ਾਰ ਹੋਏ ਰਹੋ।

**ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਭਾਈ! ਇਹ ਸਤਿਗੁਰੂ ਦੀ ਸੱਚੀ ਬਾਣੀ ਹੈ, ਇਸਨੂੰ ਹਮੇਸ਼ਾਂ ਗਾਓ, ਭਾਵ ਗੁਰਬਾਣੀ ਦਾ ਕੀਰਤਨ ਕਰੋ।

ਗੁਰਬਾਣੀ ਦੇ ਮੁਕਾਬਲੇ 'ਤੇ ਕਈ ਪਖੰਡੀ ਲੋਕ ਜੋ ਆਪਣੀ ਕੱਚੀ-ਪਿੱਲੀ ਬਾਣੀ ਰਚ ਕੇ ਲੋਕਾਂ ਨੂੰ ਇਹ ਆਖਦੇ ਹਨ ਕਿ ਤੁਸੀਂ ਸਾਡੀ ਬਾਣੀ ਪੜ੍ਹੋ ਤਾਂ ਤੁਹਾਨੂੰ ਮੁਕਤੀ ਪ੍ਰਾਪਤ ਹੋ ਜਾਵੇਗੀ, ਅੱਗੇ ਉਸਦਾ ਖੰਡਨ ਕਰਦੇ ਹਨ :—

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**

ਹੇ ਭਾਈ! ਪਖੰਡੀ ਲੋਕ ਹੋਰ ਜਿਹੜੀ ਵੀ ਬਾਣੀ ਰਚਦੇ ਹਨ, ਉਹ ਬਾਣੀ ਸਤਿਗੁਰੂ ਤੋਂ ਬਿਨਾਂ ਕੱਚੀ ਹੈ, ਉਸ ਦੁਆਰਾ ਕਲਿਆਣ ਨਹੀਂ ਹੋ ਸਕਦੀ।

ਅੱਗੇ ਫਿਰ ਤਾਗੀਦ ਕਰਦੇ ਹਨ :—

**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥**

ਹੇ ਭਾਈ! ਸਤਿਗੁਰੂ ਤੋਂ ਬਿਨਾਂ ਹੋਰ ਸਾਰੀ ਬਾਣੀ ਕੱਚੀ ਹੈ। ਜੇ ਕੋਈ ਕਿਸੇ ਹੋਰ ਦੀ ਵੀ ਬਾਣੀ ਰਚੀ ਹੋਈ ਹੈ ਤਾਂ ਉਹ ਵੀ ਬਾਣੀ ਕੱਚੀ ਹੀ ਹੈ। ਭਾਵ ਤਿੰਨੇ ਕਾਲਾਂ, ਚਾਰੇ ਜੁਗਾਂ ਅਤੇ ਤਿੰਨੇ ਹੀ ਲੋਕਾਂ ਵਿਚ, ਮਨ ਬਾਣੀ ਸਰੀਰ ਕਰਕੇ, ਹੋਰ ਸਾਰੀ ਬਾਣੀ ਹੀ ਕੱਚੀ ਹੈ।

**ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥**

ਗੁਰਬਾਣੀ ਤੋਂ ਬਿਨਾਂ ਹੋਰ ਜਿੰਨੀ ਵੀ ਬਾਣੀ ਹੈ, ਉਹ ਕੱਚੇ-ਪਿੱਲੇ ਲੋਕਾਂ ਦੇ ਮੁਖ ਤੋਂ ਉਚਾਰਨ ਕੀਤੀ ਹੋਈ ਹੈ, ਉਹ ਬਾਣੀ ਕਦੇ ਵੀ ਸੱਚੀ ਬਾਣੀ ਨਹੀਂ ਹੋ ਸਕਦੀ। ਕੱਚੀ ਬਾਣੀ ਨੂੰ ਕੱਚੇ-ਪਿੱਲੇ ਹੀ ਪੜ੍ਹਦੇ ਹਨ ਅਤੇ ਕੱਚੇ-ਪਿੱਲੇ ਹੀ ਲਾਲਚੀ-ਸੁਆਰਥੀ ਪੁਰਸ਼ ਸੁਣਦੇ ਹਨ।

**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥**

ਪਖੰਡੀ ਲੋਕ ਆਪਣੀ ਜ਼ੁਬਾਨ ਤੋਂ ਹਮੇਸ਼ਾਂ ਵਾਹਿਗੁਰੂ ਦਾ ਨਾਮ, ਅਥਵਾ :—ਪ੍ਰਮੇਸ਼ਰ ਸਬੰਧੀ ਬਾਣੀ ਉਚਾਰਨ ਕਰਦੇ ਹਨ, ਉਨ੍ਹਾਂ ਨੇ ਰੀਸੋ-ਰੀਸੀ ਜੋ ਵੀ ਕੁਝ ਆਪਣੇ ਮੂੰਹੋਂ ਕਹਿ ਦਿੱਤਾ ਹੈ, ਉਹ ਉਸਦੇ ਭਾਵ ਨੂੰ, ਰਹੱਸ ਨੂੰ ਕੁਝ ਵੀ ਨਹੀਂ ਜਾਣਦੇ। ਭਾਵ ਉਨ੍ਹਾਂ ਦੀ ਬਾਣੀ ਅਸਲ ਦੀ ਨਕਲ ਹੁੰਦੀ ਹੈ, ਉਸ ਵਿਚ ਕੋਈ ਆਪਣਾ ਅਨੁਭਵ ਨਹੀਂ ਹੁੰਦਾ।

**ਚਿਤੁ ਜਿਨ ਕਾ ਹਿਰਿ ਲਇਆ ਮਾਇਆ;**
**ਬੋਲਨਿ ਪਏ ਰਵਾਣੀ॥**

ਇਹ ਕੰਮ ਲਾਲਚੀ ਅਤੇ ਸੁਆਰਥੀ ਲੋਕਾਂ ਦਾ ਹੈ, ਜਿਨ੍ਹਾਂ ਦਾ ਚਿੱਤ ਮਾਇਆ ਨੇ ਚੁਰਾ ਲਿਆ ਹੈ, ਉਹ **ਰਵਾਣੀ** = ਹਵਾ ਦੇ ਬੁੱਲੇ ਵਾਂਗ ਵਿਅਰਥ ਬਚਨ ਬੋਲਦੇ ਹਨ। ਅਥਵਾ :—ਉਨ੍ਹਾਂ ਨੂੰ ਵਿਅਰਥ ਬੋਲਣ ਦੀ **ਰਵਾਣੀ** = ਆਦਤ ਪਈ ਹੋਈ ਹੈ।

## ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

ਹਜ਼ੂਰ ਫ਼ੁਰਮਾਉਂਦੇ ਹਨ, ਹੇ ਭਾਈ! ਸਤਿਗੁਰੂ ਤੋਂ ਬਿਨਾਂ ਹੋਰ ਸਾਰੀ ਹੀ ਬਾਣੀ ਕੱਚੀ ਹੈ, ਉਸ ਨੂੰ ਪੜ੍ਹਣਾ-ਸੁਣਨਾ ਕਿਸੇ ਵੀ ਲੇਖੇ ਵਿਚ ਨਹੀਂ ਹੈ।

ਅੱਗੇ ਗੁਰੂ ਸ਼ਬਦ ਨੂੰ ਰਤਨ ਅਤੇ ਗੁਰਮੁਖਾਂ ਦੇ ਸ਼ੁਧ ਮਨ ਨੂੰ ਹੀਰੇ ਨਾਲ ਤਸ਼ਬੀਹ ਦਿੰਦੇ ਹਨ:—

## ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥

ਐ ਗੁਰਸਿੱਖੋ! ਗੁਰੂ ਕਾ ਸ਼ਬਦ (ਦੀਖਿਆ ਮੰਤਰ) ਰਤਨ ਵਾਂਗ ਅਮੋਲਕ ਹੈ, ਜਿਸਨੂੰ **ਹੀਰੇ** = ਸ਼ੁਧ ਹਿਰਦੇ ਵਿਚ **ਜੜਾਉ** = ਜੜਨਾ ਚਾਹੀਦਾ ਹੈ।

## ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥

ਜਿਸ ਗੁਰਮੁਖ ਦਾ ਮਨ **ਸਬਦੁ** = ਗੁਰ-ਉਪਦੇਸ਼, ਅਥਵਾ:— ਦੀਖਿਆ ਮੰਤਰ ਰੂਪ ਰਤਨ ਨਾਲ ਜੁੜ ਗਿਆ ਹੈ, ਉਸੇ ਨੂੰ ਹੀ ਇਹ **ਸਮਾਉ** = ਅਨੰਦ, ਅਥਵਾ:—ਸਰੂਰ, ਭਾਵ ਨਜ਼ਾਰਾ ਪ੍ਰਾਪਤ ਹੋਇਆ ਹੈ।

## ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥

ਅਨਵੈ ਅਰਥ:—ਜਿਨ੍ਹਾਂ ਨੂੰ ਸੱਚੇ ਵਾਹਿਗੁਰੂ ਨੇ ਆਪਣਾ ਪ੍ਰੇਮ ਲਾ ਦਿੱਤਾ ਹੈ, ਉਨ੍ਹਾਂ ਦਾ ਮਨ ਗੁਰੂ ਸ਼ਬਦ ਨਾਲ ਤਦਾਕਾਰ ਹੋਇਆ ਹੈ।

## ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ ॥

ਅਨਵੈ ਅਰਥ:—ਜਿਸ ਗੁਰਮੁਖ ਨੂੰ ਅਕਾਲ ਪੁਰਖ, ਗੁਰੂ ਸ਼ਬਦ ਦਾ ਭਾਵ ਸਮਝਾ ਦੇਵੇ, ਉਸਦੀ ਦ੍ਰਿਸ਼ਟੀ ਵਿਚ ਅਜਿਹਾ ਅਨੁਭਵ ਪੈਦਾ ਹੋ ਜਾਂਦਾ ਹੈ ਕਿ ਉਹ ਵਾਹਿਗੁਰੂ ਆਪ ਹੀ **ਹੀਰਾ** = ਸ਼ੁਧ ਹਿਰਦਾ ਰੂਪ ਹੈ, ਅਤੇ ਆਪ ਹੀ ਗੁਰ ਸ਼ਬਦ ਰੂਪ ਰਤਨ ਹੈ।

**ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥**

ਹਜ਼ੂਰ ਫ਼ੁਰਮਾਉਂਦੇ ਹਨ, ਗੁਰੂ ਕਾ ਸ਼ਬਦ ਰਤਨ ਵਾਂਗ ਅਮੋਲਕ ਹੈ, ਜਿਸ ਨਾਲ ਆਪਣਾ ਹਿਰਦਾ ਹੀਰੇ ਵਾਂਗ ਸ਼ੁਧ ਕਰਕੇ ਜੋੜਨਾ ਚਾਹੀਦਾ ਹੈ, ਜਿਸ ਨਾਲ ਦੀਨ-ਦੁਨੀਆਂ ਵਿਚ ਸ਼ੋਭਾ ਪ੍ਰਾਪਤ ਹੋਵੇਗੀ।

ਅੱਗੇ ਇਸ ਸੰਸਾਰ ਨੂੰ ਸ਼ਿਵ ਸ਼ਕਤੀ (ਪੁਰਖ ਅਤੇ ਪ੍ਰਕਿਰਤੀ ਦਾ) ਨਾਟਕ ਦੱਸ ਕੇ ਇਸ 'ਤੇ ਪ੍ਰਭੂ ਦਾ ਹੁਕਮ ਵਰਤ ਰਿਹਾ ਦਰਸਾਉਂਦੇ ਹਨ:—

**ਸਿਵ ਸਕਤਿ ਆਪਿ ਉਪਾਇ ਕੈ ਕਰਤਾ;**
**ਆਪੇ ਹੁਕਮੁ ਵਰਤਾਏ ॥**

**ਸਿਵ ਸਕਤਿ** = ਸਿਰਜਨਹਾਰ ਵਾਹਿਗੁਰੂ, ਆਪ ਹੀ ਪੁਰਖ ਅਤੇ ਪ੍ਰਕਿਰਤੀ, ਅਥਵਾ :—ਰੂਹ ਅਤੇ ਮਾਦਾ ਪੈਦਾ ਕਰਕੇ, ਭਾਵ ਜੜ੍ਹ-ਚੇਤਨ ਸੰਸਾਰ ਸਾਜ ਕੇ, ਆਪਣੇ ਬਣਾਏ ਸਾਰੇ ਸੰਸਾਰ 'ਤੇ ਆਪ ਹੀ ਹੁਕਮ ਵਰਤਾ ਰਿਹਾ ਹੈ।

**ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥**

ਉਹ ਪ੍ਰਭੂ ਸਾਰੇ ਹੀ ਸੰਸਾਰ 'ਤੇ ਆਪਣਾ ਹੁਕਮ ਵਰਤਾ ਕੇ, ਆਪ ਹੀ ਸਭ ਜੀਵਾਂ ਦੀ **ਵੇਖੈ** = ਨਿਗਰਾਨੀ ਅਤੇ ਨਜ਼ਰਸਾਨੀ ਕਰ ਰਿਹਾ ਹੈ, ਪਰ ਕਿਸੇ ਵਿਰਲੇ ਨੂੰ ਗੁਰੂ ਦੁਆਰਾ ਇਹ ਭੇਤ ਸਮਝਾਉਂਦਾ ਹੈ।

**ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥**

ਹਾਂ ! ਜਿਸ 'ਤੇ ਗੁਰੂ ਪ੍ਰਸੰਨ ਹੁੰਦਾ ਹੈ, ਉਸਦੇ ਮਨ ਵਿਚ **ਸਬਦੁ** = ਗੁਰ ਉਪਦੇਸ਼, ਅਥਵਾ :—ਦੀਖਿਆ-ਮੰਤਰ ਵਸਾ ਦਿੰਦਾ ਹੈ। ਫਿਰ ਉਹ ਕਰਤਾ-ਭੋਗਤਾ, ਅਥਵਾ :—ਹਉਮੈ-ਹੰਕਾਰ ਦੇ ਬੰਧਨ ਤੋੜ ਕੇ, **ਮੁਕਤੁ** = ਬੰਦਖਲਾਸ ਹੋ ਜਾਂਦਾ ਹੈ।

**ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ;**
**ਏਕਸ ਸਿਉ ਲਿਵ ਲਾਏ ॥**

ਮੁਖੀ ਗੁਰੂ ਆਪ ਹੀ ਜਿਸਨੂੰ ਗੁਰਮੁਖ ਸਿੱਖ ਬਨਾਉਣਾ ਚਾਹੁੰਦਾ ਹੈ, ਉਹੀ ਬਣਦਾ ਹੈ। ਇਹ ਕਿਵੇਂ ? ਇਕ ਵਾਹਿਗੁਰੂ-ਪ੍ਰਮੇਸ਼ਰ ਨਾਲ **ਲਿਵ** = ਸੁਰਤ, ਅਥਵਾ :—ਪ੍ਰੀਤੀ ਲਾ ਕੇ ਗੁਰਮੁਖ ਬਣਾ ਦਿੰਦਾ ਹੈ।

**ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਕਰਤਾ ਪੁਰਖ ਵਾਹਿਗੁਰੂ, ਆਪ ਹੀ ਹੁਕਮ ਵਰਤਾਉਂਦਾ ਹੈ ਅਤੇ ਆਪ ਹੀ ਗੁਰਮੁਖਾਂ ਪ੍ਰਤੀ ਉਸ ਹੁਕਮ ਨੂੰ ਸਮਝਾਉਂਦਾ ਹੈ।

ਅੱਗੇ ਹਿੰਦੂ ਮੱਤ ਦੇ ਗ੍ਰੰਥਾਂ ਦਾ ਵਿਸ਼ਾ ਸਪੱਸ਼ਟ ਕਰਦੇ ਹਨ:—

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥**

ਐ ਗੁਰਸਿੱਖੋ ! ਹਿੰਦੂ ਮੱਤ ਦੇ ਧਾਰਮਿਕ ਗ੍ਰੰਥ—ਸਿੰਮ੍ਰਤੀਆਂ ਅਤੇ ਸ਼ਾਸਤਰ, **ਪੁੰਨ ਪਾਪ** = ਚੰਗੇ-ਮਾੜੇ ਕਰਮਾਂ ਦੇ ਵਿਚਾਰ ਸਮਝਾਉਂਦੇ ਹਨ, ਅਸਲੀ **ਤਤੈ** = ਤੱਤ (ਪ੍ਰਮਾਰਥ) ਦੀ, ਅਥਵਾ :—

*'ਨਾਮ ਤਤੁ ਸਭ ਹੀ ਸਿਰਿ ਜਾਪੈ ॥'*

[ਰਾਮਕਲੀ ਮਹਲਾ ੧, ਅੰਗ—੯੪੩]

ਨਾਮ ਕੀ ਕਦਰੋ-ਕੀਮਤ ਨਹੀਂ ਜਾਣਦੇ।

ਅੱਗੇ ਫਿਰ ਪਿਛਲੇ ਸਿਧਾਂਤ ਦੀ ਤਸਦੀਕ ਕਰਦੇ ਹਨ :—

**ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥**

ਹਿੰਦੂ ਮੱਤ ਦੇ ਗ੍ਰੰਥ ਪੜ੍ਹ ਕੇ ਸਹੀ ਤੱਤ (ਪ੍ਰਮਾਰਥ) ਦੀ ਸਾਰ, ਗੁਰੂ ਤੋਂ ਬਿਨਾਂ ਕੋਈ ਨਹੀਂ ਜਾਣ ਸਕਦਾ ਅਤੇ ਅੱਗੇ ਨੂੰ ਵੀ ਕੋਈ ਤੱਤ ਦੀ ਸਾਰ ਨਹੀਂ ਜਾਣ ਸਕੇਗਾ।

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥**

ਇਹ ਸਾਰਾ ਸੰਸਾਰ ਹੀ ਤ੍ਰਿਗੁਣੀ ਮਾਇਆ ਦੇ ਮੋਹ, ਅਥਵਾ :—ਭਰਮ ਰੂਪ ਨਿੰਦ੍ਰਾ ਵਿਚ ਸੁੱਤਾ ਪਿਆ ਹੈ, ਸੁੱਤਿਆਂ ਹੋਇਆਂ ਹੀ ਇਸ ਸੰਸਾਰ ਦੀ **ਰੈਣਿ** = ਉਮਰ ਰੂਪ ਰਾਤ ਲੰਘ ਰਹੀ ਹੈ।

**ਗੁਰ ਕਿਰਪਾ ਤੇ ਸੇ ਜਨ ਜਾਗੇ;**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**

ਹਾਂ! ਗੁਰੂ ਦੀ ਕਿਰਪਾ ਨਾਲ ਉਹ ਗੁਰਮੁਖ ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਵੱਸ ਗਿਆ ਹੈ ਅਤੇ ਅੰਮ੍ਰਿਤ ਰੂਪ ਸਤਿਗੁਰਾਂ ਦੀ ਬਾਣੀ ਉਚਾਰਦੇ ਹਨ।

**ਕਹੈ ਨਾਨਕੁ ਸੋ ਤਤੁ ਪਾਏ;**
**ਜਿਸਨੋ ਅਨਦਿਨੁ ਹਰਿ ਲਿਵ ਲਾਗੈ;**
**ਜਾਗਤ ਰੈਣਿ ਵਿਹਾਣੀ॥੨੭॥**

ਹਜ਼ੂਰ ਫ਼ੁਰਮਾਉਂਦੇ ਹਨ, ਅਸਲੀ **ਤਤੁ** = ਪ੍ਰਮਾਰਥ ਦੇ ਭਾਵ ਨੂੰ ਉਹੀ ਪ੍ਰਾਪਤ ਕਰਦੇ ਹਨ, ਜਿਨ੍ਹਾਂ ਦੀ ਦਿਨ-ਰਾਤ ਇਕ ਰਸ ਪ੍ਰਮੇਸ਼ਰ ਦੇ ਨਾਮ ਵਿਚ ਲਿਵ ਲੱਗ ਜਾਂਦੀ ਹੈ। ਫਿਰ ਉਨ੍ਹਾਂ ਦੀ ਸਿਮਰਨ, ਅਥਵਾ :— ਗਿਆਨ ਦੀ ਅਵਸਥਾ ਵਿਚ, ਸਾਖੀ-ਭਾਵ ਵਿਚ ਜਾਗਦਿਆਂ ਹੋਇਆਂ ਸਾਰੀ ਅਵਸਥਾ ਲੰਘਦੀ ਹੈ।

ਅੱਗੇ ਉਸ ਪ੍ਰਭੂ ਦੀ ਪਾਲਣ-ਸ਼ਕਤੀ ਦਾ ਜ਼ਿਕਰ ਕਰਕੇ, ਉਸਨੂੰ ਹਮੇਸ਼ਾਂ ਯਾਦ ਰੱਖਣ ਦਾ ਉਪਦੇਸ਼ ਦਿੰਦੇ ਹਨ :—

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ;**
**ਸੋ ਕਿਉ ਮਨਹੁ ਵਿਸਾਰੀਐ॥**

ਐ ਗੁਰਮੁਖੋ! ਉਹ ਪਰਵਦਗਾਰ, ਮਾਤਾ ਦੇ **ਉਦਰ** = ਪੇਟ ਵਿਚ ਹਰ ਜੀਵ ਦੀ ਪਾਲਣਾ ਕਰਦਾ ਹੈ, ਉਸਨੂੰ ਆਪਣੇ ਮਨ ਤੋਂ ਕਿਉਂ ਭੁਲਾਈਏ ? ਭਾਵ ਨਹੀਂ ਭੁਲਾਉਣਾ ਚਾਹੀਦਾ।

**ਮਨਹੁ ਕਿਉ ਵਿਸਾਰੀਐ ਏਵਡੁ ਦਾਤਾ;**
**ਜਿ ਅਗਨਿ ਮਹਿ ਆਹਾਰੁ ਪਹੁਚਾਵਏ॥**

ਉਹ ਪ੍ਰਭੂ ਏਡਾ ਵੱਡਾ ਦਾਤਾ ਹੈ, ਜਿਹੜਾ ਮਾਤਾ ਦੀ ਜਠਰਾ-ਅਗਨੀ ਵਿਚ ਰਹਿਣ ਸਮੇਂ ਵੀ **ਆਹਾਰੁ** = ਖ਼ੁਰਾਕ ਅਪੜਾਉਂਦਾ ਹੈ,

ਉਸਨੂੰ ਆਪਣੇ ਮਨ ਤੋਂ ਕਿਉਂ ਭੁਲਾਈਏ!

ਪ੍ਰਸ਼ਨ :—ਮਾਤਾ ਦੇ ਗਰਭ ਵਿਚ ਰਹਿੰਦਿਆਂ ਹੋਇਆਂ ਇਸ ਜੀਵ ਨੂੰ ਜਠਰਾ-ਅਗਨੀ ਸਾੜਦੀ ਕਿਉਂ ਨਹੀਂ? ਉੱਤਰ :—

**ਓਸਨੋ ਕਿਹੁ ਪੋਹਿ ਨ ਸਕੀ;**
**ਜਿਸ ਨਉ ਆਪਣੀ ਲਿਵ ਲਾਵਏ ॥**

ਉਹ ਪ੍ਰਭੂ ਜਿਸ ਜੀਵ ਨੂੰ ਆਪਣੀ ਸਿਮਰਨ, ਅਥਵਾ :—ਪ੍ਰੇਮ ਦੀ ਲਿਵ ਲਾ ਦਿੰਦਾ ਹੈ, ਉਸ ਜੀਵ ਨੂੰ **ਕਿਹੁ** = ਕਿਸੇ ਪ੍ਰਕਾਰ ਵੀ ਅੱਗ ਸਾੜ ਨਹੀਂ ਸਕਦੀ।

ਪ੍ਰਸ਼ਨ :—ਲਿਵ ਕਿਵੇਂ ਲੱਗਦੀ ਹੈ? ਉੱਤਰ :—

**ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥**

ਐ ਗੁਰਮੁਖੋ! ਗੁਰੂ ਦੁਆਰਾ ਉਸ ਪ੍ਰਭੂ ਨੂੰ ਹਮੇਸ਼ਾਂ ਯਾਦ ਕਰੀਏ, ਫਿਰ ਉਹ ਆਪਣੀ ਸਿਮਰਨ, ਅਥਵਾ :—ਪ੍ਰੇਮ ਦੀ ਲਿਵ ਆਪ ਹੀ ਲਾ ਦਿੰਦਾ ਹੈ।

**ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਪ੍ਰਭੂ ਏਡਾ ਵੱਡਾ ਸਮਰੱਥ ਦਾਤਾ ਹੈ, ਉਸਨੂੰ ਆਪਣੇ ਮਨ ਤੋਂ ਕਿਉਂ ਭੁਲਾਈਏ? ਭਾਵ ਹਮੇਸ਼ਾਂ ਯਾਦ ਰੱਖਣਾ ਚਾਹੀਦਾ ਹੈ।

ਪ੍ਰਾਕ ਕਥਨ :—ਅਗੇ ਜਠਰਾ-ਅਗਨੀ ਦੇ ਸਮਾਨ ਹੀ ਮਾਇਆ ਨੂੰ ਅੱਗ ਦੱਸ ਕੇ ਇਸ ਤੋਂ ਬਚਣ ਦਾ ਵਸੀਲਾ ਦੱਸਦੇ ਹਨ :—

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥**

ਗੁਰਮੁਖੋ! ਜਿਹੋ ਜਿਹੀ ਖ਼ਤਰਨਾਕ ਅੱਗ ਮਾਤਾ ਦੇ ਪੇਟ ਵਿਚ ਮੰਨੀ ਹੈ, ਉਹੋ ਜਿਹੀ ਹੀ ਬਾਹਰ ਮਾਇਆ ਰੂਪ ਅੱਗ ਹੈ, ਜੋ ਜੀਵਾਂ ਨੂੰ ਸਾੜ ਰਹੀ ਹੈ।

**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥**

ਜਠਰਾ-ਅਗਨੀ ਅਤੇ ਮਾਇਆ ਰੂਪ ਅਗਨੀ ਸਭ ਤਰ੍ਹਾਂ ਨਾਲ ਇਕੋ ਜਿਹੀ ਬਰਾਬਰ ਹੈ, ਕਰਤਾ ਪੁਰਖ ਨੇ ਇਹ ਅਸਚਰਜ ਹੀ **ਖੇਲੁ** = ਤਮਾਸ਼ਾ ਬਣਾਇਆ ਹੈ। ਭਾਵ ਮਾਤਾ ਦੇ ਗਰਭ ਵਿਚ ਜਠਰਾ-ਅਗਨੀ ਸਾੜਦੀ ਹੈ ਅਤੇ ਬਾਹਰ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਸਾੜਦੀ ਹੈ।

**ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥**

ਜਦੋਂ ਉਸ ਪ੍ਰਭੂ ਨੂੰ ਭਾਇਆ ਤਾਂ ਜੰਮ ਪਿਆ, ਭਾਵ ਜਠਰਾ-ਅਗਨੀ ਤੋਂ ਬਾਹਰ ਆ ਗਿਆ ਤਾਂ ਪਰਿਵਾਰ ਨੂੰ ਬਹੁਤਾ ਚੰਗਾ ਲੱਗਿਆ। ਭਾਵ ਜਦੋਂ ਕੋਈ ਨਵਾਂ ਬੱਚਾ ਪੈਦਾ ਹੁੰਦਾ ਹੈ ਤਾਂ ਸਾਰੇ ਪਰਿਵਾਰ ਨੂੰ ਖ਼ੁਸ਼ੀ ਹੁੰਦੀ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**

ਪਰ ਬਾਹਰ ਆਉਣ ਤੋਂ ਸਿਮਰਨ ਦੀ ਲਿਵ ਛੁੱਟ ਗਈ ਅਤੇ ਆ ਕੇ ਮਾਇਆ ਦੀ ਤ੍ਰਿਸ਼ਨਾ ਚੰਬੜ ਗਈ। ਭਾਵ ਖਾਣ-ਪੀਣ ਆਦਿਕ ਪਦਾਰਥਾਂ ਦੀ ਇੱਛਾ ਨੇ, ਪ੍ਰਭੂ ਦੀ ਲਿਵ ਤੋੜ ਦਿੱਤੀ। ਇਹ ਜੀਵ ਪ੍ਰਭੂ ਦੇ ਭਾਣੇ ਤੋਂ ਵੀ ਬਾਹਰ ਹੋ ਗਿਆ, ਇਸ ਕਰਕੇ ਮਾਇਆ ਨੇ ਇਸ 'ਤੇ ਆਪਣਾ **ਅਮਰੁ** = ਹੁਕਮ ਵਰਤਾ ਦਿੱਤਾ।

ਪ੍ਰਸ਼ਨ :—ਮਾਇਆ ਦਾ ਸਰੂਪ ਕੀ ਹੈ ? ਉੱਤਰ :—

**ਏਹ ਮਾਇਆ ਜਿਤੁ ਹਰਿ ਵਿਸਰੈ;**
**ਮੋਹੁ ਉਪਜੈ ਭਾਉ ਦੂਜਾ ਲਾਇਆ ॥**

ਮਾਇਆ ਦਾ ਸਰੂਪ ਇਹ ਸਾਰਾ ਹੀ ਸੰਸਾਰ ਹੈ, ਜਿਸ ਵਿਚ ਲੱਗ ਕੇ ਵਾਹਿਗੁਰੂ ਭੁੱਲ ਜਾਂਦਾ ਹੈ ਅਤੇ ਕਿਸੇ ਵਸਤੂ, ਅਥਵਾ :—ਮਨ ਵਿਚ, ਕਿਸੇ ਜੀਵ ਦਾ ਮੋਹ ਪੈਦਾ ਹੋ ਜਾਂਦਾ ਹੈ। ਮਾਇਆ ਨੇ ਪ੍ਰਭੂ ਨੂੰ ਭੁਲਾ ਕੇ, ਇਸ ਜੀਵ ਦੇ ਮਨ ਵਿਚ, ਹੋਰ ਦੂਜੇ ਪਦਾਰਥਾਂ ਦਾ ਪ੍ਰੇਮ ਲਾ ਦਿੱਤਾ ਹੈ।

**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ;**
**ਤਿਨੀ ਵਿਚੇ ਮਾਇਆ ਪਾਇਆ ॥੨੯॥**

ਹਜ਼ੂਰ ਫ਼ੁਰਮਾਉਂਦੇ ਹਨ, ਜਿਨ੍ਹਾਂ ਦੇ ਮਨ ਦੀ **ਲਿਵ** = ਤਾਰ ਗੁਰੂ ਕਿਰਪਾ ਸਦਕਾ ਪ੍ਰਮੇਸ਼ਰ ਨਾਲ ਜੁੜ ਗਈ, ਉਨ੍ਹਾਂ ਗੁਰਮੁਖਾਂ ਨੇ ਮਾਇਆ ਵਿਚ ਰਹਿੰਦਿਆਂ ਹੋਇਆਂ ਹੀ ਉਸ ਪ੍ਰਭੂ ਨੂੰ ਪ੍ਰਾਪਤ ਕਰ ਲਿਆ।

ਪ੍ਰਾਕ ਕਥਨ :—ਉਸ ਪ੍ਰਭੂ ਨੂੰ ਅਮੋਲਕ ਦੱਸਦੇ ਹੋਏ, ਉਸਦੀ ਪ੍ਰਾਪਤੀ ਦਾ ਵਸੀਲਾ ਬਿਆਨ ਕਰਦੇ ਹਨ :—

**ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥**

ਗੁਰਮੁਖੋ ! ਉਹ ਵਾਹਿਗੁਰੂ ਆਪ ਅਮੋਲਕ ਹੈ, ਭਾਵ ਮੁੱਲ ਤੋਂ ਰਹਿਤ ਹੈ। ਕਿਸੇ ਵੀ ਪਦਾਰਥ ਜਾਂ ਸਾਧਨ ਦੇ ਮੁੱਲ ਬਦਲੇ ਕਿਸੇ ਪਾਸੋਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

**ਮੁਲਿ ਨ ਪਾਇਆ ਜਾਇ ਕਿਸੈ ਵਿਟਹੁ;**
**ਰਹੇ ਲੋਕ ਵਿਲਲਾਇ ॥**

ਕਿਸੇ ਪਾਸੋਂ ਵੀ ਉਸ ਪ੍ਰਭੂ ਪ੍ਰਾਪਤੀ ਦਾ ਮੁੱਲ ਨਹੀਂ ਪਾਇਆ ਜਾ ਸਕਦਾ, ਬਹੁਤ ਸਾਰੇ ਲੋਕ ਇਸ ਕੰਮ ਵਾਸਤੇ ਬੜਾ **ਵਿਲਲਾਇ** = ਰੋ-ਕੁਰਲਾ ਰਹੇ ਹਨ।

ਪ੍ਰਸ਼ਨ :—ਫਿਰ ਉਸ ਪ੍ਰਭੂ ਦੀ ਪ੍ਰਾਪਤੀ ਦਾ ਮੁਲ ਕਿਵੇਂ ਪੈ ਸਕਦਾ ਹੈ ? ਉੱਤਰ :—

**ਐਸਾ ਸਤਿਗੁਰੁ ਜੇ ਮਿਲੈ ਤਿਸਨੋ ਸਿਰੁ ਸਉਪੀਐ;**
**ਵਿਚਹੁ ਆਪੁ ਜਾਇ ॥**

ਜੇ ਕਿਸੇ ਵੱਡੇ ਭਾਗ ਦਾ ਸਦਕਾ ਦਰਗਾਹੀ ਵਿਚੋਲਾ, ਵਿਛੜਿਆਂ ਨੂੰ ਮੇਲਣਹਾਰ, ਐਸਾ ਸਤਿਗੁਰੂ ਮਿਲ ਜਾਵੇ, ਤਾਂ ਅਸੀਂ ਉਸ ਸਤਿਗੁਰੂ ਨੂੰ ਆਪਣਾ ਸਿਰ ਸਮਰਪਿਤ ਕਰ ਦੇਈਏ, ਜਿਸ ਕਰਕੇ ਸਿਰ ਦੇਣ ਨਾਲ ਮਨ ਵਿੱਚੋਂ **ਆਪੁ** = ਆਪਾ ਭਾਵ (ਹਉਮੈਂ) ਦਾ ਸੰਸਕਾਰ ਨਿਕਲ ਜਾਵੇ।

**ਜਿਸਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥**

ਨਾਲ ਹੀ ਜਿਸ ਪ੍ਰਭੂ ਦਾ ਪੈਦਾ ਕੀਤਾ ਹੋਇਆ ਇਹ ਜੀਵ ਹੈ, ਜੇਕਰ ਇਹ ਜੀਵ ਉਸਨੂੰ ਮਿਲ ਜਾਵੇ, ਭਾਵ ਇਹ ਮਨੁੱਖੀ ਮਨ ਆਪਣੇ ਮੂਲ ਰੂਪ ਜੋਤੀ-ਸਰੂਪ ਨਾਲ ਜੁੜ ਜਾਵੇ, ਤਾਂ ਫਿਰ ਉਹ ਪ੍ਰਭੂ ਆਪ ਆ ਕੇ ਮਨ ਵਿਚ ਵਸਦਾ ਹੈ।

**ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ;**
**ਜਿਨ ਹਰਿ ਪਲੈ ਪਾਇ ॥੩੦॥**

ਉਹ ਪ੍ਰਭੂ ਆਪ ਅਮੋਲਕ ਹੈ, ਜਿਨ੍ਹਾਂ ਦੇ ਹਿਰਦੇ ਰੂਪ ਪੱਲੇ ਵਿਚ ਉਹ ਪ੍ਰਭੂ ਆਪ ਆ ਕੇ ਪ੍ਰਾਪਤ ਹੁੰਦਾ ਹੈ, ਉਨ੍ਹਾਂ ਜੀਵਾਂ ਦੇ ਵੱਡੇ ਭਾਗ ਹਨ। ਇਹ ਉਸਦੀ ਪ੍ਰਾਪਤੀ ਦਾ ਪ੍ਰਕਾਰ ਹੈ।

ਪ੍ਰਾਕ ਕਥਨ :—ਅੱਗੇ ਵਣਜਾਰੇ ਦੇ ਰੂਪ ਵਿਚ ਨਾਮ ਦੀ ਪੂੰਜੀ ਇਕੱਤ੍ਰ ਕਰਨ ਦਾ ਪ੍ਰਕਾਰ ਵਰਣਨ ਕਰਦੇ ਹਨ :—

**ਹਰਿ ਰਾਸਿ ਮੇਰੀ ਮਨੁ ਵਣਜਾਰਾ ॥**

ਗੁਰਮੁਖੋ ! ਮੇਰਾ ਮਨ **ਵਣਜਾਰਾ** = ਵਪਾਰੀ ਜੀਵ ਹੈ ਅਤੇ ਪ੍ਰਮੇਸ਼ਰ ਦਾ ਨਾਮ ਮੇਰੀ ਮੂਲ ਪੂੰਜੀ ਹੈ।

**ਹਰਿ ਰਾਸਿ ਮੇਰੀ ਮਨੁ ਵਣਜਾਰਾ;**
**ਸਤਿਗੁਰ ਤੇ ਰਾਸਿ ਜਾਣੀ ॥**

ਹਾਂ ! ਪ੍ਰਮੇਸ਼ਰ ਦਾ ਨਾਮ ਮੇਰੀ ਪੂੰਜੀ ਹੈ ਅਤੇ ਮਨ ਵਣਜਾਰਾ ਹੈ, ਇਸ ਨਾਮ ਰੂਪ ਪੂੰਜੀ ਨੂੰ ਪ੍ਰਾਪਤ ਕਰਨ ਦੀ ਤਰਕੀਬ ਅਤੇ ਕਦਰੋ-ਕੀਮਤ ਅਸਾਂ ਨੇ ਸਤਿਗੁਰਾਂ ਪਾਸੋਂ ਜਾਣੀ ਹੈ।

**ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥**

ਗੁਰਮੁਖੋ ! ਪ੍ਰਮੇਸ਼ਰ ਦਾ ਵਾਹਿਗੁਰੂ-ਵਾਹਿਗੁਰੂ ਨਾਮ ਹਮੇਸ਼ਾਂ ਹੀ ਆਪਣੇ **ਜੀਅਹੁ** = ਮਨ ਦੁਆਰਾ ਜਪਦੇ ਰਹੋ ਅਤੇ **ਦਿਹਾੜੀ** = ਮਨੁੱਖੀ ਜੀਵਨ ਕਾਲ ਦਾ ਲਾਹਾ ਖੱਟਣਾ ਕਰੋ।

**ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥**

ਇਹ ਨਾਮ ਰੂਪ ਧਨ ਉਨ੍ਹਾਂ ਗੁਰਮੁਖਾਂ ਨੂੰ ਹੀ ਪ੍ਰਾਪਤ ਹੋਇਆ ਹੈ, ਜਿਨ੍ਹਾਂ ਨੂੰ ਉਹ ਪ੍ਰਮੇਸ਼ਰ ਆਪ ਭਾਇਆ ਹੈ। ਅਥਵਾ :—ਜਿਨ੍ਹਾਂ ਨੂੰ ਉਸ ਪ੍ਰਭੂ ਦਾ ਭਾਣਾ ਮਿੱਠਾ ਲੱਗਿਆ ਹੈ।

**ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ॥੩੧॥**

ਹਜ਼ੂਰ ਫ਼ੁਰਮਾਉਂਦੇ ਹਨ, ਪ੍ਰਮੇਸ਼ਰ ਦਾ ਨਾਮ ਹੀ ਸਾਡੀ ਪੂੰਜੀ ਹੈ ਅਤੇ ਸਾਡਾ ਇਹ ਮਨ ਨਾਮ ਦਾ ਵਪਾਰੀ ਬਣਿਆ ਹੋਇਆ ਹੈ।

ਅੱਗੇ ਰਸਨਾ ਨੂੰ ਨਾਮ ਦਾ ਰਸ ਪ੍ਰਾਪਤ ਕਰਨ ਵਾਸਤੇ ਉਪਦੇਸ਼ ਦਿੰਦੇ ਹਨ :—

**ਏ ਰਸਨਾ ਤੂ ਅਨਰਸਿ ਰਾਚਿ ਰਹੀ;**
**ਤੇਰੀ ਪਿਆਸ ਨ ਜਾਇ॥**

ਹੇ ਰਸਨਾ! ਤੂੰ ਹੋਰ ਰਸਾਂ-ਕਸਾਂ ਵਿਚ ਤਦਾਕਾਰ ਹੋ ਰਹੀ ਹੈਂ, ਪਰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈ ਕਿ ਇਨ੍ਹਾਂ ਰਸਾਂ-ਕਸਾਂ ਦੇ ਚੱਖਣ ਤੋਂ ਤੇਰੀ ਅੰਦਰਲੀ ਪਿਆਸ ਸ਼ਾਂਤ ਨਹੀਂ ਹੋ ਸਕਦੀ।

**ਪਿਆਸ ਨ ਜਾਇ ਹੋਰਤੁ ਕਿਤੈ;**
**ਜਿਚਰੁ ਹਰਿ ਰਸੁ ਪਲੈ ਨ ਪਾਇ॥**

**ਹੋਰਤੁ ਕਿਤੈ** = ਹੋਰ ਕਿਸੇ ਵੀ ਰਸ-ਕਸ ਦੇ ਭੋਗਣ ਨਾਲ ਤੇਰੀ ਪਿਆਸ ਨਹੀਂ ਬੁਝ ਸਕਦੀ, ਜਿਨ੍ਹਾਂ ਚਿਰ ਤਕ **ਹਰਿ ਰਸੁ** = ਪ੍ਰਮੇਸ਼ਰ ਦੇ ਨਾਮ ਰਸ ਨੂੰ ਆਪਣੇ **ਪਲੈ** = ਹਿਰਦੇ ਵਿਚ ਪ੍ਰਾਪਤ ਨਹੀਂ ਕਰ ਲੈਂਦੀ।

**ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ;**
**ਬਹੁੜਿ ਨ ਤ੍ਰਿਸਨਾ ਲਾਗੈ ਆਇ॥**

ਹੇ ਰਸਨਾ! ਜੇ ਤੂੰ ਪ੍ਰਭੂ ਨਾਮ ਦੇ ਰਸ ਨੂੰ ਆਪਣੇ ਪੱਲੇ ਵਿਚ ਪ੍ਰਾਪਤ ਕਰ ਲਵੇਂ ਤਾਂ ਹਮੇਸ਼ਾਂ ਹੀ ਪ੍ਰਭੂ ਦੇ ਰਸ, ਭਾਵ ਬ੍ਰਹਮਾਨੰਦ ਨੂੰ ਪੀ ਸਕਦੀ

ਹੈਂ। ਜਿਸਨੂੰ ਪੀਣ ਬਾਅਦ, ਫਿਰ ਹੋਰ ਰਸਾਂ-ਕਸਾਂ ਦੀ ਤ੍ਰਿਸ਼ਨਾ ਤੈਨੂੰ ਆ ਕੇ ਨਹੀਂ ਚੰਬੜ ਸਕਦੀ।

**ਏਹੁ ਹਰਿ ਰਸੁ ਕਰਮੀ ਪਾਈਐ;**
**ਸਤਿਗੁਰੁ ਮਿਲੈ ਜਿਸੁ ਆਇ॥**

ਪ੍ਰੰਤੂ ਇਹ ਨਾਮ ਦਾ, ਅਥਵਾ :—ਸਿਮਰਨ ਦਾ ਅਤੇ ਪ੍ਰਭੂ-ਮਿਲਾਪ ਦਾ ਰਸ ਵਾਹਿਗੁਰੂ ਦੀ **ਕਰਮੀ** = ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ ਤੇ ਵਾਹਿਗੁਰੂ ਦੀ ਕਿਰਪਾ ਉਸ 'ਤੇ ਹੁੰਦੀ ਹੈ, ਜਿਸਨੂੰ ਸਤਿਗੁਰੂ ਆਪ ਆ ਕੇ ਮਿਲਦੇ ਹਨ।

**ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ;**
**ਜਾ ਹਰਿ ਵਸੈ ਮਨਿ ਆਇ॥੩੨॥**

ਹਜ਼ੂਰ ਫ਼ੁਰਮਾਉਂਦੇ ਹਨ, ਇਸ ਰਸਨਾ ਨੂੰ ਉਸ ਵੇਲੇ ਹੋਰ ਨਸ਼ਿਆਂ-ਵਿਸ਼ਿਆਂ ਦੇ ਸਾਰੇ ਹੀ ਰਸ ਭੁੱਲ ਜਾਂਦੇ ਹਨ, ਜਦੋਂ ਅਕਾਲ ਪੁਰਖ ਵਾਹਿਗੁਰੂ, ਆਪ ਆ ਕੇ ਮਨ ਵਿਚ ਵੱਸ ਜਾਂਦਾ ਹੈ।

ਪ੍ਰਾਕ ਕਥਨ :—ਅੱਗੇ ਮਨੁੱਖੀ ਸਰੀਰ ਨੂੰ ਮਨੁੱਖੀ ਜੀਵਨ ਉਦੇਸ਼ ਸਮਝਾਉਂਦੇ ਹਨ :—

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ;**
**ਤਾ ਤੂ ਜਗਿ ਮਹਿ ਆਇਆ॥**

ਐ ਮੇਰਿਆ ਮਨੁੱਖੀ ਸਰੀਰ! ਉਸ ਪ੍ਰਭੂ ਨੇ ਤੇਰੇ ਵਿਚ ਆਪਣੀ **ਜੋਤਿ** = ਚੇਤਨ ਸੱਤਾ, ਅਥਵਾ :—ਜੀਵਨ ਕਲਾ ਰੱਖੀ ਹੋਈ ਹੈ, ਤਾਂ ਹੀ ਤੂੰ ਇਸ ਸੰਸਾਰ ਵਿਚ ਆਇਆ ਹੈਂ।

ਇਸੇ ਗੱਲ ਨੂੰ ਫਿਰ ਦੁਹਰਾਉਂਦੇ ਹਨ :—

**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥**

ਐ ਮਨੁੱਖੀ ਸਰੀਰ! ਤੇਰੇ ਵਿਚ ਉਸ ਪ੍ਰਭੂ ਨੇ ਆਪਣੀ ਜੋਤ ਰੱਖੀ ਹੈ ਤਾਂ ਹੀ ਤੂੰ ਇਸ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈਂ।

**ਹਰਿ ਆਪੇ ਮਾਤਾ ਆਪੇ ਪਿਤਾ;**
**ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**

ਉਹ ਵਾਹਿਗੁਰੂ ਆਪੇ **ਮਾਤਾ** = ਨਮਿਤ ਕਾਰਨ ਅਤੇ ਆਪ ਹੀ **ਪਿਤਾ** = ਉਪਾਦਾਨ ਕਾਰਨ ਹੈ, ਜਿਸਨੇ ਇਸ ਸਰੀਰ ਵਿਚ ਜੀਵ-ਆਤਮਾ ਨੂੰ ਪੈਦਾ ਕਰਕੇ ਇਸ ਸੰਸਾਰ ਨੂੰ ਦਿਖਾਇਆ ਹੈ।

**ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ;**
**ਚਲਤੁ ਨਦਰੀ ਆਇਆ॥**

ਗੁਰੂ ਦੀ ਕਿਰਪਾ ਨਾਲ, ਜਦੋਂ ਇਸ ਵਿਚਾਰ ਨੂੰ **ਬੁਝਿਆ** = ਸਮਝਿਆ ਤਾਂ **ਚਲਤੁ** = ਅਸਚਰਜ ਹੀ ਕੌਤਕ ਹੋਇਆ ਕਿ ਇਹ ਸਾਰਾ ਹੀ ਸੰਸਾਰ **ਚਲਤੁ** = ਨਾਟਕ (ਫ਼ਿਲਮ) ਵਾਂਗ ਚਲਦਾ ਹੋਇਆ ਨਜ਼ਰ ਆਇਆ।

**ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ;**
**ਜੋਤਿ ਰਾਖੀ, ਤਾ ਤੂ ਜਗ ਮਹਿ ਆਇਆ॥੩੩॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਮਨੁੱਖੀ ਸਰੀਰ! ਉਸ ਪ੍ਰਭੂ ਨੇ ਸ੍ਰਿਸ਼ਟੀ ਦਾ **ਮੂਲੁ** = ਮੁੱਢ, ਪ੍ਰਕ੍ਰਿਤੀ, ਅਥਵਾ :—ਕੁਦਰਤ ਨੂੰ ਸਾਜਿਆ, ਫਿਰ ਉਸ ਵਿਚ ਆਪਣੀ **ਜੋਤਿ** = ਚੇਤਨ ਸੱਤਾ ਨੂੰ ਟਿਕਾਇਆ ਤਾਂ ਤੂੰ ਉਸ ਪ੍ਰਭੂ ਦੀ ਕਿਰਪਾ ਨਾਲ ਇਸ ਸੰਸਾਰ ਵਿਚ ਆਇਆ ਹੈਂ। ਇਸ ਲਈ ਤੂੰ ਹਮੇਸ਼ਾਂ ਹੀ ਉਸ ਪ੍ਰਭੂ ਦਾ ਸਿਮਰਨ ਕਰਿਆ ਕਰ।

ਪ੍ਰਾਕ ਕਥਨ :—ਅੱਗੇ ਗੁਰੂ ਦੀ ਕਿਰਪਾ ਨਾਲ ਮਨੁੱਖੀ ਜੀਵਨ ਦਾ ਪ੍ਰਯੋਜਨ ਸਿੱਧ ਕਰਨ ਦਾ ਪ੍ਰਕਾਰ ਵਰਣਨ ਕਰਦੇ ਹਨ :—

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥**
**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥**

ਗੁਰਮੁਖੋ! ਗੁਰਮਤਿ ਦੇ ਸਾਧਨ—ਸੇਵਾ ਅਤੇ ਸਿਮਰਨ ਕਰਦਿਆਂ ਪ੍ਰਭੂ ਦਾ **ਆਗਮੁ** = ਆਉਣਾਂ ਸੁਣਿਆਂ ਤਾਂ ਸਾਡੇ ਮਨ ਵਿਚ ਚਾਅ ਪੈਦਾ

ਹੋਇਆ। ਅਸੀਂ ਸਖੀਆਂ-ਸਹੇਲੀਆਂ ਨੂੰ ਵੀ ਇਹ ਖ਼ੁਸ਼ਖ਼ਬਰੀ ਦੱਸ ਕੇ ਘਰ ਸੱਦਿਆ ਅਤੇ ਇਹ ਆਖਿਆ ਕਿ ਐ ਸ਼ਰਧਾ-ਭਗਤੀ ਵਾਲੀਓ ਸਖੀਓ-ਸਹੇਲੀਓ! ਤੁਸੀਂ ਵੀ ਉਸ ਪ੍ਰਭੂ ਦੇ ਅਨੰਦ, ਮੰਗਲਾਚਾਰ ਨੂੰ ਗਾਉ, ਅੱਜ ਇਹ ਸਾਡਾ ਸਰੀਰ ਰੂਪ ਘਰ ਹੀ ਹਰੀ ਦਾ ਮੰਦਰ ਬਣਿਆ ਹੋਇਆ ਹੈ।

**ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖ ਨ ਵਿਆਪਏ ॥**

ਐ ਸਖੀਓ! ਤੁਸੀਂ ਹਮੇਸ਼ਾਂ ਉਸ ਪ੍ਰਭੂ ਦੇ **ਮੰਗਲੁ** = ਖ਼ੁਸ਼ੀ ਅਤੇ ਜਸ ਦੇ ਗੀਤ ਗਾਉ। ਭਾਵ ਪ੍ਰਭੂ ਦਾ ਕੀਰਤਨ ਕਰੋ, ਇਸ ਨਾਲ ਤੁਹਾਡੇ ਮਨ ਨੂੰ ਵਿਛੋੜੇ ਦਾ **ਸੋਗੁ** = ਸੰਤਾਪ ਅਤੇ ਜਨਮ-ਮਰਨ ਦਾ ਦੁਖ ਨਹੀਂ ਵਿਆਪੇਗਾ।

**ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥**

ਉਹ ਦਿਨ **ਸਭਾਗੇ** = ਖ਼ੁਸ਼-ਨਸੀਬ ਸਨ, ਜਦੋਂ ਦਰਗਾਹੀ ਵਿਚੋਲੇ ਗੁਰੂ ਦੇ ਚਰਨੀਂ ਲੱਗ ਪਏ, ਹੁਣ ਸਾਨੂੰ ਪੱਕਾ ਵਿਸ਼ਵਾਸ ਪੈਦਾ ਹੋ ਗਿਆ ਹੈ ਕਿ ਅਸੀਂ ਆਪਣੇ **ਪਿਰੁ** = ਪਤੀ-ਪ੍ਰਮੇਸ਼ਰ ਨੂੰ ਜ਼ਰੂਰ-ਬਰ-ਜ਼ਰੂਰ **ਜਾਪਏ** = ਜਾਣ ਲਵਾਂਗੇ।

**ਅਨਹਤ ਬਾਣੀ ਗੁਰ ਸਬਦਿ ਜਾਣੀ;**
**ਹਰਿ ਨਾਮੁ ਹਰਿ ਰਸੁ ਭੋਗੋ ॥**

ਗੁਰ ਉਪਦੇਸ਼ ਦੁਆਰਾ ਨਾਮ-ਸਿਮਰਨ ਦੀ **ਅਨਹਤ ਬਾਣੀ** = ਸਦੈਵੀ ਧੁਨ ਪ੍ਰਗਟ ਕਰਕੇ ਜਾਣ ਲਈ ਹੈ, ਜਿਸ ਕਰਕੇ ਹੁਣ ਅਸੀਂ ਹਮੇਸ਼ਾਂ ਹੀ ਉਸ ਪ੍ਰਮੇਸ਼ਰ ਦੇ ਨਾਮ ਅਤੇ ਮਿਲਾਪ ਦੇ ਰਸ ਨੂੰ ਮਾਣ ਰਹੇ ਹਾਂ।

**ਕਹੈ ਨਾਨਕੁ ਪ੍ਰਭੁ ਆਪਿ ਮਿਲਿਆ;**
**ਕਰਣ ਕਾਰਣ ਜੋਗੋ ॥੩੪॥**

ਹਜ਼ੂਰ ਫ਼ੁਰਮਾਉਂਦੇ ਹਨ, ਕਰਨ-ਕਾਰਨ ਪ੍ਰਭੂ ਜੋ **ਜੋਗੋ** = ਯੋਗ, ਭਾਵ ਸਮਰੱਥ ਹੈ, ਉਹ ਆਪ ਆ ਕੇ ਸਾਨੂੰ ਮਿਲਿਆ ਹੈ, ਸਾਡਾ ਜੀਵਨ ਅਤੇ

ਸਰੀਰ ਸਫ਼ਲ ਕਰ ਦਿੱਤਾ ਹੈ।

ਪ੍ਰਾਕ ਕਥਨ :—ਅੱਗੇ ਸਰੀਰ ਨੂੰ ਮੁਖਾਤਬ ਕਰਕੇ ਸੰਸਾਰ ਵਿਚ ਆਉਣ ਦਾ ਮੁਖ ਪ੍ਰਯੋਜਨ ਸਮਝਾਉਂਦੇ ਹਨ :—

**ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ;**
**ਕਿਆ ਤੁਧੁ ਕਰਮ ਕਮਾਇਆ ॥**

ਐ ਮੇਰੇ ਸਰੀਰ ! ਇਸ ਸੰਸਾਰ ਵਿਚ ਆ ਕੇ ਤੂੰ ਕੀ **ਕਰਮ** = ਕਰਤਵ ਕੀਤਾ ਹੈ ? ਭਾਵ ਜੋ ਕਰਨਾ ਸੀ ਉਹ ਨਹੀਂ ਕੀਤਾ।

**ਕਿ ਕਰਮ ਕਮਾਇਆ ਤੁਧੁ ਸਰੀਰਾ;**
**ਜਾ ਤੂ ਜਗ ਮਹਿ ਆਇਆ ॥**

ਐ ਸਰੀਰ ! ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ, ਦੱਸ ! ਤੂੰ ਕਿਹੜਾ ਚੰਗਾ ਕੰਮ ਕੀਤਾ ਹੈ ? ਭਾਵ ਜਨਮ ਤੋਂ ਲੈ ਕੇ ਹੁਣ ਤਕ ਉਹ ਕੰਮ ਨਹੀਂ ਕੀਤਾ, ਜਿਸ ਨਾਲ ਜੀਵਨ ਦੀ ਸਫ਼ਲਤਾ ਹੋਣੀ ਸੀ।

ਪ੍ਰਸ਼ਨ :—ਉਹ ਕੰਮ ਕਿਹੜਾ ਹੈ ? ਉੱਤਰ :—

**ਜਿਨਿ ਹਰਿ ਤੇਰਾ ਰਚਨੁ ਰਚਿਆ;**
**ਸੋ ਹਰਿ ਮਨਿ ਨ ਵਸਾਇਆ ॥**

ਜਿਸ ਸਿਰਜਨਹਾਰ ਵਾਹਿਗੁਰੂ ਨੇ ਤੇਰਾ **ਰਚਨੁ*** = ਸਰੀਰ ਰਚਿਆ ਹੈ, ਉਸ ਵਾਹਿਗੁਰੂ ਨੂੰ ਤੂੰ ਆਪਣੇ ਮਨ ਵਿਚ ਨਹੀਂ ਵਸਾਇਆ।

ਪ੍ਰਸ਼ਨ :—ਉਹ ਪ੍ਰਭੂ ਕਿਵੇਂ ਮਨ ਵਿਚ ਵੱਸਦਾ ਹੈ ? ਉੱਤਰ :—

**ਗੁਰਪਰਸਾਦੀ ਹਰਿ ਮੰਨਿ ਵਸਿਆ;**
**ਪੂਰਬਿ ਲਿਖਿਆ ਪਾਇਆ ॥**

ਉਹ ਪ੍ਰਭੂ ਗੁਰੂ ਦੀ ਕਿਰਪਾ ਨਾਲ ਸਾਡੇ ਮਨ ਵਿਚ ਵਸਿਆ ਹੈ।

---

* ਇਹ ਸੰਗਿਆ ਵਾਚਕ ਪਦ ਹੈ।

ਇਹ ਕੋਈ ਇਸੇ ਹੀ ਜਨਮ ਦਾ ਫਲ ਨਹੀਂ, ਬਲਕਿ ਪੂਰਬਲੇ ਲਿਖੇ ਕਰਮਾਂ ਦਾ ਫਲ ਪ੍ਰਾਪਤ ਕੀਤਾ ਹੈ।

**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ;**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥**

ਹਜ਼ੂਰ ਫ਼ੁਰਮਾਉਂਦੇ ਹਨ, ਇਹ ਮਨੁੱਖੀ ਸਰੀਰ ਧਾਰਨ ਕੀਤਾ ਉਸੇ ਦਾ ਹੀ **ਪਰਵਾਣੁ** = ਸਫ਼ਲ ਹੋਇਆ ਹੈ, ਜਿਸਨੇ ਆਪਣਾ ਚਿੱਤ ਸਤਿਗੁਰੂ ਨਾਲ ਜੋੜਿਆ ਹੈ। ਭਾਵ ਗੁਰੂ ਨਾਲ ਸਿੱਖੀ ਪਿਆਰ ਦਾ ਰਿਸ਼ਤਾ ਗੰਢ ਕੇ ਹੀ ਸਰੀਰ ਸਫ਼ਲ ਹੁੰਦਾ ਹੈ।

ਪ੍ਰਾਕ ਕਥਨ :—ਅੱਗੇ ਇਸ ਸਰੀਰ ਦੇ ਮੁਖ ਅੰਗ, ਨੇਤ੍ਰ ਇੰਦ੍ਰੀਏ ਨੂੰ ਉਸ ਪ੍ਰਭੂ ਦੇ ਵਿਆਪਕ ਦਰਸ਼ਨ ਕਰਨ ਦਾ ਗੁਰ ਸਮਝਾਉਂਦੇ ਹਨ :—

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ;**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**

ਐ ਮੇਰਿਓ ਨੇਤ੍ਰੋ! ਤੁਹਾਡੇ ਵਿਚ ਉਸ ਪ੍ਰਭੂ ਨੇ ਆਪਣੀ **ਜੋਤਿ** = ਚੇਤਨ ਸੱਤਾ, ਅਥਵਾ :—ਆਪਣਾ ਨੂਰ ਤੇ ਜ਼ਹੂਰ ਟਿਕਾ ਕੇ ਰੱਖਿਆ ਹੈ, ਇਸ ਲਈ ਤੁਸੀਂ ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਵੀ ਵਸਤੂ ਨਾ ਦੇਖੋ।

ਅੱਗੇ ਫਿਰ ਏਸੇ ਦੀ ਪੁਸ਼ਟੀ ਕਰਦੇ ਹਨ :—

**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥**

ਐ ਨੇਤ੍ਰੋ! ਤੁਸੀਂ ਉਸ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਵੀ ਵਸਤੂ ਵੱਖਰੀ ਨਾ ਦੇਖੋ, ਅਸੀਂ ਤਾਂ ਆਪਣੀ ਦਿਬ-ਦ੍ਰਿਸ਼ਟੀ ਦੁਆਰਾ, ਉਸ ਸਰਬ ਰੂਪ ਵਾਹਿਗੁਰੂ ਨੂੰ ਤੱਕਿਆ ਹੈ, ਤੁਸੀਂ ਵੀ ਉਸੇ ਨੂੰ ਹੀ ਤੱਕੋ।

ਪ੍ਰਸ਼ਨ :—ਉਹ ਕਿੱਥੇ ਹੈ ? ਉੱਤਰ :—

**ਏਹੁ ਵਿਸੁ ਸੰਸਾਰ ਤੁਮ ਦੇਖਦੇ;**
**ਏਹ ਹਰਿ ਕਾ ਰੂਪੁ ਹੈ; ਹਰਿ ਰੂਪੁ ਨਦਰੀ ਆਇਆ ॥**

ਇਹ ਜਿਤਨਾ ਵੀ ਤੁਸੀਂ **ਵਿਸੁ** = ਸੰਪੂਰਨ ਸੰਸਾਰ ਦੇਖਦੇ ਹੋ, ਅਥਵਾ :—ਇਹ **ਵਿਸੁ** = ਜ਼ਹਿਰ, ਭਾਵ ਮਾਇਆ ਰਚਤ ਪ੍ਰਕਿਰਤਕ ਸੰਸਾਰ ਦੇਖ ਰਹੇ ਹੋ, ਇਹ ਪ੍ਰਭੂ ਦਾ ਹੀ ਸਰੂਪ ਹੈ। ਭਾਵ ਇਸ ਨਾਮ ਰੂਪ ਪ੍ਰਪੰਚ ਵਿਖੇ ਅਸਤੀ, ਭਾਂਤੀ, ਪ੍ਰਿਯਤਾ ਰੂਪ ਪ੍ਰਮੇਸ਼ਰ ਦੀਆਂ ਸਦੈਵੀ ਅੰਸ਼ਾਂ ਹਨ, ਇਸੇ ਲਈ ਸਾਨੂੰ ਇਹ ਸੰਸਾਰ ਪ੍ਰਮੇਸ਼ਰ ਦਾ ਰੂਪ ਹੀ ਨਿਗ੍ਹਾ ਵਿਚ ਆਇਆ ਹੈ।

**ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ;**
**ਹਰਿ ਬਿਨੁ ਅਵਰੁ ਨ ਕੋਈ ॥**

ਇਹ ਗੱਲ ਉਸ ਵੇਲੇ ਹੋਈ ਜਦੋਂ ਗੁਰੂ ਦੀ ਕਿਰਪਾ ਨਾਲ ਉਸ ਚੇਤਨ ਸਰੂਪ ਪ੍ਰਭੂ ਨੂੰ ਸਮਝਿਆ ਅਤੇ ਹੁਣ ਮੈਂ ਜਦੋਂ ਵੀ ਵੇਖਦਾ ਹਾਂ, ਉਹ ਇਕ ਪ੍ਰਮੇਸ਼ਰ ਹੀ ਦਿਖਾਈ ਦਿੰਦਾ ਹੈ। ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਵੱਖਰਾ ਜੀਵ ਅਤੇ ਸਰੀਰ ਦਿਸਦਾ ਹੀ ਨਹੀਂ ਹੈ।

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ;**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥**

ਹਜ਼ੂਰ ਫ਼ੁਰਮਾਉਂਦੇ ਹਨ, ਇਹ ਨੇਤ੍ਰ ਪਹਿਲਾਂ ਅੰਨ੍ਹਿਆਂ ਵਰਗੇ ਹੀ ਸਨ, ਭਾਵ ਇਹਨਾਂ ਨੂੰ ਸੰਸਾਰ ਹੀ ਦਿਸਦਾ ਸੀ, ਪਰ ਕਰਤਾਰ ਨਹੀਂ ਸੀ ਦਿਸਦਾ। ਹੁਣ ਸਤਿਗੁਰੂ ਨਾਲ ਮਿਲਣ ਕਰਕੇ ਦਿਬ-ਦ੍ਰਿਸ਼ਟੀ, ਭਾਵ ਗਿਆਨ ਦ੍ਰਿਸ਼ਟੀ ਪ੍ਰਾਪਤ ਹੋਈ ਹੈ, ਜਿਸ ਕਰਕੇ ਹੁਣ ਸਰਬ ਰੂਪ ਵਾਹਿਗੁਰੂ ਹੀ ਦਿਸਦਾ ਹੈ।

ਪ੍ਰਾਕ ਕਥਨ :—ਅੱਗੇ ਸਰੀਰ ਦੇ ਦੂਜੇ ਮੁਖ ਇੰਦ੍ਰੀਏ, ਕੰਨਾਂ ਨੂੰ ਆਪਣੀ ਸਫ਼ਲਤਾ ਵਾਸਤੇ ਸੱਤ ਸ੍ਰਵਣ ਦਾ ਉਪਦੇਸ਼ ਸਮਝਾਉਂਦੇ ਹਨ :—

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**

ਐ ਮੇਰੇ ਕੰਨੋ! ਤੁਹਾਨੂੰ ਉਸ ਪ੍ਰਭੂ ਨੇ ਸੱਚ ਸੁਣਨ ਵਾਸਤੇ ਸੰਸਾਰ ਵਿਚ ਸਰੀਰ ਨਾਲ ਲਾ ਕੇ ਭੇਜਿਆ ਹੈ।

**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥**

ਉਸ ਪ੍ਰਭੂ ਨੇ ਸੱਚ ਸੁਣਨ ਵਾਸਤੇ ਹੀ ਤੁਹਾਨੂੰ ਮਨੁੱਖੀ ਸਰੀਰ ਨਾਲ ਸਬੰਧਤ ਕਰਕੇ ਭੇਜਿਆ ਹੈ, ਇਸ ਲਈ ਤੁਸੀਂ ਆਪਣੀ ਸਫ਼ਲਤਾ ਵਾਸਤੇ ਸੱਚੀ ਬਾਣੀ ਸ੍ਰਵਣ ਕਰੋ। ਭਾਵ ਸਰਬ ਕਾਲ ਸੱਚ ਦਾ ਜ਼ਿਕਰ ਕਰਨ ਵਾਲੀ ਸਤਿਗੁਰੂ ਦੀ ਬਾਣੀ ਹੈ, ਇਸਨੂੰ ਸੁਣਿਆ ਕਰੋ।

**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥**

ਜਿਸ ਬਾਣੀ ਨੂੰ ਸੁਣ ਕੇ ਸਾਡਾ ਮਨ ਤੇ ਤਨ ਹਰਾ-ਭਰਾ ਹੋਇਆ ਹੈ, ਅਤੇ ਰਸਨਾ ਬਾਣੀ ਦੇ ਰਸ ਵਿਚ ਮਗਨ ਹੋ ਗਈ ਹੈ।

**ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥**

ਜਿਸ ਸੱਚ ਦਾ ਗੁਰਬਾਣੀ ਜ਼ਿਕਰ ਕਰਦੀ ਹੈ, ਉਹ **ਵਿਡਾਣੀ** = ਅਸਚਰਜ ਅਤੇ ਬੁੱਧੀ ਦੀ ਲਖਤਾ ਤੋਂ ਪਰੇ ਹੈ, ਉਸਦੀ **ਗਤਿ** = ਗਤੀ, ਭਾਵ ਦਸ਼ਾ, ਅਥਵਾ:—ਲੀਲ੍ਹਾ ਬਿਆਨ ਨਹੀਂ ਕੀਤੀ ਜਾ ਸਕਦੀ।

**ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ;**
**ਪਵਿਤ੍ਰ ਹੋਵਹੁ, ਸਾਚੈ ਸੁਨਣੈ ਨੋ ਪਠਾਏ ॥੩੭॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਸ੍ਰਵਣ ਇੰਦ੍ਰੀਓ! ਤੁਸੀਂ ਸੱਚੀ ਬਾਣੀ ਅਤੇ ਅੰਮ੍ਰਿਤ ਰੂਪ ਪ੍ਰਮੇਸ਼ਰ ਦਾ ਨਾਮ ਸ੍ਰਵਣ ਕਰੋ, ਪਵਿੱਤਰ ਹੋ ਜਾਵੋ। ਕਿਉਂਕਿ ਤੁਹਾਨੂੰ ਉਸ ਪ੍ਰਭੂ ਨੇ ਸੱਚਾ ਨਾਮ ਅਤੇ ਸੱਚੀ ਬਾਣੀ ਸੁਣਨ ਵਾਸਤੇ ਹੀ ਭੇਜਿਆ ਹੈ, ਇਸੇ ਨਾਲ ਹੀ ਤੁਹਾਡੀ ਅਤੇ ਮਨੁੱਖੀ ਜੀਵਨ ਦੀ ਸਫ਼ਲਤਾ ਹੋਣੀ ਹੈ।

ਪ੍ਰਾਕ ਕਥਨ:—ਅੱਗੇ ਸਤਿਗੁਰੂ ਜੀ ਯੋਗ ਮਤ ਵਿਚ ਮੰਨੇ ਜਾਂਦੇ ਦਸਵੇਂ ਦੁਆਰ ਦੀ ਗੁਰਮਤਿ ਅਨੁਸਾਰ ਵਿਆਖਿਆ ਕਰਕੇ ਸਮਝਾਉਂਦੇ ਹਨ:—

**ਹਰਿ ਜੀਉ ਗੁਫਾ ਅੰਦਰਿ ਰਖਿ ਕੈ;**
**ਵਾਜਾ ਪਵਣੁ ਵਜਾਇਆ ॥**

ਉਸ ਅਕਾਲ ਪੁਰਖ ਜੀ ਨੇ ਇਸ ਜੀਵ ਨੂੰ ਸਰੀਰ ਰੂਪ ਗੁਫ਼ਾ ਵਿਚ ਰੱਖ ਕੇ ਪ੍ਰਾਣ ਰੂਪ ਪਵਣ ਦਾ ਵਾਜਾ ਵਜਾਇਆ ਹੈ।

**ਵਜਾਇਆ ਵਾਜਾ ਪਉਣ;**
**ਨਉ ਦੁਆਰੇ ਪਰਗਟੁ ਕੀਏ;**
**ਦਸਵਾ ਗੁਪਤੁ ਰਖਾਇਆ॥**

ਹਾਂ! ਉਸ ਪ੍ਰਭੂ ਨੇ ਸਰੀਰ ਅੰਦਰ ਪ੍ਰਾਣ ਰੂਪ ਪਉਣ ਦਾ ਵਾਜਾ ਵਜਾਇਆ ਅਤੇ ਦਸ ਇੰਦ੍ਰੀਆਂ ਦੇ ਨੌਂ ਗੋਲਕਾਂ ਰੂਪ ਦਰਵਾਜ਼ੇ ਪ੍ਰਗਟ ਕੀਤੇ ਹਨ। ਪੰਜ ਗਿਆਨ ਇੰਦ੍ਰੀਏ ਅਤੇ ਪੰਜ ਕਰਮ ਇੰਦ੍ਰੀਏ ਮੰਨੇ ਹਨ, ਵਾਕ ਇੰਦ੍ਰੀਆ ਅਤੇ ਰਾਸਨਿਕ ਇੰਦ੍ਰੀਆ, ਮੁੱਖ ਵਿਚ ਦੋਵੇਂ ਇਕੱਠੇ ਹੀ ਮੰਨੇ ਹਨ। ਦਸਵਾਂ ਦੁਆਰ ਗੁਪਤ ਰੱਖਣਾ ਕੀਤਾ ਹੈ। ਭਾਵ ਨੌਂ ਗੋਲਕਾਂ ਵਿਚ ਪ੍ਰਾਣ ਰੂਪ ਪਵਣ ਚੱਲ ਰਹੀ ਹੈ ਅਤੇ ਦਸਵਾਂ ਦੁਆਰ ਗੁਪਤ ਰੱਖਿਆ ਹੈ।

ਪ੍ਰਸ਼ਨ :—ਉਹ ਦਸਵਾਂ ਦੁਆਰ ਪ੍ਰਗਟ ਕਿਵੇਂ ਹੁੰਦਾ ਹੈ ? ਉੱਤਰ :—

**ਗੁਰਦੁਆਰੈ ਲਾਇ ਭਾਵਨੀ;**
**ਇਕਨਾ ਦਸਵਾ ਦੁਆਰੁ ਦਿਖਾਇਆ॥**

ਇਕਨਾ ਗੁਰਮੁਖਾਂ ਨੂੰ ਗੁਰੂ ਦੁਆਰਾ ਵਾਹਿਗੁਰੂ ਦੇ ਨਾਮ ਅਤੇ ਭਗਤੀ ਦੀ ਭਾਵਨਾ ਲਾ ਕੇ ਦਸਵਾਂ ਦੁਆਰ ਗੁਪਤ ਵੀ ਪ੍ਰਗਟ ਕਰਕੇ ਦਿਖਾ ਦਿੱਤਾ ਹੈ।

**ਤਹ ਅਨੇਕ ਰੂਪ ਨਾਉ ਨਵ ਨਿਧਿ;**
**ਤਿਸਦਾ ਅੰਤੁ ਨ ਜਾਈ ਪਾਇਆ॥**

ਉਸ ਦਸਵੇਂ ਦੁਆਰ ਵਿਚ ਅਨੇਕਾਂ ਹੀ ਸੁੰਦਰ ਰੂਪ ਅਤੇ ਨਾਮ ਪ੍ਰਗਟ ਹੁੰਦੇ ਹਨ। ਨੌਂ ਨਿਧੀਆਂ ਵੀ ਇਸੇ ਵਿਚ ਪ੍ਰਾਪਤ ਹੁੰਦੀਆਂ ਹਨ। ਉਸ ਦਸਵੇਂ ਦੁਆਰ ਦਾ ਅੰਤ ਨਹੀਂ ਪਾਇਆ ਜਾਂਦਾ, ਭਾਵ ਉਥੇ ਅਨੇਕਾਂ ਹੀ ਗੀਤ-ਸੰਗੀਤ, ਨਾਮ ਰੂਪ, ਸਰਗੁਣ ਸਰੂਪ ਵਾਹਿਗੁਰੂ ਦੇ ਬੇਅੰਤ ਨਜ਼ਾਰੇ ਪ੍ਰਗਟ ਹੁੰਦੇ ਹਨ।

**ਕਹੈ ਨਾਨਕੁ ਹਰਿ ਪਿਆਰੈ ਜੀਉ;**
**ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥੩੮॥**

ਹਜ਼ੂਰ ਫ਼ੁਰਮਾਉਂਦੇ ਹਨ, ਉਸ ਪਿਆਰੇ ਪ੍ਰਭੂ ਨੇ ਇਸ ਸਰੀਰ ਰੂਪ ਗੁਫ਼ਾ ਅੰਦਰ ਜੀਵ ਨੂੰ ਰੱਖ ਕੇ ਪ੍ਰਾਣ ਰੂਪ ਪਉਣ ਦਾ ਵਾਜਾ ਵਜਾਇਆ ਹੈ। ਭਾਵ ਸਰੀਰ ਦੀਆਂ ਨੌਂ ਹੀ ਗੋਲਕਾਂ ਅੰਦਰ ਪ੍ਰਾਣ ਰੂਪ ਪਵਣ, ਵਾਜਾ ਵਜਾ ਰਹੀ ਹੈ ਅਤੇ ਦਸਵਾਂ ਦੁਆਰ ਗੁਪਤ ਹੈ, ਉਥੇ ਪ੍ਰਾਣਾਯਾਮ ਦੁਆਰਾ ਸੁਆਸਾਂ ਨੂੰ ਸਾਧ ਕੇ ਗੰਮਤਾ ਹਾਸਲ ਹੁੰਦੀ ਹੈ।

ਇਸ ਬਾਣੀ ਨੂੰ ਕਿਥੇ ਪੜ੍ਹਨਾ ਹੈ ? ਅੱਗੇ ਇਸ ਬਾਰੇ ਨਿਰਣਾ ਕਰਦੇ ਹਨ :—

**ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥**

ਐ ਗੁਰਮੁਖੋ ! ਇਹ **ਸਾਚਾ ਸੋਹਿਲਾ** = ਪ੍ਰਭੂ ਦੀ ਸਿਫ਼ਤ ਅਤੇ ਖ਼ੁਸ਼ੀ ਦਾ ਸੰਗੀਤ ਜੋ ਅਨੰਦ ਸਾਹਿਬ ਬਾਣੀ ਹੈ, ਇਸ ਨੂੰ **ਸਾਚੈ ਘਰਿ** = ਸੱਚੇ ਘਰ, ਭਾਵ ਪ੍ਰਭੂ ਦੇ ਦਰਬਾਰ (ਸਾਧਸੰਗਤ) ਵਿਚ ਗਾਇਨ ਕਰੋ।

**ਗਾਵਹੁ ਤ ਸੋਹਿਲਾ ਘਰਿ ਸਾਚੈ;**
**ਜਿਥੈ ਸਦਾ ਸਚੁ ਧਿਆਵਹੇ ॥**

ਹਾਂ ! ਇਹ **ਸੋਹਿਲਾ** = ਅਨੰਦ ਸਾਹਿਬ ਬਾਣੀ ਸੱਚੇ ਘਰ, ਗੁਰੂ ਦਰਬਾਰ (ਸਾਧਸੰਗਤ) ਵਿਚ ਗਾਇਨ ਕਰੋ ਜਿਥੇ ਪਹਿਲਾਂ ਹੀ ਗੁਰਮੁਖ ਪਿਆਰੇ ਹਮੇਸ਼ਾਂ ਉਸ ਸੱਚ ਸਰੂਪ ਨੂੰ ਯਾਦ ਕਰਦੇ ਹਨ।

**ਸਚੋ ਧਿਆਵਹਿ ਜਾ ਤੁਧੁ ਭਾਵਹਿ;**
**ਗੁਰਮੁਖਿ ਜਿਨਾ ਬੁਝਾਵਹੇ॥**

ਜੋ ਸੱਚੇ ਘਰ ਵਿਚ ਸੱਚ ਸਰੂਪ ਪ੍ਰਭੂ ਨੂੰ ਧਿਆਉਂਦੇ ਹਨ, ਉਹ ਤੈਨੂੰ ਭਾ ਜਾਂਦੇ ਹਨ, ਪਰ ਸੱਚ ਸਰੂਪ ਪ੍ਰਭੂ ਨੂੰ ਉਹੀ ਧਿਆਉਂਦੇ ਹਨ, ਜਿਨ੍ਹਾਂ ਨੂੰ ਆਪ ਜੀ ਗੁਰੂ ਦੁਆਰਾ ਪ੍ਰਮਾਰਥ ਦਾ ਸਿਧਾਂਤ ਸਮਝਾ ਦਿੰਦੇ ਹੋ।

## ਇਹੁ ਸਚੁ ਸਭਨਾ ਕਾ ਖਸਮੁ ਹੈ; ਜਿਸੁ ਬਖਸੇ ਸੋ ਜਨੁ ਪਾਵਹੇ॥

ਇਹ ਸੱਚ ਸਾਰਿਆਂ ਦਾ ਹੀ ਮਾਲਕ ਹੈ, ਜਿਸਦਾ ਭੇਤ ਸਤਿਗੁਰੂ ਸਮਝਾਉਂਦੇ ਹਨ। ਜਿਸਨੂੰ ਉਹ ਵਾਹਿਗੁਰੂ ਸਿਮਰਨ ਦੀ ਦਾਤ ਬਖ਼ਸ਼ੇ, ਉਹੀ **ਜਨੁ** = ਗੁਰਮੁਖ-ਪਿਆਰਾ ਇਹ ਦਾਤ ਪ੍ਰਾਪਤ ਕਰਦਾ ਹੈ।

## ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ॥੩੯॥

ਹਜ਼ੂਰ ਫ਼ੁਰਮਾਉਂਦੇ ਹਨ, ਇਹ ਅਨੰਦੁ ਸਾਹਿਬ ਬਾਣੀ ਉਸ ਪ੍ਰਭੂ ਦਾ **ਸਚੁ ਸੋਹਿਲਾ** = ਸਦੈਵੀ ਜਸ, ਖ਼ੁਸ਼ੀਆਂ ਦਾ ਮੰਗਲ ਮਈ ਗੀਤ ਹੈ, ਜਿਸ ਗੀਤ ਨੂੰ ਗੁਰਮੁਖ ਪਿਆਰੇ **ਸਚੈ ਘਰਿ** = ਗੁਰ-ਦਰਬਾਰ (ਸਾਧਸੰਗਤ) ਵਿਚ ਬੈਠ ਕੇ ਗਾਉਂਦੇ ਹਨ।

ਪ੍ਰਾਕ ਕਥਨ :—ਅੱਗੇ ਅਖ਼ੀਰਲੀ ਚਾਲ੍ਹੀਵੀਂ ਪਉੜੀ ਵਿਚ ਅਨੰਦੁ ਸਾਹਿਬ ਬਾਣੀ ਦਾ ਮਹਾਤਮ ਪ੍ਰਗਟ ਕਰਦੇ ਹਨ :—

## ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥

ਹੇ ਵੱਡੇ ਭਾਗਾਂ ਵਾਲਿਓ! ਤੁਸੀਂ ਇਹ **ਅਨਦੁ** = ਅਨੰਦੁ ਸਾਹਿਬ ਬਾਣੀ ਨੂੰ ਪ੍ਰੇਮ ਨਾਲ ਸੁਣੋ, ਕਿਉਂਕਿ ਇਸ ਬਾਣੀ ਦੁਆਰਾ ਸਾਡੇ ਸਾਰੇ ਹੀ **ਮਨੋਰਥ** = ਮਨ ਦੇ ਫੁਰਨੇ ਪੂਰੇ ਹੋ ਗਏ ਹਨ।

## ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥

ਇਸ ਬਾਣੀ ਦੁਆਰਾ ਹੀ ਪਾਪਾਂ ਪੁੰਨਾਂ ਤੋਂ **ਪਾਰ** = ਪਰੇ **ਬ੍ਰਹਮੁ** = ਵਿਆਪਕ ਸਰੂਪ, ਜੋ ਸਮਰੱਥ ਪ੍ਰਭੂ ਹੈ, ਉਸਨੂੰ ਪ੍ਰਾਪਤ ਕਰ ਲਿਆ ਹੈ ਅਤੇ ਮਨ ਦੇ ਸਾਰੇ **ਵਿਸੂਰੇ** = ਝੋਰੇ ਲਹਿ ਗਏ ਹਨ।

## ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥

ਜਦੋਂ ਇਹ ਸੱਚੀ ਬਾਣੀ ਸ਼ਰਧਾ ਅਤੇ ਵਿਸ਼ਵਾਸ ਰੂਪ ਕੰਨਾਂ ਨਾਲ ਸ੍ਰਵਣ ਕੀਤੀ, ਉਦੋਂ ਦੇ ਸਾਰੇ **ਦੂਖ ਰੋਗ ਸੰਤਾਪ** = ਆਧੀ, ਬਿਆਧੀ, ਉਪਾਧੀ ਤਿੰਨੇ ਤਾਪ ਲਹਿ ਗਏ ਹਨ।

## ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥

ਉਹ ਸੰਤ ਸੱਜਣ ਵੀ **ਸਰਸੇ** = ਖ਼ੁਸ਼ੀ ਅਤੇ ਖੇੜੇ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਪ੍ਰਸੰਨ ਹੋ ਗਏ, ਜਿਨ੍ਹਾਂ ਨੇ ਪੂਰੇ ਗੁਰੂ ਤੋਂ ਇਸ ਬਾਣੀ ਦਾ ਰਸ ਅਤੇ ਰਹੱਸ ਪ੍ਰਾਪਤ ਕਰਨ ਦੀ ਤਰਕੀਬ ਜਾਣੀ ਹੈ।

## ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥

ਇਸ ਬਾਣੀ ਨੂੰ ਸੁਣਨ ਵਾਲੇ ਵੀ ਪਵਿੱਤਰ ਹੋ ਗਏ ਅਤੇ ਪੜ੍ਹਨ ਵਾਲੇ ਵੀ ਪਵਿੱਤਰ ਹੋ ਗਏ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਆਪ ਸਤਿਗੁਰੂ ਮਹਾਰਾਜ ਪਰੀਪੂਰਨ ਸਰੂਪ ਹੋ ਕੇ ਵੱਸ ਰਹੇ ਹਨ।

## ਬਿਨਵੰਤਿ ਨਾਨਕੁ ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ ॥੪੦॥੧॥

ਤੀਜੇ ਗੁਰੂ ਨਾਨਕ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਬੇਨਤੀ ਪੂਰਬਕ ਕਥਨ ਕਰਦੇ ਹਨ, ਹੇ ਭਾਈ! ਜੋ ਗੁਰੂ ਦੇ ਚਰਨੀਂ ਲੱਗੇ ਹਨ, ਉਹਨਾਂ ਦੀ ਸੁਰਤ ਵਿਚ **ਅਨਹਦ ਤੂਰੇ** = ਇਕ ਰਸ ਨਾਮ-ਸਿਮਰਨ ਦੇ ਵਾਜੇ ਵੱਜ ਪਏ ਹਨ। ਭਾਵ ਜਦੋਂ ਮਨ, ਗੁਰੂ ਸ਼ਬਦ ਨਾਲ ਜੁੜ ਜਾਂਦਾ ਹੈ, ਉਸ ਵੇਲੇ ਜੁੜੀ ਹੋਈ ਸੁਰਤ ਵਿਚ ਅਖੰਡ-ਜਾਪ ਦੇ ਵਾਜੇ ਵੱਜ ਪੈਂਦੇ ਹਨ।

ਇਹ ਪਵਿੱਤਰ ਬਾਣੀ ਨਿਤਨੇਮ ਦੀਆਂ ਬਾਣੀਆਂ ਵਿਚੋਂ ਪੰਜਵੇਂ ਨੰਬਰ 'ਤੇ ਹੈ, ਇਸਦਾ ਮੁੱਖ ਵਿਸ਼ਾ ਅਨੰਦ ਦੀ ਵਿਆਖਿਆ ਹੈ। ਤਰਤੀਬ ਨਾਲ ਜੇ ਸਾਰੀਆਂ ਬਾਣੀਆਂ ਦੀ ਵਿਚਾਰ ਕਰਦੇ ਹਾਂ, ਤਾਂ ਇਉਂ ਮਲੂਮ ਹੁੰਦਾ ਹੈ ਕਿ ਮਾਨੋਂ ਇਹ ਨਿਤਨੇਮ ਦੀਆਂ ਬਾਣੀਆਂ ਸਿੱਖੀ ਜੀਵਨ, ਅਥਵਾ ਰੂਹਾਨੀ ਮਾਰਗ ਦੀਆਂ ਸਟੇਜਾਂ ਹਨ। ਪਹਿਲੀ ਬਾਣੀ 'ਜਪੁਜੀ ਸਾਹਿਬ' ਹੈ, ਦੂਜੀ ਬਾਣੀ 'ਜਾਪੁ ਸਾਹਿਬ' ਹੈ, ਤੀਜੀ ਬਾਣੀ 'ਸੁਧਾ ਸ੍ਵਯੇ' ਹੈ, ਚੌਥੀ ਬਾਣੀ 'ਚੌਪਈ ਸਾਹਿਬ' ਅਤੇ ਪੰਜਵੀਂ ਬਾਣੀ 'ਅਨੰਦੁ ਸਾਹਿਬ' ਹੈ।

ਪਹਿਲੀ ਬਾਣੀ ਦਾ ਮਨੋਰਥ ਪ੍ਰਭੂ ਦਾ ਨਾਮ ਜਪਣਾ ਹੈ, ਦੂਜੀ ਬਾਣੀ

ਦਾ ਮਨੋਰਥ ਉਸ ਨਾਮ ਨੂੰ ਲਗਾਤਾਰੀ ਜਪ ਕੇ ਜਾਪ ਦਾ ਅਜਪਾ-ਜਾਪ ਬਨਾਉਣਾ ਹੈ। ਤੀਜੀ ਬਾਣੀ ਦਾ ਮਨੋਰਥ ਮਨ ਵਿਚ ਤਰ-ਤੀਬਰ, ਤਰ-ਤਮ ਵੈਰਾਗ ਪੈਦਾ ਕਰਨਾ ਹੈ। ਚੌਥੀ ਬਾਣੀ ਦਾ ਮਨੋਰਥ ਦਿਲ ਦੀਆਂ ਗਹਿਰਾਈਆਂ ਵਿੱਚੋਂ ਅਰਦਾਸ ਪ੍ਰਗਟ ਕਰਨੀ ਹੈ ਅਤੇ ਉਸ ਤੋਂ ਅੱਗੇ ਪੰਜਵੀਂ ਬਾਣੀ ਦਾ ਮਨੋਰਥ ਸੁਰਤ-ਸ਼ਬਦ ਦੇ ਸੁਮੇਲ ਦੁਆਰਾ ਅਨੰਦ ਪ੍ਰਾਪਤ ਕਰਨਾ ਹੈ। ਅਨੰਦ ਹੀ ਸਾਡੇ ਇਸ ਜੀਵਨ ਦਾ ਮੁੱਖ ਉਦੇਸ਼ ਹੈ। ਜਦੋਂ ਇਹ ਅਵਸਥਾ ਪ੍ਰਾਪਤ ਹੋ ਜਾਵੇ ਤਾਂ ਫਿਰ ਹੋਰ ਕੁਝ ਬਾਕੀ ਨਹੀਂ ਰਹਿ ਜਾਂਦਾ। ਪਰ ਇਹ ਅਵਸਥਾ ਪੂਰੇ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥



ੴ ਸਤਿਗੁਰ ਪ੍ਰਸਾਦਿ ॥

# ਰਹਰਾਸਿ ਸਾਹਿਬ

**ਉਥਾਨਕਾ :** ਰਹਰਾਸਿ ਨਿਤਨੇਮ ਦੀਆਂ ਬਾਣੀਆਂ ਵਿਚੋਂ ਛੇਵੀਂ ਬਾਣੀ ਹੈ, ਇਸ ਬਾਣੀ ਨੂੰ ਸੰਧਿਆ ਸਮੇਂ ਪੜ੍ਹਨ ਦਾ ਹੁਕਮ ਹੈ। ਇਸ ਬਾਣੀ ਦਾ ਪਾਠ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਕੀਤਾ ਜਾਂਦਾ ਹੈ। ਇਸ ਬਾਣੀ ਦਾ ਪਹਿਲਾਂ ਸੰਖੇਪ ਪਾਠ ਸੋ ਦਰੁ ਅਤੇ ਕੁਝ ਹੋਰ ਪਹਿਲੇ ਮਹੱਲੇ ਦੇ ਸ਼ਬਦਾਂ ਸਮੇਤ ਕੀਤਾ ਜਾਂਦਾ ਸੀ। ਫਿਰ ਗੁਰੂ ਅਰਜਨ ਸਾਹਿਬ ਜੀ ਦੇ ਵਕਤ ਕੁਝ ਚੌਥੇ ਅਤੇ ਪੰਜਵੇਂ ਮਹੱਲੇ ਦੇ ਸ਼ਬਦ ਰਲਾ ਕੇ 'ਸੋ ਦਰੁ' ਤੋਂ ਲੈ ਕੇ 'ਸੋ ਪੁਰਖੁ' ਬਾਣੀ ਦਾ ਪਾਠ ਕਰਕੇ :—

*'ਕਹੁ ਨਾਨਕ ਹਮ ਨੀਚ ਕਰੰਮਾ ॥*
*ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥'*

[ਆਸਾ ਮਹਲਾ ੫, ਅੰਗ—੧੨]

ਤਕ ਕੀਤਾ ਜਾਂਦਾ ਸੀ। ਫਿਰ ਛੇਵੇਂ ਪਾਤਿਸ਼ਾਹ ਤੋਂ ਲੈ ਕੇ ਨੌਂਵੇਂ ਪਾਤਿਸ਼ਾਹ ਤਕ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਅਤੇ ਮੁੰਦਾਵਣੀ 'ਤੇ ਭੋਗ ਪਾਇਆ ਜਾਂਦਾ ਸੀ। ਫਿਰ ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਰਹਰਾਸਿ ਸਾਹਿਬ ਜੀ ਦਾ ਹੁਣ ਵਾਲਾ ਸੰਪੂਰਨ ਪਾਠ ਕੀਤਾ ਜਾਣਾ ਅਰੰਭ ਹੋਇਆ। ਪਹਿਲਾ ਪਾਠ ਵੀ ਸਾਰਾ ਨਾਲ ਰੱਖ ਕੇ ਚੌਪਈ ਅਤੇ ਕੁਝ ਦੋਹਰਿਆਂ ਦਾ ਪਾਠ ਰਲਾ ਕੇ :—

*'ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥'*

[ਸਲੋਕ ਮਃ ੫, ਅੰਗ—੫੧੭]

ਤਕ ਸੰਪੂਰਨ ਪਾਠ ਹੁਣ ਕੀਤਾ ਜਾਂਦਾ ਹੈ ਅਤੇ ਕਰਨਾ ਚਾਹੀਦਾ ਹੈ। ਇਸ ਬਾਣੀ ਦਾ ਅਰੰਭ ਪਹਿਲਾਂ ਸੋ ਦਰੁ ਤੋਂ ਹੀ ਕੀਤਾ ਜਾਂਦਾ ਸੀ, ਪਰ ਹੁਣ ਸੰਪ੍ਰਦਾਇ ਅੰਦਰ :—

*'ਹਰਿ ਜੁਗੁ ਜੁਗੁ ਭਗਤ ਉਪਾਇਆ,*
*ਪੈਜ ਰਖਦਾ ਆਇਆ ਰਾਮ ਰਾਜੇ ॥'*

[ਆਸਾ ਮਹਲਾ ੪, ਅੰਗ—੪੫੧]

ਵਾਲੇ ਛੰਤ ਤੋਂ ਅਰੰਭ ਕੀਤਾ ਜਾਂਦਾ ਹੈ। ਫਿਰ ਸ੍ਰੀ ਆਸਾ ਜੀ ਦੀ ਵਾਰ ਦੇ ਬਾਰ੍ਹਵੇਂ ਸਲੋਕਾਂ ਦਾ ਕੁਝ ਪਾਠ ਪੜ੍ਹਿਆ ਜਾਂਦਾ ਹੈ। ਡਾ. ਭਾਈ ਵੀਰ ਸਿੰਘ ਅਨੁਸਾਰ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੀ ਬਣਾਈ ਪੰਜ ਗ੍ਰੰਥੀ ਪੋਥੀ ਵਿਚ ਵੀ ਏਨਾ ਹੀ ਸੰਪੂਰਨ ਪਾਠ ਲਿਖਿਆ ਮਿਲਦਾ ਹੈ।

ਸੰਪ੍ਰਦਾਇ ਵਿਚ ਪਹਿਲਾਂ ਤੋਂ ਹੀ ਸੰਪੂਰਨ ਪਾਠ ਕਰਨ ਦੀ ਰਵਾਇਤ ਚੱਲੀ ਆ ਰਹੀ ਹੈ, ਸਾਰੀਆਂ ਸਿੱਖ ਸੰਗਤਾਂ ਨੂੰ ਵੀ ਕਿਰਪਾ ਕਰਕੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਆਪ ਹੀ ਸੰਪੂਰਨ ਪਾਠ ਕਰਨ ਦਾ ਬਲ ਬਖ਼ਸ਼ਿਸ਼ ਕਰਨ।

ਰਹਰਾਸਿ ਸਾਹਿਬ ਜੀ ਦੇ ਪਾਠ ਵਿਚ ਸੋ ਦਰੁ ਦੀ ਵਿਸ਼ੇਸ਼ ਮਹਾਨਤਾ ਹੈ। ਕਿਉਂਕਿ ਗੁਰਬਾਣੀ ਵਿਚ ਤਿੰਨ 'ਸੋ ਦਰੁ' ਲਿਖੇ ਮਿਲਦੇ ਹਨ। ਪਹਿਲਾ ਜਪੁਜੀ ਸਾਹਿਬ ਦੀ ਸਤਾਈਵੀਂ ਪਉੜੀ ਵਿਖੇ, ਦੂਜਾ ਇਹ ਰਹਰਾਸਿ ਸਾਹਿਬ ਜੀ ਦੇ ਪਾਠ ਵਿਖੇ, ਅਤੇ ਤੀਜਾ ਆਸਾ ਰਾਗ ਦੇ ਅਰੰਭ ਵਿਚ ਲਿਖਿਆ ਮਿਲਦਾ ਹੈ। ਇਸ ਸੋ ਦਰੁ ਦੀ ਮਹਾਨਤਾ ਇਸ ਕਰਕੇ ਹੈ ਕਿ ਇਹ ਸੋ ਦਰੁ ਸਚਖੰਡ ਵਿਖੇ ਅਕਾਲ ਪੁਰਖ ਦੇ ਸਨਮੁਖ ਉਚਾਰਨ ਕੀਤਾ ਗਿਆ ਹੈ ਅਤੇ ਇਸਦਾ ਕੀਰਤਨ ਸਚਖੰਡ ਵਿਚ ਵੀ ਗਾਇਆ ਜਾਂਦਾ ਹੈ। ਇਥੇ ਵੀ ਇਤਿਹਾਸਕ ਅਸਥਾਨਾਂ 'ਤੇ ਸੋ ਦਰੁ ਦੀ ਚੌਂਕੀ ਲਾ ਕੇ ਹੀ ਰਹਰਾਸਿ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ।

ਅਕਾਲ ਪੁਰਖ ਵੱਲੋਂ ਸਚਖੰਡ ਵਿਖੇ ਵੀ ਹੁਕਮ ਹੈ ਕਿ ਇਥੇ ਰਹਿਣ ਵਾਲੇ ਸਾਰਿਆਂ ਨੂੰ ਰਹਰਾਸਿ ਸਾਹਿਬ ਜੀ ਦਾ ਪਾਠ ਕਰਨਾ ਪਵੇਗਾ। ਬਾਕੀ ਸਾਰਿਆਂ ਨੇ ਵੀ ਇਸ ਹੁਕਮ ਨੂੰ ਜਿਉਂ ਦਾ ਤਿਉਂ ਮੰਨਿਆ, ਪਰ ਸੁੰਨ ਸਮਾਧੀਆਂ ਨੇ ਇਸ ਹੁਕਮ ਮੰਨਣ ਤੋਂ ਇਨਕਾਰ ਕੀਤਾ, ਜਿਸ ਕਰਕੇ ਰਹਰਾਸਿ ਸਾਹਿਬ ਜੀ ਦੇ ਪਾਠ ਸਮੇਂ ਉਨ੍ਹਾਂ ਨੂੰ ਸਚਖੰਡ ਤੋਂ ਬਾਹਰ ਭੇਜਿਆ ਜਾਂਦਾ ਹੈ। ਗੁਰੂ ਅੰਗਦ ਸਾਹਿਬ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਸੁੰਨ ਸਮਾਧੀਆ ਦੇ ਦਰਸ਼ਨ ਕਰਵਾਏ ਸਨ, ਉਸ ਵੇਲੇ

ਉਨ੍ਹਾਂ ਨੇ ਖ਼ੁਦ ਆਪਣੇ ਮੁਖ ਤੋਂ ਇਹ ਪ੍ਰਸੰਗ ਸ੍ਰਵਣ ਕਰਵਾਇਆ ਸੀ। ਇਸ ਲਈ ਰਹਰਾਸਿ ਸਾਹਿਬ ਜੀ ਦੇ ਪਾਠ ਦੀ ਵਿਸ਼ੇਸ਼ ਮਹਾਨਤਾ ਹੈ।

ਪਹਿਲੇ ਛੰਤ ਵਿਚ ਇਕ ਇਤਿਹਾਸਕ ਘਟਨਾ ਦਾ ਜ਼ਿਕਰ ਕਰਕੇ ਉਸ ਵਾਹਿਗੁਰੂ ਦੀ ਭਗਤ-ਵੱਛਲਤਾ ਪ੍ਰਗਟ ਕੀਤੀ ਹੈ :—

**ਹਰਿ ਜੁਗੁ ਜੁਗੁ ਭਗਤ ਉਪਾਇਆ;**
**ਪੈਜ ਰਖਦਾ ਆਇਆ ਰਾਮ ਰਾਜੇ॥**

ਗੁਰੂ ਰਾਮਦਾਸ ਮਹਾਰਾਜ ਫ਼ੁਰਮਾਉਂਦੇ ਹਨ, ਐ ਗੁਰਮੁਖੋ ! ਉਸ ਪ੍ਰਭੂ ਨੇ ਹਰ ਜੁਗ-ਜੁਗ ਅੰਦਰ ਭਗਤਾਂ ਨੂੰ ਪੈਦਾ ਕੀਤਾ ਹੈ। ਸਮੇਂ-ਸਮੇਂ ਸਿਰ ਉਨ੍ਹਾਂ ਭਗਤਾਂ ਦੀ **ਰਾਮ** = ਵਿਆਪਕ ਅਤੇ **ਰਾਜੇ** = ਪ੍ਰਕਾਸ਼ ਸਰੂਪ ਪ੍ਰਭੂ ਆਪ **ਪੈਜ** = ਪ੍ਰਤੱਗਿਆ, ਅਥਵਾ :—ਰੱਖਿਆ ਕਰਦਾ ਆਇਆ ਹੈ।

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥**

ਦੇਖੋ ! ਸਤਿਜੁਗ ਵਿਚ ਉਸ ਪ੍ਰਭੂ ਨੇ ਦੁਸ਼ਟ ਹਰਨਾਖ਼ਸ਼ ਰਾਜੇ ਨੂੰ ਮਾਰ ਮੁਕਾਇਆ ਅਤੇ ਆਪਣੇ ਭਗਤ ਪ੍ਰਹਿਲਾਦ ਨੂੰ ਤਾਰਨਾ ਕੀਤਾ।

**ਅਹੰਕਾਰੀਆ ਨਿੰਦਕਾ ਪਿਠਿ ਦੇਇ;**
**ਨਾਮਦੇਉ ਮੁਖਿ ਲਾਇਆ॥**

ਫਿਰ ਕਲਜੁਗ ਵਿਚ ਮਹਾਂਰਾਸ਼ਟਰ ਦੇ ਓਂਡਾ ਕਸਬੇ ਵਿਚ ਹੰਕਾਰੀ ਅਤੇ ਭਗਤਾਂ ਦੇ ਨਿੰਦਕ ਪੰਡਿਆਂ ਨੂੰ ਪਿੱਠ ਦੇ ਕੇ ਆਪਣੇ ਭਗਤ ਨਾਮਦੇਵ ਨੂੰ ਮੁਖ ਲਾਇਆ, ਭਾਵ ਸਤਿਕਾਰ ਕੀਤਾ। ਦੇਹੁਰਾ ਫੇਰ ਕੇ ਨਾਮਦੇਵ ਵੱਲ ਮੁੱਖ ਕਰ ਦਿੱਤਾ।

**ਜਨ ਨਾਨਕ ਐਸਾ ਹਰਿ ਸੇਵਿਆ;**
**ਅੰਤਿ ਲਏ ਛਡਾਇਆ॥੪॥***

ਹਜ਼ੂਰ ਫ਼ੁਰਮਾਉਂਦੇ ਹਨ, ਅਸਾਂ ਐਸੇ ਸਮਰੱਥ ਵਾਹਿਗੁਰੂ ਦਾ ਇਸ

---

* ਆਸਾ ਮਹਲਾ ੪, ਅੰਗ—੪੫੧

ਲਈ ਸੇਵਨ ਕੀਤਾ ਹੈ ਕਿ ਉਹ ਅੰਤ ਸਮੇਂ ਆਪਣੇ ਪਿਆਰਿਆਂ ਨੂੰ ਕਾਲ ਤੋਂ ਵੀ ਛੁਡਾ ਲੈਂਦਾ ਹੈ।

ਅੱਗੇ ਸ੍ਰੀ ਆਸਾ ਜੀ ਦੀ ਵਾਰ ਦੇ ਬਾਰ੍ਹਵੇਂ ਸਲੋਕ ਦਾ ਪਾਠ ਪੜ੍ਹਿਆ ਜਾਂਦਾ ਹੈ :—

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੧ ॥**

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ, ਭੁੱਖੇ-ਪਿਆਸੇ ਰਹਿ ਕੇ ਜੋ ਵਾਹਿਗੁਰੂ ਦੀ ਭਗਤੀ ਕਰਨੀ ਹੈ, ਅਥਵਾ :—ਪ੍ਰਭੂ ਪ੍ਰਾਪਤੀ ਦੇ ਕਠਨ ਸਾਧਨਾਂ ਦਾ **ਦੁਖੁ** = ਕਸ਼ਟ ਹੈ, ਉਹ ਇਸ ਜੀਵ ਦਾ ਦਾਰੂ ਬਣਦਾ ਹੈ। ਪਦਾਰਥਾਂ, ਮਾਇਆ ਅਤੇ ਹੋਰ ਰਸਾਂ-ਕਸਾਂ ਦਾ ਸੁਖ ਇਸ ਜੀਵ ਲਈ ਰੋਗ ਰੂਪ ਹੋ ਕੇ ਦੁੱਖ ਦਾ ਕਾਰਨ ਬਣਿਆ ਹੈ। ਇਸ ਵਿਸ਼ੇ ਸੁਖਾਂ ਵਿਚ ਪ੍ਰਵਿਰਤ ਹੋਣ ਤੋਂ ਉਸ ਪ੍ਰਭੂ ਪ੍ਰਾਪਤੀ ਦੀ **ਤਾਮਿ** = ਤਮ੍ਹਾ, ਭਾਵ ਇਛਾ ਪੈਦਾ ਹੀ ਨਹੀਂ ਹੁੰਦੀ, ਇਸ ਲਈ ਵਿਸ਼ੇ ਸੁਖਾਂ ਦਾ ਤਿਆਗ ਹੀ ਕਰਨਾ ਚਾਹੀਦਾ ਹੈ।

**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਸਿਰਜਨਹਾਰ ਵਾਹਿਗੁਰੂ! ਤੂੰ ਕਰਤਾ ਪੁਰਖ ਹੈਂ, ਤਿੰਨੇ ਕਾਲਾਂ ਵਿਚ ਸਭ ਕੁਝ ਕਰਨ-ਕਰਾਉਣ ਵਾਲਾ ਹੈਂ। ਤੇਰੇ ਅੱਗੇ ਮੈਂ ਕੁਝ ਵੀ ਨਹੀਂ ਹਾਂ, ਜਦੋਂ ਮੈਂ ਕੁਝ ਕਰਨ ਦਾ ਸੰਕਲਪ ਕਰਦਾ ਹਾਂ ਤਾਂ ਉਸ ਵੇਲੇ ਤੇਰੇ ਬਿਨਾਂ ਮੇਰੇ ਪਾਸੋਂ ਕੁਝ ਵੀ ਨਹੀਂ ਹੁੰਦਾ।

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ਰਹਾਉ॥**

ਹੇ ਵਾਹਿਗੁਰੂ! ਮੈਂ ਤੈਥੋਂ ਸਦਕੇ ਹਾਂ, ਤੂੰ ਕੁਦਰਤ ਨੂੰ ਸਾਜ ਕੇ ਇਸਦੇ ਅੰਦਰ ਹੀ ਵੱਸ ਰਿਹਾ ਹੈਂ ਅਤੇ ਤੇਰਾ **ਅੰਤੁ** = ਓੜਕ, ਕਿਸੇ ਪਾਸੋਂ ਵੀ ਜਾਣਿਆ ਨਹੀਂ ਜਾਂਦਾ। ਵਿਸਰਾਮ ਦੇ ਕੇ, ਅੱਗੇ ਫ਼ੁਰਮਾਉਂਦੇ ਹਨ :—

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ;**
**ਅਕਲ ਕਲਾ ਭਰਪੂਰਿ ਰਹਿਆ॥**

**ਜਾਤਿ** = ਭੌਤਿਕ ਸ੍ਰਿਸ਼ਟੀ ਅੰਦਰ ਉਸ ਵਾਹਿਗੁਰੂ ਦੀ **ਜੋਤਿ** = ਚੇਤਨ ਸੱਤਾ ਵਰਤ ਰਹੀ ਹੈ, ਉਸ **ਜੋਤਿ** = ਚੇਤਨ ਸੱਤਾ ਅੰਦਰ **ਜਾਤਾ** = ਭੌਤਿਕ ਸ੍ਰਿਸ਼ਟੀ ਵੱਸ ਰਹੀ ਹੈ। ਉਹ ਪ੍ਰਭੂ **ਅਕਲ ਕਲਾ** = ਮਨੁੱਖ ਦੀ ਕਲਪਨਾ ਤੋਂ ਪਰੇ ਆਪਣੀ ਸ਼ਕਤੀ ਰਾਹੀਂ ਸਾਰੇ ਸੰਸਾਰ ਅੰਦਰ ਪਰੀਪੂਰਨ ਹੋ ਰਿਹਾ ਹੈ। ਅਥਵਾ :—ਉਹ ਪ੍ਰਭੂ **ਅਕਲ ਕਲਾ** = ਆਪਣੀ ਗੁਪਤ ਸ਼ਕਤੀ ਦੁਆਰਾ ਸਭ ਸ੍ਰਿਸ਼ਟੀ ਅੰਦਰ ਪਰੀਪੂਰਨ ਹੋ ਰਿਹਾ ਹੈ। ਭਾਵ ਐਸੇ ਢੰਗ ਨਾਲ ਉਹ ਸੰਸਾਰ ਵਿਚ ਵਰਤ ਰਿਹਾ ਹੈ ਕਿ ਉਸਦਾ ਪਤਾ ਹੀ ਨਹੀਂ ਲੱਗਦਾ।

**ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ;**
**ਜਿਨਿ ਕੀਤੀ ਸੋ ਪਾਰਿ ਪਇਆ॥**

ਹੇ ਵਾਹਿਗੁਰੂ! ਤੂੰ ਸੱਚਾ ਮਾਲਕ ਹੈਂ ਅਤੇ ਤੇਰੀ ਸਿਫ਼ਤ ਬਹੁਤ ਹੀ **ਸੁਆਲ੍ਹਿਉ** = ਸੁੰਦਰ ਹੈ। ਅਥਵਾ :—ਤੂੰ ਕਾਬਲਿ-ਤਾਰੀਫ਼ ਹੈਂ, ਜਿਸਨੇ ਵੀ ਤੇਰੀ ਸਿਫ਼ਤ ਕੀਤੀ ਹੈ ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਗਿਆ ਹੈ।

**ਕਹੁ ਨਾਨਕ ਕਰਤੇ ਕੀਆ ਬਾਤਾ;**
**ਜੋ ਕਿਛੁ ਕਰਣਾ ਸੁ ਕਰਿ ਰਹਿਆ॥੨॥***

ਹਜ਼ੂਰ ਫ਼ੁਰਮਾਉਂਦੇ ਹਨ, ਉਸ ਕਰਤਾ ਪੁਰਖ ਦੀਆਂ ਗੱਲਾਂ ਅਲੌਕਿਕ ਹਨ, ਉਸ ਪ੍ਰਭੂ ਨੇ ਜੋ ਕੁਝ ਵੀ ਕਰਨਾ ਹੈ, ਉਹ ਕਰ ਹੀ ਰਿਹਾ ਹੈ। ਭਾਵ ਉਹ ਆਪਣੇ ਭਾਣੇ ਦਾ ਖ਼ੁਦ ਮਾਲਕ ਹੈ, ਕਿਸੇ ਹੋਰ ਪਾਸੋਂ ਹੋਰ ਕੋਈ ਸਲਾਹ ਨਹੀਂ ਪੁੱਛਦਾ।

---

* ਆਸਾ ਦੀ ਵਾਰ ਮਹਲਾ ੧, ਅੰਗ—੪੬੯

## ਸੋ ਦਰੁ ਰਾਗੁ ਆਸਾ ਮਹਲਾ ੧

ਸੋ ਦਰੁ ਬਾਣੀ ਦਾ ਨਾਮ ਹੈ, ਇਹ ਬਾਣੀ ਅਕਾਲ ਪੁਰਖ ਦੇ ਸਨਮੁਖ ਸਚਖੰਡ ਵਿਖੇ ਉਚਾਰਨ ਕੀਤੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਸਾ ਰਾਗ ਵਿਚ ਇਸਨੂੰ ਉਚਾਰਨ ਕੀਤਾ ਹੈ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ, ਓ = ਸਾਰਿਆਂ ਦਾ ਪ੍ਰਕਾਸ਼ਕ, **ਸਤਿ** = ਨਾਸ ਤੋਂ ਰਹਿਤ, **ਗੁਰ ਪ੍ਰਸਾਦਿ** = ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ;**
**ਜਿਤੁ ਬਹਿ ਸਰਬ ਸਮਾਲੇ ॥**

ਹੇ ਵਾਹਿਗੁਰੂ! ਤੇਰਾ ਉਹ **ਦਰੁ** = ਦਰਵਾਜਾ **ਕੇਹਾ** = ਕਿੰਨਾ ਵਚਿੱਤਰ ਅਤੇ ਅਲੌਕਿਕ ਹੈ, ਅਤੇ ਉਹ ਤੇਰਾ **ਘਰੁ** = ਸਚਖੰਡ **ਕੇਹਾ** = ਕਿੰਨਾ ਅਪੂਰਬ ਅਤੇ ਅਸਚਰਜ ਹੈ, ਜਿਥੇ ਬੈਠ ਕੇ ਤੂੰ ਸਭ ਜੀਵਾਂ ਦੀ ਸੰਭਾਲ ਕਰਦਾ ਹੈਂ।

**ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥**

ਉਸ ਤੇਰੇ ਦਰ 'ਤੇ ਅਨੇਕਾਂ ਹੀ ਵਾਜੇ ਵੱਜ ਰਹੇ ਹਨ ਅਤੇ ਅਨਗਿਣਤ ਹੀ ਪ੍ਰਕਾਰ ਦੇ ਉਨ੍ਹਾਂ ਦੇ **ਨਾਦ** = ਸ਼ਬਦ ਪ੍ਰਗਟ ਹੋ ਰਹੇ ਹਨ। ਕਿੰਨੇ ਹੀ ਤੇਰੇ ਦਰ 'ਤੇ ਉਨ੍ਹਾਂ ਵਾਜਿਆਂ ਨੂੰ **ਵਾਵਣਹਾਰੇ** = ਵਜਾਉਣ ਵਾਲੇ ਵਜੰਤ੍ਰੀ ਹਨ।

**ਕੇਤੇ ਤੇਰੇ, ਰਾਗ ਪਰੀ ਸਿਉ ਕਹੀਅਹਿ;**
**ਕੇਤੇ ਤੇਰੇ ਗਾਵਣਹਾਰੇ ॥**

ਕਿੰਨੇ ਹੀ ਤੇਰੇ ਦਰ 'ਤੇ ਰਾਗ, ਆਪਣੀਆਂ ਰਾਗਣੀਆਂ ਸਹਿਤ ਆਖੇ ਜਾਂਦੇ ਹਨ ਅਤੇ ਕਿੰਨੇ ਹੀ ਉਨ੍ਹਾਂ ਰਾਗ-ਰਾਗਣੀਆਂ ਨੂੰ ਗਾਉਣ ਵਾਲੇ ਤੇਰੇ ਦਰ 'ਤੇ ਗੰਧਰਬ ਹਨ।

ਅੱਗੇ ਕੁਝ ਗਾਉਣ ਵਾਲਿਆਂ ਦੇ ਨਾਮ ਦੱਸਦੇ ਹਨ :—

**ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ;**
**ਗਾਵੈ ਰਾਜਾਧਰਮੁ ਦੁਆਰੇ ॥**

ਹੇ ਵਾਹਿਗੁਰੂ! ਪਉਣ ਪਾਣੀ ਅੱਗ ਆਦਿਕ ਤੱਤ ਵੀ ਤੈਨੂੰ ਗਾਉਂਦੇ ਹਨ, ਭਾਵ ਤੇਰਾ ਕੀਰਤਨ ਕਰਦੇ ਹਨ, ਅਤੇ **ਰਾਜਾਧਰਮੁ** = ਧਰਮਰਾਜਾ ਵੀ ਤੇਰੇ ਦਰ 'ਤੇ ਤੇਰਾ ਜਸ ਗਾ ਰਿਹਾ ਹੈ।

**ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ;**
**ਲਿਖਿ ਲਿਖਿ ਧਰਮੁ ਬੀਚਾਰੇ ॥**

ਚਿਤ੍ਰ ਗੁਪਤ ਦੇਵਤੇ ਜੋ ਹਰ ਜੀਵ ਦਾ ਕੀਤਾ ਕਰਮ ਲਿਖਣਾ ਜਾਣਦੇ ਹਨ, ਉਹ ਵੀ ਤੇਰਾ ਜਸ ਗਾਉਂਦੇ ਹਨ, ਜਿਨ੍ਹਾਂ ਦੇ ਲਿਖੇ ਹਿਸਾਬ ਨੂੰ ਫਿਰ ਧਰਮਰਾਜ ਲਿਖ-ਲਿਖ ਕੇ ਵਿਚਾਰ ਕਰਦਾ ਹੈ, ਅਤੇ ਜੀਵਾਂ ਨੂੰ ਕਰਮ ਫਲ ਦੁਖ-ਸੁਖ ਦਿੰਦਾ ਹੈ।

**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ;**
**ਸੋਹਨਿ ਤੇਰੇ ਸਦਾ ਸਵਾਰੇ ॥**

ਹੇ ਵਾਹਿਗੁਰੂ! ਸ਼ਿਵਜੀ, ਬ੍ਰਹਮਾ, **ਦੇਵੀ** = ਵਿਸ਼ਨੂੰ ਤਿੰਨੇ ਦੇਵਤੇ ਤੇਰੇ ਜਸ ਨੂੰ ਗਾਉਂਦੇ ਹਨ। ਤੇਰੇ ਹੀ **ਸਵਾਰੇ** = ਸਾਜੇ ਹੋਏ ਤੇਰੇ ਦਰ 'ਤੇ ਤੇਰੇ ਹੀ ਜਸ ਨੂੰ ਗਾਉਂਦੇ ਹੋਏ ਹਮੇਸ਼ਾਂ ਸੋਭਾ ਪਾ ਰਹੇ ਹਨ।

**ਗਾਵਨਿ ਤੁਧਨੋ ਇੰਦ੍ਰ, ਇੰਦ੍ਰਾਸਣਿ ਬੈਠੇ;**
**ਦੇਵਤਿਆ ਦਰਿ ਨਾਲੇ ॥**

ਇੰਦਰ ਦੇ ਰਾਜ-ਸਿੰਘਾਸਨ 'ਤੇ ਬੈਠੇ ਹੋਏ ਦੇਵਤਿਆਂ ਦੇ ਪਾਤਸ਼ਾਹ ਵੀ ਦੇਵਤਿਆਂ ਸਹਿਤ ਤੇਰੇ ਦਰ 'ਤੇ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ;**
**ਗਾਵਨਿ ਤੁਧਨੋ ਸਾਧ ਬੀਚਾਰੇ ॥**

ਹੇ ਵਾਹਿਗੁਰੂ! ਸਿੱਧ ਲੋਕ, ਸਮਾਧੀਆਂ ਅੰਦਰ ਤੈਨੂੰ ਗਾਉਂਦੇ ਹਨ ਅਤੇ ਵਿਚਾਰੇ ਸਾਧੂ ਲੋਕ ਵੀ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਜਤੀ ਸਤੀ ਸੰਤੋਖੀ;**
**ਗਾਵਨਿ ਤੁਧਨੋ ਵੀਰ ਕਰਾਰੇ ॥**

ਬ੍ਰਹਮਚਾਰੀ, ਸਤ ਪ੍ਰਤੱਗੀ, ਸੰਤੋਖੀ ਲੋਕ ਵੀ ਤੈਨੂੰ ਗਾਉਂਦੇ ਹਨ ਅਤੇ **ਵੀਰ ਕਰਾਰੇ** = ਬੁਲੰਦ ਹੌਂਸਲੇ ਵਾਲੇ ਬਹਾਦਰ ਯੋਧੇ ਵੀ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ;**
**ਜੁਗੁ ਜੁਗੁ ਵੇਦਾ ਨਾਲੇ ॥**

ਪੰਡਿਤ ਵਿਦਵਾਨ ਲੋਕ, ਜੋ ਵੇਦਾਂ-ਸ਼ਾਸਤਰਾਂ ਨੂੰ ਪੜ੍ਹਦੇ ਹਨ ਅਤੇ ਵੇਦਾਂ ਨੂੰ ਰਚਨ ਵਾਲੇ **ਰਖੀਸੁਰ** = ਵੈਦਿਕ ਰਿਖੀ, ਉਹ ਵੀ ਹਰ ਜੁਗ-ਜੁਗ ਦੇ ਵੇਦ ਨਾਲ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ,**
**ਸੁਰਗੁ ਮਛੁ ਪਇਆਲੇ ॥**

ਸਵਰਗ ਲੋਕ, ਮਾਤ-ਲੋਕ, ਪਤਾਲ ਲੋਕ ਦੀਆਂ **ਮੋਹਣੀਆ** = ਇਸਤ੍ਰੀਆਂ ਜੋ ਮਨ ਨੂੰ ਮੋਹਿਤ ਕਰਨ ਵਾਲੀਆਂ ਹਨ, ਉਹ ਵੀ ਤੈਨੂੰ ਗਾਉਂਦੀਆਂ ਹਨ।

**ਗਾਵਨਿ ਤੁਧਨੋ, ਰਤਨ ਉਪਾਏ ਤੇਰੇ;**
**ਅਠਸਠਿ ਤੀਰਥ ਨਾਲੇ ॥**

ਹੇ ਵਾਹਿਗੁਰੂ! ਖੀਰ ਸਮੁੰਦਰ ਵਿੱਚੋਂ ਤੇਰੇ ਪੈਦਾ ਕੀਤੇ ਹੋਏ ਚੌਦਾਂ ਰਤਨ, ਅਠਾਹਠ ਤੀਰਥ ਅਤੇ ਜੋ ਇੰਨ੍ਹਾਂ ਦੇ ਅਧਿੱਕਸ਼ ਦੇਵਤੇ ਹਨ, ਉਹ ਵੀ ਆਪੋ-ਆਪਣੇ ਮਹਾਤਮ ਨਾਲ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਜੋਧ ਮਹਾ ਬਲ ਸੂਰਾ;**
**ਗਾਵਨਿ ਤੁਧਨੋ ਖਾਣੀ ਚਾਰੇ॥**

ਤਿੰਨ ਪ੍ਰਕਾਰ ਦੇ ਸੂਰਮੇ—ਰਥੀ, ਮਹਾਂਰਥੀ ਅਤੇ ਅਤਿਰਥੀ, ਅਥਵਾ :—ਸਰੀਰ, ਇੰਦ੍ਰੀਆਂ ਅਤੇ ਮਨ 'ਤੇ ਫ਼ਤਹਿ ਪਾਉਣ ਵਾਲੇ ਸੰਤ ਸੂਰਮੇ ਵੀ ਤੇਰੇ ਜਸ ਨੂੰ ਗਾਉਂਦੇ ਹਨ। ਚਾਰ ਖਾਣੀਆਂ ਦੇ ਜੀਵ ਵੀ ਤੇਰੇ ਜਸ ਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ;**
**ਕਰਿ ਕਰਿ ਰਖੇ ਤੇਰੇ ਧਾਰੇ॥**

ਹੇ ਵਾਹਿਗੁਰੂ! **ਖੰਡ** = ਧਰਤੀ ਦੇ ਤਕਸੀਮ ਹੋਏ ਭਾਗ, ਸਾਰੇ ਹੀ **ਮੰਡਲ** = ਗ੍ਰਹਿ, ਅਥਵਾ :— ਲੋਕ ਅਤੇ ਸਾਰੇ ਬ੍ਰਹਮੰਡ ਵੀ ਤੇਰੇ ਜਸ ਨੂੰ ਗਾਉਂਦੇ ਹਨ। ਤੇਰੇ ਹੀ ਪੈਦਾ ਕਰ-ਕਰ ਕੇ ਆਪਣੇ ਆਸਰੇ ਇਹ ਸਾਰੇ ਧਾਰਨ ਕਰਕੇ ਰੱਖੇ ਹੋਏ ਹਨ।

**ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ;**
**ਰਤੇ ਤੇਰੇ ਭਗਤ ਰਸਾਲੇ॥**

ਹੇ ਵਾਹਿਗੁਰੂ! ਤੈਨੂੰ ਉਹੀ ਗਾਉਂਦੇ ਹਨ, ਜੋ ਤੈਨੂੰ ਭਾਉਂਦੇ ਹਨ। ਉਹ ਕੌਣ ਹਨ? ਉਹ ਤੇਰੇ ਪਿਆਰ ਵਿਚ ਰੰਗੇ ਹੋਏ ਅਤੇ **ਰਸਾਲੇ** = ਪ੍ਰੇਮ ਦਾ ਘਰ ਬਣੇ ਹੋਏ ਤੇਰੇ ਭਗਤ ਹਨ।

**ਹੋਰਿ ਕੇਤੇ ਤੁਧਨੋ ਗਾਵਨਿ;**
**ਸੇ ਮੈ ਚਿਤਿ ਨ ਆਵਨਿ;**
**ਨਾਨਕੁ ਕਿਆ ਬੀਚਾਰੇ॥**

ਹੋਰ ਕਿੰਨੇ ਹੀ ਜੀਵ-ਜੰਤ ਤੈਨੂੰ ਗਾਉਂਦੇ ਹਨ, ਉਹ ਮੇਰੇ ਚਿਤ-ਚੇਤੇ ਵੀ ਨਹੀਂ ਆਉਣ ਵਾਲੇ, ਫਿਰ ਮੈਂ ਉਨ੍ਹਾਂ ਦੀ ਕੀ ਵੀਚਾਰ ਕਰ ਸਕਦਾ ਹਾਂ। ਭਾਵ ਮੇਰੀ ਯਾਦ ਸ਼ਕਤੀ ਤੋਂ ਪਰੇ ਅਨੇਕਾਂ ਹੀ ਜੀਵ-ਜੰਤ ਤੇਰੇ ਜਸ ਨੂੰ ਗਾ ਰਹੇ ਹਨ, ਜਿੰਨ੍ਹਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ।

**ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ॥**

ਸਾਰੀ ਸ੍ਰਿਸ਼ਟੀ ਦਾ ਮਾਲਕ ਉਹ ਪ੍ਰਭੂ ਪਿੱਛੇ ਵੀ ਸੱਚਾ ਸਾਹਿਬ ਸੀ, ਹੁਣ ਵੀ ਉਹੀ ਸੱਚਾ ਮਾਲਕ ਹੈ, ਅੱਗੇ ਲਈ ਵੀ ਉਹੀ ਹਮੇਸ਼ਾਂ ਸੱਚਾ ਮਾਲਕ ਹੋਵੇਗਾ ਅਤੇ ਉਸਦੀ **ਨਾਈ** = ਵਡਿਆਈ ਵੀ ਸੱਚੀ ਹੈ।

**ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ॥**

ਉਹ ਪ੍ਰਮੇਸ਼ਰ ਹੁਣ ਵੀ ਹੈ, **ਭੀ** = ਪਿਛੇ ਵੀ ਸੀ ਅਤੇ **ਹੋਸੀ** = ਅੱਗੇ ਨੂੰ ਵੀ ਹੋਵੇਗਾ। ਜਿਸਨੇ ਇਹ ਸਾਰੀ ਰਚਨਾ ਰਚਾਈ ਹੈ, ਉਹ ਨਾ ਕਦੇ **ਜਾਇ** = ਪੈਦਾ ਹੋਇਆ ਹੈ ਅਤੇ ਨਾ ਹੀ **ਜਾਸੀ** = ਮਰ ਕੇ ਕਿਧਰੇ ਜਾਵੇਗਾ।

**ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ;**
**ਮਾਇਆ ਜਿਨਿ ਉਪਾਈ॥**

ਜਿਸ ਵਾਹਿਗੁਰੂ ਨੇ ਅਨੇਕ ਰੰਗਾਂ-ਰੰਗਾਂ ਦੀ, **ਭਾਤੀ** = ਤਰ੍ਹਾਂ-ਤਰ੍ਹਾਂ ਦੀ, ਅਨੇਕਾਂ **ਜਿਨਸੀ** = ਨਸਲਾਂ ਅਤੇ ਸ਼੍ਰੇਣੀਆਂ ਵਾਲੀ ਮਾਇਆ ਰੂਪ ਸ਼ਕਤੀ ਦੁਆਰਾ, ਇਹ ਸਾਰੀ ਸ੍ਰਿਸ਼ਟੀ ਪੈਦਾ ਕਰ-ਕਰ ਕੇ, **ਉਪਾਈ** = ਹੋਂਦ ਵਿਚ ਲਿਆਂਦੀ ਹੈ।

**ਕਰਿ ਕਰਿ ਦੇਖੈ ਕੀਤਾ ਆਪਣਾ;**
**ਜਿਉ ਤਿਸ ਦੀ ਵਡਿਆਈ॥**

ਉਹ ਵਾਹਿਗੁਰੂ ਆਪਣਾ ਪੈਦਾ ਕੀਤਾ ਹੋਇਆ ਸੰਸਾਰ ਰਚ-ਰਚ ਕੇ, ਇਸਦੀ ਸਾਰ-ਸੰਭਾਲ ਕਰ ਰਿਹਾ ਹੈ, ਜਿਵੇਂ ਉਸਦੀ ਆਪਣੀ **ਵਡਿਆਈ** = ਮੌਜ, ਅਥਵਾ :—ਇੱਛਾ ਹੁੰਦੀ ਹੈ।

**ਜੋ ਤਿਸੁ ਭਾਵੈ ਸੋਈ ਕਰਸੀ;**
**ਫਿਰਿ ਹੁਕਮੁ ਨ ਕਰਣਾ ਜਾਈ॥**

ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ, ਉਹੀ ਕਰਦਾ ਹੈ ਅਤੇ ਕਰੇਗਾ।

ਫਿਰ ਹੈਰਾਨੀ ਦੀ ਗੱਲ ਇਹ ਹੈ ਕਿ ਕਿਸੇ ਕੋਲੋਂ ਵੀ ਉਸਦੇ ਹੁਕਮ ਦਾ ਇਨਕਾਰ ਨਹੀਂ ਕੀਤਾ ਜਾ ਸਕਦਾ।

**ਸੋ ਪਾਤਿਸਾਹੁ ਸਾਹਾ ਪਤਿਸਾਹਿਬੁ;**
**ਨਾਨਕ ਰਹਣੁ ਰਜਾਈ॥**

ਉਹ ਪਾਤਿਸ਼ਾਹ ਅਕਾਲ ਪੁਰਖ, ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈ। ਅਥਵਾ :—**ਪਾਤਿ** = ਤਖ਼ਤ, ਰਾਜ, **ਸਾਹਾ** = ਮੁਲਕ ਅਤੇ **ਪਤਿ** = ਇੱਜ਼ਤ ਦਾ ਵੀ **ਸਾਹਿਬੁ** = ਮਾਲਕ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਉਸ ਵਾਹਿਗੁਰੂ ਦੀ ਰਜਾ ਵਿਚ ਹੀ ਰਹਿਣਾ ਚਾਹੀਦਾ ਹੈ।

**ਆਸਾ ਮਹਲਾ ੧॥**

ਜਦੋਂ ਸਤਿਗੁਰੂ ਜੀ ਸੁਲਤਾਨਪੁਰ ਵਿਖੇ ਸਚਖੰਡ ਤੋਂ ਪਰਤ ਕੇ ਆਏ ਤਾਂ ਸਤਿਗੁਰੂ ਜੀ ਦੀ ਭੈਣ ਬੇਬੇ ਨਾਨਕੀ ਜੀ ਨੇ ਪੁੱਛਿਆ ਕਿ ਉਹ ਅਕਾਲ ਪੁਰਖ ਕਿੰਨਾ ਕੁ ਵੱਡਾ ਅਤੇ ਕਿੰਨਾ ਕੁ ਡੂੰਘਾ ਹੈ ? ਇਸਦਾ ਉੱਤਰ ਇਸ ਸ਼ਬਦ ਦੁਆਰਾ ਬਖ਼ਸ਼ਿਸ਼ ਕਰਦੇ ਹਨ :—

**ਸੁਣਿ ਵਡਾ; ਆਖੈ ਸਭੁ ਕੋਇ॥**
**ਕੇਵਡੁ ਵਡਾ; ਡੀਠਾ ਹੋਇ॥**

ਐ ਬੇਬੇ ਨਾਨਕੀ ਜੀ! ਉਸ ਪ੍ਰਮੇਸ਼ਰ ਬਾਰੇ ਧਰਮ-ਸ਼ਾਸਤ੍ਰਾਂ ਅਤੇ ਧਾਰਮਿਕ ਵਿਅਕਤੀਆਂ ਪਾਸੋਂ ਸੁਣ-ਸੁਣ ਕੇ **ਸਭੁ ਕੋਇ** = ਹਰ ਕੋਈ ਵੱਡਾ ਆਖ ਰਿਹਾ ਹੈ। ਪਰ ਵਾਸਤਵ ਵਿਚ ਉਹ ਵਾਹਿਗੁਰੂ ਕਿੰਨਾ ਕੁ ਵੱਡਾ ਹੈ ? ਇਹ ਗੱਲ ਯਕੀਨਨ ਤੌਰ 'ਤੇ ਉਹੀ ਦੱਸ ਸਕਦਾ ਹੈ, ਜਿਸਨੇ ਉਸ ਪ੍ਰਭੂ ਨੂੰ ਆਪਣੇ ਅੱਖੀਂ ਦੇਖਿਆ ਹੋਵੇ।

ਅਥਵਾ :—ਪ੍ਰਮੇਸ਼ਰ ਦੇ ਸਨਮੁਖ ਉਚਾਰਨ ਕਰਦੇ ਹਨ, ਹੇ ਵਾਹਿਗੁਰੂ ! ਹੋਰਾਂ ਤੋਂ ਸੁਣ-ਸੁਣ ਕੇ ਹਰ ਕੋਈ ਤੈਨੂੰ ਵੱਡਾ ਆਖਦਾ ਹੈ, ਪਰ ਤੂੰ ਕਿੰਨਾ ਕੁ ਵੱਡਾ ਹੈਂ ? ਇਹਦੇ ਬਾਰੇ ਉਹੀ ਸਹੀ ਦੱਸ ਸਕਦਾ ਹੈ, ਜਿਸਨੇ ਤੈਨੂੰ ਪ੍ਰਤੱਖ ਦੇਖਿਆ ਹੋਵੇ।

**ਕੀਮਤਿ ਪਾਇ; ਨ ਕਹਿਆ ਜਾਇ ॥**
**ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥**

ਹੇ ਵਾਹਿਗੁਰੂ ! ਪਹਿਲੀ ਗੱਲ ਤਾਂ ਇਹ ਹੈ ਕਿ ਤੇਰੀ ਪ੍ਰਾਪਤੀ ਦੀ ਕੀਮਤ ਕਿਸੇ ਪਾਸੋਂ ਪਾਈ ਹੀ ਨਹੀਂ ਜਾ ਸਕਦੀ, ਪਰ ਜੇ ਕੋਈ ਪਾ ਵੀ ਲਵੇ ਤਾਂ ਕੁਝ ਬਿਆਨ ਨਹੀਂ ਕੀਤਾ ਜਾ ਸਕਦਾ। ਏਨੀ ਗੱਲ ਜ਼ਰੂਰ ਹੈ ਕਿ ਤੇਰੀ ਸਿਫ਼ਤ ਕਰਨ ਵਾਲੇ ਤੇਰੇ ਵਿਚ ਹੀ ਸਮਾ ਜਾਂਦੇ ਹਨ, ਦੱਸ ਕੁਝ ਨਹੀਂ ਸਕਦੇ।

**ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ ॥**
**ਕੋਇ ਨ ਜਾਣੈ; ਤੇਰਾ ਕੇਤਾ, ਕੇਵਡੁ ਚੀਰਾ ॥੧॥ਰਹਾਉ॥**

ਐ ਮੇਰੇ ਵੱਡੇ ਮਾਲਕਾ ! ਤੂੰ ਸਮੁੰਦਰ ਵਾਂਗ **ਗਹਿਰ** = ਨਿਰਹੱਲ ਅਤੇ **ਗੰਭੀਰਾ** = ਡੂੰਘਾ, ਸ਼ੁਭ ਗੁਣਾਂ ਦਾ **ਗਹੀਰਾ** = ਖਜ਼ਾਨਾ ਹੈਂ। ਤੇਰਾ ਕਿੰਨਾ ਕੁ ਵੱਡਾ **ਚੀਰਾ** = ਚਿੱਠਾ, ਭਾਵ ਦਫ਼ਤਰ ਹੈ; ਅਥਵਾ :—ਜੋ ਤੁਸਾਂ ਕੁਦਰਤ ਦਾ ਜਾਮਾ ਧਾਰਨ ਕੀਤਾ ਹੋਇਆ ਹੈ, ਇਹ ਕਿੰਨਾ ਕੁ ਵੱਡਾ ਹੈ ? ਇਸ ਗੱਲ ਨੂੰ ਕੋਈ ਨਹੀਂ ਜਾਣ ਸਕਦਾ।

**ਰਹਾਉ** = ਵਿਸ਼ਰਾਮ ਦੇ ਕੇ ਅੱਗੇ ਫ਼ੁਰਮਾਉਂਦੇ ਹਨ :—

**ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ; ਕੀਮਤਿ ਪਾਈ ॥**
**ਗਿਆਨੀ ਧਿਆਨੀ; ਗੁਰ ਗੁਰਹਾਈ ॥**
**ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥**

**ਸੁਰਤੀ** = ਵੇਦ ਪਾਠੀਆਂ, ਅਥਵਾ :—ਸੁਰਤ ਜੋੜਨ ਵਾਲਿਆਂ ਨੇ ਪਰਸਪਰ ਮਿਲ ਕੇ ਸਭ ਨੇ ਸੁਰਤ ਨੂੰ ਕੇਂਦਰਿਤ ਕਰਨ ਦੀ **ਕਮਾਈ** = ਮਿਹਨਤ ਕੀਤੀ ਅਤੇ ਹੋਰ **ਕੀਮਤਿ** = ਸਾਧਨਾਂ ਦੁਆਰਾ ਪ੍ਰਭੂ ਪ੍ਰਾਪਤੀ ਦੀ ਕੀਮਤ ਪਾਉਣ ਵਾਲਿਆਂ ਨੇ ਮਿਲ ਕੇ ਸਾਧਨਾਂ ਦੁਆਰਾ ਕੀਮਤ ਪਾਉਣ ਦੀ ਕੋਸ਼ਿਸ਼ ਕੀਤੀ। ਗਿਆਨੀ-ਧਿਆਨੀ ਲੋਕਾਂ ਨੇ, ਗੁਰੂ ਅਤੇ

**ਗੁਰਹਾਈ** = ਗੁਰ ਭਾਈਆਂ ਰਲ ਕੇ ਤੇਰੀ ਸਿਫ਼ਤ ਕਰਨੀ ਚਾਹੀ, ਪਰ ਹੇ ਪ੍ਰਭੂ! ਤੇਰੀ ਵਡਿਆਈ ਤਿਲ ਮਾਤਰ ਵੀ ਨਹੀਂ ਕਹੀ ਜਾ ਸਕਦੀ।

**ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥**
**ਸਿਧਾ ਪੁਰਖਾ ਕੀਆ; ਵਡਿਆਈਆ ॥**

ਹੇ ਵਾਹਿਗੁਰੂ! ਸਾਰੇ ਹੀ ਸਤ, ਸੰਤੋਖ ਆਦਿਕ ਦੈਵੀ ਗੁਣ, ਅਤੇ ਸਾਰੇ ਤਪ, ਮਨ, ਬਾਣੀ, ਸਰੀਰ ਨੂੰ ਸਾਧਨ ਵਾਲੇ, ਸਾਰੀਆਂ ਹੀ **ਚੰਗਿਆਈਆ** = ਨੇਕੀਆਂ ਅਤੇ ਇੰਨ੍ਹਾਂ ਦੇ ਨਾਲ-ਨਾਲ ਸਿੱਧ ਪੁਰਸ਼ਾਂ ਦੀਆਂ ਜੋ ਰਿਧੀਆਂ-ਸਿੱਧੀਆਂ ਦੀਆਂ ਵਡਿਆਈਆਂ ਹਨ, ਇਹ ਸਭ ਤੇਰੀਆਂ ਹੀ ਦਾਤਾਂ ਹਨ।

**ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥**
**ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥**

ਤੇਰੇ ਬਿਨਾਂ, ਭਾਵ ਤੇਰੀ ਕਿਰਪਾ ਤੋਂ ਬਿਨਾਂ, ਕਿਸੇ ਨੇ ਵੀ ਕਿਸੇ **ਸਿਧੀ** = ਦੈਵੀ ਸ਼ਕਤੀ ਨੂੰ ਪ੍ਰਾਪਤ ਨਹੀਂ ਕੀਤਾ, ਇਹ ਸਭ ਦਾਤਾਂ ਤੇਰੀ **ਕਰਮਿ** = ਕਿਰਪਾ-ਦ੍ਰਿਸ਼ਟੀ ਦੁਆਰਾ ਹੀ ਮਿਲਦੀਆਂ ਹਨ। ਜਦੋਂ ਤੂੰ ਕਿਸੇ ਨੂੰ ਦੇਣਾ ਚਾਹੇ ਤਾਂ ਕਿਸੇ ਪਾਸੋਂ ਰੋਕੀਆਂ ਨਹੀਂ ਰਹਿ ਸਕਦੀਆਂ।

**ਆਖਣ ਵਾਲਾ; ਕਿਆ ਵੇਚਾਰਾ ॥**
**ਸਿਫਤੀ ਭਰੇ; ਤੇਰੇ ਭੰਡਾਰਾ ॥**

ਅਨਵੈ ਅਰਥ :—ਹੇ ਵਾਹਿਗੁਰੂ! ਤੇਰੀ ਸਿਫ਼ਤ ਦੇ ਖ਼ਜ਼ਾਨੇ ਤੇਰੇ ਪਾਸ ਬੇਅੰਤ ਭਰੇ ਪਏ ਹਨ, ਭਾਵ ਤੂੰ ਬੇਅੰਤ ਗੁਣਾਂ ਅਤੇ ਖ਼ੂਬੀਆਂ ਦਾ ਭੰਡਾਰ ਹੈਂ, ਤੇਰਾ ਜ਼ਿਕਰ ਕਰਨ ਵਾਲਾ ਇਹ ਵਿਚਾਰਾ ਅਭਾਗਾ ਜੀਵ ਉਨ੍ਹਾਂ ਸਿਫ਼ਤਾਂ ਨੂੰ ਕਿਵੇਂ ਵਰਣਨ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ।

**ਜਿਸੁ ਤੂ ਦੇਹਿ; ਤਿਸੈ ਕਿਆ ਚਾਰਾ ॥**
**ਨਾਨਕ ਸਚੁ ਸਵਾਰਣਹਾਰਾ ॥੪॥੨॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਵਾਹਿਗੁਰੂ! ਜਿਸ ਗੁਰਮੁਖ ਪਿਆਰੇ ਨੂੰ

ਤੂੰ ਸਿਫ਼ਤ-ਸਲਾਹ ਦੀ ਦਾਤ ਬਖ਼ਸ਼ਿਸ਼ ਕਰ ਦਿੰਦਾ ਹੈਂ, ਉਸ 'ਤੇ ਕਿਸੇ ਹੋਰ ਦਾ ਕੀ **ਚਾਰਾ** = ਜ਼ੋਰ ਚੱਲ ਸਕਦਾ ਹੈ।

ਹੇ ਸੁਆਰਨਹਾਰ ਪ੍ਰਭੂ ! ਜਿਸਨੂੰ ਤੂੰ ਇਹ ਦਾਤ ਬਖ਼ਸ਼ਿਸ਼ ਕਰ ਦੇਵੇਂ, ਉਸਨੂੰ **ਸਚੁ** = ਨਿਸ਼ਚੇ ਕਰਕੇ ਸੁਆਰ ਦਿੰਦਾ ਹੈਂ।

## ਆਸਾ ਮਹਲਾ ੧ ॥

ਇਹ ਸ਼ਬਦ ਨਨਕਾਣਾ ਸਾਹਿਬ ਵਿਖੇ ਮਾਤਾ ਤ੍ਰਿਪਤਾ ਜੀ ਦੇ ਪ੍ਰਥਾਏ ਉਸ ਵੇਲੇ ਉਚਾਰਨ ਕੀਤਾ ਜਦੋਂ ਮਾਤਾ ਜੀ ਨੇ ਇਹ ਸੁਆਲ ਕੀਤਾ ਕਿ ਤੁਸੀਂ ਸਾਰਾ ਦਿਨ ਹੀ ਵਾਹਿਗੁਰੂ ਦਾ ਨਾਮ ਜਪਦੇ ਰਹਿੰਦੇ ਹੋ, ਕੋਈ ਹੋਰ ਕੰਮ-ਕਾਜ ਵੀ ਕਰ ਲਿਆ ਕਰੋ ! ਤਾਂ ਹਜ਼ੂਰ ਨੇ ਫ਼ੁਰਮਾਇਆ :—

ਰਹਾਉ ਦੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਕਰਨਾ :—

ਸੋ ਕਿਉ ਵਿਸਰੈ; ਮੇਰੀ ਮਾਇ ॥
ਸਾਚਾ ਸਾਹਿਬ; ਸਾਚੈ ਨਾਇ ॥੧॥ ਰਹਾਉ ॥

ਐ ਸਾਡੇ ਸਤਿਕਾਰਯੋਗ ਮਾਤਾ ਜੀ ! ਉਹ ਪ੍ਰਮੇਸ਼ਰ ਸਾਨੂੰ ਕਿਉਂ ਭੁੱਲੇ ? ਜੋ ਸੱਚਾ ਮਾਲਕ ਹੈ, ਜਿਸਦਾ ਨਾਮ ਵੀ ਹਮੇਸ਼ਾਂ ਸੱਚਾ ਹੈ ਅਤੇ ਉਸ ਸੱਚੇ ਨਾਮ ਦੁਆਰਾ ਹੀ ਸੱਚੇ ਸਾਹਿਬ ਦੀ ਪ੍ਰਾਪਤੀ ਹੁੰਦੀ ਹੈ। ਇਸੇ ਲਈ ਮੈਂ ਹਮੇਸ਼ਾਂ ਹੀ ਉਸਦਾ ਨਾਮ ਜਪਦਾ ਹਾਂ, ਉਸ ਨਾਮ ਦੇ ਨਾਲ ਸਾਡਾ ਅਤਿਅੰਤ ਪ੍ਰੇਮ ਹੈ।

ਹੁਣ ਪਹਿਲੀਆਂ ਪੰਗਤੀਆਂ ਦੇ ਅਰਥ ਲਉ :—

**ਆਖਾ ਜੀਵਾ; ਵਿਸਰੈ ਮਰਿ ਜਾਉ ॥**
**ਆਖਣਿ ਅਉਖਾ; ਸਾਚਾ ਨਾਉ ॥**

ਐ ਮਾਤਾ ਜੀ ! ਮੇਰਾ ਉਸ ਪ੍ਰਭੂ ਦੇ ਨਾਮ ਨਾਲ ਏਨਾ ਪ੍ਰੇਮ ਪੈਦਾ ਹੋ ਗਿਆ ਹੈ, ਜਿੰਨਾ ਕਿ ਮੱਛੀ ਦਾ ਪਾਣੀ ਨਾਲ ਅਤੇ ਅਮਲੀ ਦਾ ਅਮਲ ਨਾਲ ਪ੍ਰੇਮ ਹੁੰਦਾ ਹੈ। ਜੇ ਮੈਂ ਨਾਮ ਨੂੰ ਆਖਦਾ ਹਾਂ, ਤਾਂ ਮੈਨੂੰ ਜੀਵਨ ਪ੍ਰਾਪਤ ਹੁੰਦਾ ਹੈ, ਜੇ ਮੈਨੂੰ ਨਾਮ ਭੁੱਲ ਜਾਵੇ, ਤਾਂ ਮੈਂ ਮਰ ਜਾਂਦਾ ਹਾਂ।

ਪਰ ਪ੍ਰਮੇਸ਼ਰ ਦਾ ਨਾਮ ਜਪਣਾ ਕੋਈ ਸੌਖਾ ਕੰਮ ਨਹੀਂ, ਪ੍ਰਮੇਸ਼ਰ ਦਾ ਸੱਚਾ ਨਾਮ ਸੱਚੇ ਮਨੋਂ ਜਪਣਾ ਬਹੁਤ ਔਖਾ ਹੈ।*

**ਸਾਚੇ ਨਾਮ ਕੀ; ਲਾਗੈ ਭੂਖ॥**
**ਉਤੁ ਭੂਖੈ; ਖਾਇ, ਚਲੀਅਹਿ ਦੂਖ॥੧॥**
**ਸੋ ਕਿਉ ਵਿਸਰੈ; ਮੇਰੀ ਮਾਇ॥**
**ਸਾਚਾ ਸਾਹਿਬ; ਸਾਚੈ ਨਾਇ॥੧॥ਰਹਾਉ॥**

ਮਾਤਾ ਜੀ! ਨਾਮ ਦੀ ਸਾਨੂੰ ਏਨੀ ਭੁੱਖ ਲੱਗ ਚੁੱਕੀ ਹੈ ਕਿ ਹੁਣ ਸਾਡਾ ਨਾਮ ਤੋਂ ਬਿਨਾਂ ਇਕ ਮਿੰਟ ਵੀ ਨਹੀਂ ਸਰ ਸਕਦਾ। ਪਰ ਇਕ ਗੱਲ ਯਾਦ ਰੱਖੋ! ਜਿਸਨੂੰ ਸੱਚੇ ਨਾਮ ਦੀ ਭੁੱਖ ਲੱਗ ਜਾਂਦੀ ਹੈ, ਉਹ ਉਸ ਭੁੱਖ ਦਾ ਸਦਕਾ ਹੀ ਨਾਮ ਦੀ ਖ਼ੁਰਾਕ ਛਕਦਾ ਹੈ ਅਤੇ ਉਸ ਨਾਮ ਦੁਆਰਾ ਉਸਦੇ ਸਾਰੇ ਹੀ ਦੁੱਖ ਚਲੇ ਜਾਂਦੇ ਹਨ।

ਰਹਾਉ ਦੀਆਂ ਪੰਗਤੀਆਂ ਦੇ ਅਰਥ ਪਹਿਲਾਂ ਹੋ ਚੁੱਕੇ ਹਨ।

**ਸਾਚੇ ਨਾਮ ਕੀ; ਤਿਲੁ ਵਡਿਆਈ॥**
**ਆਖਿ ਥਕੇ; ਕੀਮਤਿ ਨਹੀ ਪਾਈ॥**

ਮਾਤਾ ਜੀ! ਉਹ ਨਾਮ ਏਨਾ ਅਮੋਲਕ ਹੈ ਕਿ ਉਸ ਸੱਚੇ ਨਾਮ ਦੀ **ਵਡਿਆਈ** = ਤਾਰੀਫ਼ ਕਰਨ ਵਾਲਿਆਂ ਨੇ ਆਪਣੇ ਵੱਲੋਂ ਕੋਈ ਬਾਕੀ (ਕਸਰ) ਨਹੀਂ ਛੱਡੀ, ਆਖ-ਆਖ ਕੇ ਹਾਰ-ਹੰਭ ਗਏ, ਪਰ ਉਸ ਨਾਮ ਦੀ ਤਿਲ ਜਿੰਨੀ ਵੀ ਕੀਮਤ ਨਹੀਂ ਪਾ ਸਕੇ।

ਮਾਤਾ ਜੀ ਆਖਣ ਲੱਗੇ ਜੇ ਸਾਰੇ ਜੀਵ ਰਲ ਕੇ ਉਸ ਪ੍ਰਭੂ ਦੀ ਸਿਫ਼ਤ ਕਰਨ ਲੱਗ ਪੈਣ ਤਾਂ ਕੁਝ ਨਾ ਕੁਝ ਉਸਦੀ ਕੀਮਤ ਪੈ ਹੀ

---

* ਇਥੇ ਭਗਤ ਛੱਜੂ ਅਤੇ ਕਲਗੀਧਰ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਖੀ ਲਾਉ ਜੀ। ਭਗਤ ਛੱਜੂ ਜੀ ਨੇ ਮਜ਼ਦੂਰਾਂ ਨੂੰ ਦੁੱਗਣੀ ਮਜ਼ਦੂਰੀ ਦੇ ਕੇ ਅਤੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਪੰਡਿਤਾਂ ਨੂੰ ਖੰਡ ਘਿਓ ਛਕਾ ਕੇ, ਸੋਨੇ ਦੀਆਂ ਮੋਹਰਾਂ ਦੇ ਕੇ ਨਾਮ ਜਪਣ ਲਈ ਆਖਣਾ, ਪਰ ਉਨ੍ਹਾਂ ਨੇ ਇਹ ਕਹਿ ਕੇ ਜਵਾਬ ਦੇਣਾ ਕਿ ਇਹ ਗਿੱਲਾ ਪੀਹਣ ਅਸੀਂ ਨਹੀਂ ਪੀਹ ਸਕਦੇ।

ਜਾਵੇਗੀ ? ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਜੇ ਸਭਿ ਮਿਲਿ ਕੈ; ਆਖਣ ਪਾਹਿ ॥**
**ਵਡਾ ਨ ਹੋਵੈ; ਘਾਟਿ ਨ ਜਾਇ ॥੨॥**

ਜੇ ਸਾਰੇ ਰਲ ਕੇ ਵੀ ਉਸ ਵਾਹਿਗੁਰੂ ਦੀ ਵਡਿਆਈ ਆਖਣ ਲੱਗ ਪੈਣ, ਤਾਂ ਉਹ ਵਾਹਿਗੁਰੂ ਵਡਿਆਈ ਕਰਨ ਨਾਲ ਕੋਈ ਵੱਡਾ ਨਹੀਂ ਹੋ ਜਾਂਦਾ ਅਤੇ ਜੇ ਨਾ ਕਰੀਏ ਤਾਂ ਉਸਦਾ ਕੁਝ ਘਟ ਨਹੀਂ ਜਾਂਦਾ।

**ਨਾ ਓਹੁ ਮਰੈ; ਨ ਹੋਵੈ ਸੋਗੁ ॥**
**ਦੇਦਾ ਰਹੈ; ਨ ਚੂਕੈ ਭੋਗੁ ॥**

ਉਸ ਵਾਹਿਗੁਰੂ ਦੀ ਇਕ ਇਹ ਵੀ ਸਿਫ਼ਤ ਹੈ ਕਿ ਉਹ ਕਦੇ ਮਰਦਾ ਨਹੀਂ ਅਤੇ ਨਾ ਹੀ ਉਹਦੇ ਪਿਆਰਿਆਂ ਨੂੰ ਕਦੇ ਸੋਗ ਹੁੰਦਾ ਹੈ। ਉਹ ਪ੍ਰਭੂ ਸਭ ਜੀਵਾਂ ਨੂੰ ਬੇਅੰਤ ਪਦਾਰਥ ਦਿੰਦਾ ਹੈ, ਉਸਦਾ ਦਿੱਤਾ ਹੋਇਆ ਭੋਗੁ = ਪਦਾਰਥ ਕਦੇ ਮੁੱਕਦਾ ਨਹੀਂ ਹੈ।

**ਗੁਣੁ ਏਹੋ; ਹੋਰੁ ਨਾਹੀ ਕੋਇ ॥**
**ਨਾ ਕੋ ਹੋਆ; ਨਾ ਕੋ ਹੋਇ ॥੩॥**

ਉਹਦੇ ਵਿਚ ਇਕ ਇਹ ਵੀ ਵਿਸ਼ੇਸ਼ ਗੁਣ ਹੈ ਕਿ ਉਸ ਜਿਹਾ ਹੋਰ ਕੋਈ ਨਹੀਂ, ਉਸ ਜਿਹਾ ਨਾ ਕੋਈ ਪਿੱਛੇ ਹੋਇਆ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਹੋਵੇਗਾ।

ਪ੍ਰਭੂ ਦੇ ਸਨਮੁਖ ਉਚਾਰਦੇ ਹਨ :—

**ਜੇਵਡੁ ਆਪਿ; ਤੇਵਡ ਤੇਰੀ ਦਾਤਿ ॥**
**ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥**

ਜਿੱਡਾ ਵੱਡਾ ਤੂੰ ਦਾਤਾ ਹੈਂ, ਓਨੀ ਹੀ ਵੱਡੀ ਤੇਰੀ ਦਾਤ ਹੈ। ਹੇ ਵਾਹਿਗੁਰੂ ! ਧੰਨ ਹੈਂ ਤੂੰ, ਜਿਸਨੇ ਕੰਮ-ਕਾਜ ਲਈ ਦਿਨ ਬਣਾ ਕੇ ਫਿਰ ਅਰਾਮ ਵਾਸਤੇ ਰਾਤ ਬਣਾ ਦਿੱਤੀ ਹੈ।

**ਖਸਮੁ ਵਿਸਾਰਹਿ; ਤੇ ਕਮਜਾਤਿ ॥**
**ਨਾਨਕ, ਨਾਵੈ ਬਾਝੁ; ਸਨਾਤਿ ॥੪॥੩॥**

ਜਿਹੜੇ ਇਹੋ ਜਿਹੇ ਆਪਣੇ ਮਾਲਕ ਵਾਹਿਗੁਰੂ ਨੂੰ ਭੁਲਾ ਦਿੰਦੇ ਹਨ, ਉਹ **ਕਮਜਾਤਿ** = ਬਹੁਤ ਹੀ ਨੀਂਵੀ ਸ਼੍ਰੇਣੀ ਦੇ ਜੀਵ ਹਨ। ਹਜ਼ੂਰ ਫ਼ੁਰਮਾਉਂਦੇ ਹਨ, ਉਸ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਬਹੁਤ ਹੀ **ਸਨਾਤਿ*** = ਨਖਿੱਧ ਅਤੇ ਕਨਿਸ਼ਟ ਸ਼੍ਰੇਣੀ ਦੇ ਜੀਵ ਹਨ।

## ਰਾਗੁ ਗੂਜਰੀ ਮਹਲਾ ੪ ॥

ਜਿਸ ਵੇਲੇ ਗੁਰੂ ਰਾਮਦਾਸ ਮਹਾਰਾਜ ਜੀ ਦਾ ਅਨੰਦ ਕਾਰਜ ਹੋਇਆ, ਤਾਂ ਗੁਰੂ ਅਮਰਦਾਸ ਮਹਾਰਾਜ ਜੀ ਨੇ ਘਰ ਬੁਲਾ ਕੇ ਗੁਰੂ ਰਾਮਦਾਸ ਮਹਾਰਾਜ ਜੀ ਨੂੰ ਇਹ ਬਚਨ ਆਖਿਆ, "ਸਾਡੀ ਭੱਲੇ ਕੁਲ ਦੀ ਇਹ ਪ੍ਰੰਪਰਾ ਹੈ ਕਿ ਜਦੋਂ ਵੀ ਕੋਈ ਸਾਡਾ ਦਾਮਾਦ ਬਣ ਕੇ ਪਹਿਲੀ ਵਾਰ ਘਰ ਆਉਂਦਾ ਹੈ, ਤਾਂ ਉਹ ਜੋ ਵੀ ਮੂੰਹੋਂ ਮੰਗ ਲਵੇ, ਉਸਨੂੰ ਉਹੀ ਕੁਝ ਮਿਲ ਜਾਂਦਾ ਹੈ, ਇਸ ਲਈ ਇਸ ਵੇਲੇ ਤੁਹਾਡੀ ਕੋਈ ਵੀ ਮੰਗ ਹੈ, ਤਾਂ ਉਹ ਬਿਨਾਂ ਸੰਗ ਸੰਕੋਚ ਤੋਂ ਸਾਡੇ ਪਾਸ ਆਖੋ, ਉਹ ਤੁਹਾਡੀ ਮੁਰਾਦ ਪੂਰੀ ਕੀਤੀ ਜਾਵੇਗੀ, ਤਾਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਨੇ ਗੂਜਰੀ ਰਾਗ ਵਿਚ ਇਹ ਪਵਿੱਤਰ ਸ਼ਬਦ ਉਚਾਰਨ ਕੀਤਾ :—

ਅਰਥ ਰਹਾਉ ਵਾਲੀ ਪੰਗਤੀ ਤੋਂ ਸ਼ੁਰੂ ਹੋਵੇਗਾ :—

ਮੇਰੇ ਮੀਤ ਗੁਰਦੇਵ; ਮੋਕਉ, ਰਾਮ ਨਾਮੁ ਪਰਗਾਸਿ ॥

ਐ ਮੇਰੇ ਦੀਨ ਦੁਨੀਆਂ ਦੇ ਮਿੱਤਰ, **ਗੁਰਦੇਵ** = ਪੂਜਨੀਕ ਸਤਿਗੁਰੂ ਜੀਉ ! ਜੇ ਆਪ ਪ੍ਰਸੰਨ ਹੋ ਤਾਂ ਮੈਨੂੰ ਉਸ ਵਿਆਪਕ ਸਰੂਪ ਪ੍ਰਮੇਸ਼ਰ ਦੇ ਨਾਮ ਦਾ **ਪਰਗਾਸਿ** = ਨੂਰ ਤੇ ਜ਼ਹੂਰ ਪ੍ਰਗਟ ਕਰ ਦਿਉ।

---

* ਬੰਬੇ ਵੱਲ ਇਕ ਏਨੀ ਨੀਵੀਂ ਜਾਤ ਹੈ, ਜਿਸ ਨਾਲ ਚੂੜ੍ਹੇ-ਚਮਿਆਰ ਵੀ ਨਹੀਂ ਵਰਤਦੇ, ਉਸਨੂੰ ਸਨਾਤਿ ਕਹਿੰਦੇ ਹਨ।

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ;
ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

**ਗੁਰਮਤਿ ਨਾਮੁ** = ਗੁਰੂ ਦੇ ਉਪਦੇਸ਼ ਦੁਆਰਾ ਪ੍ਰਾਪਤ ਹੋਇਆ ਦੀਖਿਆ-ਮੰਤਰ ਰੂਪ ਨਾਮ, ਮੇਰੇ ਪ੍ਰਾਣਾਂ ਦਾ **ਸਖਾਈ** = ਸਹਾਇਕ ਹੋ ਜਾਵੇ ਅਤੇ **ਹਰਿ ਕੀਰਤਿ** = ਪ੍ਰਭੂ ਦੀ ਸਿਫ਼ਤ-ਸਲਾਹ, ਸਾਡੀ ਹਰ ਰੋਜ਼ ਦੀ **ਰਹਰਾਸਿ** = ਰਹਿਤ-ਮਰਯਾਦਾ, ਭਾਵ ਜੀਵਨ ਦਾ ਨਿਤਨੇਮ ਬਣ ਜਾਵੇ।

ਹੁਣ ਪਹਿਲੀਆਂ ਪੰਗਤੀਆਂ ਦੇ ਅਰਥ ਲਉ :—

**ਹਰਿ ਕੇ ਜਨ ਸਤਿਗੁਰ ਸਤ ਪੁਰਖਾ;**
**ਬਿਨਉ ਕਰਉ ਗੁਰ ਪਾਸਿ ॥**

ਵਾਹਿਗੁਰੂ ਦੇ **ਜਨ** = ਭਗਤ, ਸਤ ਪੁਰਖ, ਸਤਿਗੁਰੂ ਮਹਾਰਾਜ ਹਨ, ਮੈਂ ਉਸ ਸਤਿਗੁਰੂ ਦੇ ਪਾਸ, ਭਾਵ ਚਰਨਾਂ ਵਿਚ ਬੇਨਤੀ ਕਰਦਾ ਹਾਂ।

**ਹਮ ਕੀਰੇ ਕਿਰਮ ਸਤਿਗੁਰ ਸਰਣਾਈ;**
**ਕਰਿ ਦਇਆ ਨਾਮੁ ਪਰਗਾਸਿ ॥੧॥**

ਹੇ ਸਤਿਗੁਰੂ ਜੀ! ਅਸੀਂ ਆਪ ਜੀ ਦੇ **ਕੀਰੇ** = ਦਾਸਾਂ ਵਿੱਚੋਂ **ਕਿਰਮ** = ਬਹੁਤ ਛੋਟੇ, ਨਾਚੀਜ ਸੇਵਕ ਹਾਂ ਅਤੇ ਆਪ ਜੀ ਦੀ ਸ਼ਰਨ ਪਏ ਹਾਂ, ਆਪ ਸਾਡੇ 'ਤੇ ਤਰਸ ਕਰਕੇ, ਸਾਡੇ ਮਨ ਵਿਚ ਪ੍ਰਭੂ ਦੇ ਨਾਮ ਦਾ ਚਾਨਣ ਪ੍ਰਗਟ ਕਰ ਦਿਉ।

**ਮੇਰੇ ਮੀਤ ਗੁਰਦੇਵ; ਮੋਕਉ, ਰਾਮ ਨਾਮੁ ਪਰਗਾਸਿ ॥**
**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ;**
**ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥**

ਇਨ੍ਹਾਂ ਪੰਗਤੀਆਂ ਦੇ ਅਰਥ ਪਹਿਲਾਂ ਹੋ ਚੁੱਕੇ ਹਨ।

**ਹਰਿ ਜਨ ਕੇ ਵਡਭਾਗ ਵਡੇਰੇ;**
**ਜਿਨ ਹਰਿ ਹਰਿ ਸਰਧਾ, ਹਰਿ ਪਿਆਸ ॥**

ਹੇ ਸਤਿਗੁਰੂ ਜੀ! ਵਾਹਿਗੁਰੂ ਦੇ ਭਗਤਾਂ ਦੇ ਵੱਡਿਆਂ ਤੋਂ ਵੱਡੇ ਭਾਵ ਸਭ ਤੋਂ ਉੱਚੇ ਭਾਗ ਹਨ, ਜਿਨ੍ਹਾਂ ਦੇ ਮਨ ਵਿਚ **ਹਰਿ ਹਰਿ** = ਪ੍ਰਮੇਸ਼ਰ ਦੀ **ਸਰਧਾ** = ਭਾਉ-ਭਗਤੀ ਹੈ ਅਤੇ ਪ੍ਰਭੂ ਦੇ ਨਾਮ ਦੀ **ਪਿਆਸ** = ਤਾਂਘ, ਵਾ:-ਤੜਪ ਹੈ।

**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ;**
**ਮਿਲਿ ਸੰਗਤਿ ਗੁਣ ਪਰਗਾਸਿ ॥੨॥**

ਜਿਨ੍ਹਾਂ ਅੰਦਰ ਨਾਮ ਦੀ ਵਧੇਰੇ ਪਿਆਸ ਜਾਗ ਪਵੇ, ਉਨ੍ਹਾਂ ਨੂੰ ਹੀ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ ਅਤੇ ਨਾਮ ਦਾ ਅੰਮ੍ਰਿਤ-ਰਸ ਉਨ੍ਹਾਂ ਦੇ ਮਨ ਨੂੰ **ਤ੍ਰਿਪਤਾਸਹਿ** = ਸੰਤੁਸ਼ਟ ਕਰਦਾ ਹੈ। ਐਹੋ ਜਿਹੇ ਸਤ-ਪੁਰਸ਼ਾਂ ਦੀ ਸੰਗਤ ਵਿਚ ਮਿਲ ਕੇ ਦੈਵੀ-ਗੁਣ ਪ੍ਰਗਟ ਹੁੰਦੇ ਹਨ।

**ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ;**
**ਤੇ ਭਾਗਹੀਣ ਜਮ ਪਾਸਿ ॥**

ਜਿਨ੍ਹਾਂ ਮਨਮੁਖਾਂ ਨੇ ਅਕਾਲ ਪੁਰਖ ਦੇ ਨਾਮ ਦਾ **ਰਸੁ** = ਸੁਆਦ ਪ੍ਰਾਪਤ ਨਹੀਂ ਕੀਤਾ, ਭਾਵ ਰਸਨਾਂ ਅਤੇ ਮਨ ਦੀ ਭਾਵਨਾ ਨਾਲ, ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ, ਉਹ ਭਾਗਾਂ ਤੋਂ ਸੱਖਣੇ **ਜਮ ਪਾਸਿ** = ਜਮਾਂ ਦੀ ਫਾਹੀ ਵਿਚ ਫਸਦੇ ਹਨ।

**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ;**
**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥**

ਜੋ ਜੀਵ ਸਤਿਗੁਰੂ ਦੀ ਸ਼ਰਨ ਅਤੇ ਸੰਗਤ ਵਿਚ ਨਹੀਂ ਆਏ, ਉਨ੍ਹਾਂ ਦੇ **ਜੀਵੇ** = ਪਿਛਲੇ ਜੀਵਨ ਨੂੰ ਵੀ **ਧ੍ਰਿਗੁ** = ਲੱਖ ਲਾਹਨਤ ਹੈ ਅਤੇ **ਜੀਵਾਸਿ** = ਅਗਲੇ ਜੀਵਨ ਦੀ ਆਸ ਨੂੰ ਵੀ ਲਾਹਨਤ ਹੈ।

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ;**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**

ਜਿਨ੍ਹਾਂ ਪ੍ਰਭੂ ਪਿਆਰਿਆਂ ਨੇ, ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮੱਥੇ 'ਤੇ ਧੁਰ ਦਰਗਾਹੋਂ **ਲਿਖਾਸਿ** = ਚੰਗਾ ਲੇਖ ਲਿਖਿਆ ਗਿਆ ਹੈ।

**ਧਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ;**
**ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥**

ਤਿੰਨੇ ਕਾਲ ਅਤੇ ਮਨ, ਬਾਣੀ, ਸਰੀਰ, ਕਰਕੇ ਸਤਿ-ਪੁਰਸ਼ਾਂ ਦੀ ਸੰਗਤ ਧੰਨ ਹੈ! ਧੰਨ ਹੈ! ਜਿਥੋਂ **ਹਰਿ ਰਾਸੁ** = ਪ੍ਰਭੂ ਦਾ ਨਾਮ ਅਤੇ ਕੀਰਤਨ ਦਾ ਰਸ ਪ੍ਰਾਪਤ ਕੀਤਾ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਐਹੋ ਜਿਹੀ ਸਤਿਸੰਗਤ ਨਾਲ ਮਿਲ ਕੇ, ਪ੍ਰਮੇਸ਼ਰ ਦੇ ਵਿਆਪਕ ਨਾਮ ਦਾ **ਪਰਗਾਸਿ** = ਨੂਰ 'ਤੇ ਜ਼ਹੂਰ ਪ੍ਰਗਟ ਹੁੰਦਾ ਹੈ।

## ਰਾਗੁ ਗੂਜਰੀ ਮਹਲਾ ੫ ॥

**ਉਥਾਨਕਾ** : ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਨੇ ਉਸ ਵੇਲੇ ਉਚਾਰਨ ਕੀਤਾ, ਜਦੋਂ ਆਪ ਹਾਲੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਹੀ ਸਨ। ਪ੍ਰਿਥੀਆ ਈਰਖਾ ਵੱਸ ਲੜਾਈ ਝਗੜੇ ਕਰ ਰਿਹਾ ਸੀ, ਮਸੰਦਾਂ ਨੂੰ ਲਾਲਚ ਦੇ ਕੇ, ਸੰਗਤਾਂ ਦੀ ਭੇਟਾ ਪੂਜਾ ਆਪ ਲੈਣ ਲੱਗ ਪਿਆ। ਜਦੋਂ ਲੰਗਰ ਛਕਣ ਦਾ ਵੇਲਾ ਹੁੰਦਾ ਤਾਂ ਸੰਗਤਾਂ ਨੂੰ ਗੁਰੂ ਕੇ ਲੰਗਰ ਵਿਚ ਭੇਜ ਦਿੰਦਾ। ਸੰਗਤਾਂ ਗੁਰੂ ਕੇ ਲੰਗਰ ਵਿੱਚੋਂ ਰੁੱਖਾ-ਮਿੱਸਾ ਛਕ ਕੇ ਚਲੀਆਂ ਜਾਂਦੀਆਂ।

ਇਕ ਦਿਨ ਭਾਈ ਗੁਰਦਾਸ ਸਾਹਿਬ ਜੀ, ਸੰਗਤਾਂ ਸਮੇਤ ਆਗਰੇ ਤੋਂ ਆਏ, ਲੰਗਰ ਦੀ ਅਰਥ-ਵਿਵਸਥਾ ਖ਼ਸਤਾ ਤੱਕ ਕੇ ਮਾਤਾ ਭਾਨੀ ਜੀ ਨੂੰ ਪੁੱਛਣ ਲੱਗੇ। ਮਾਤਾ ਜੀ ਨੇ ਸਾਰਾ ਕਾਰਨ ਦੱਸਿਆ ਤਾਂ ਭਾਈ ਸਾਹਿਬ ਜੀ ਨੇ ਕਮਰਕੱਸਾ ਕੀਤਾ। ਜਦੋਂ ਵੀ ਸੰਗਤ ਆਉਂਦੀ ਤਾਂ ਕੁਝ ਮੁਖੀ ਸਿੱਖਾਂ ਨੂੰ ਲੈ ਕੇ, ਅੱਗੇ ਜਾ ਮਿਲਦੇ ਅਤੇ ਸੰਗਤਾਂ ਨੂੰ ਅਸਲੀਅਤ ਦੱਸ ਕੇ, ਉਥੋਂ ਹੀ ਭੇਟਾ-ਪੂਜਾ ਲੈ ਕੇ, ਗੁਰੂ-ਘਰ ਵਿਚ ਅਪੜਾਉਣ ਲੱਗੇ। ਏਧਰ ਸਤਿਗੁਰੂ ਮਹਾਰਾਜ ਜੀ ਨੂੰ ਪਤਾ ਲੱਗਾ ਤਾਂ ਭਾਈ ਗੁਰਦਾਸ ਜੀ ਨੂੰ ਇਸ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਿਸ਼ ਕੀਤਾ ਕਿ ਵਾਹਿਗੁਰੂ 'ਤੇ ਭਰੋਸਾ ਰੱਖੋ ਅਤੇ ਹੋਰ ਫ਼ਿਕਰ ਚਿੰਤਾ ਛੱਡ ਦਿਉ :—

## ਕਾਹੇ ਰੇ ਮਨ ਚਿਤਵਹਿ ਉਦਮੁ;
## ਜਾ ਆਹਰਿ ਹਰਿ ਜੀਉ ਪਰਿਆ ॥

ਹੇ ਮਨਾਂ! ਅਥਵਾ:—ਹੇ ਪਿਆਰੇ! **ਕਾਹੇ** = ਕਿਸ ਵਾਸਤੇ ਤੂੰ ਉੱਦਮ ਚਿਤਵ ਰਿਹਾ ਹੈਂ? ਜਦੋਂ ਕਿ ਉਹ ਅਕਾਲ ਪੁਰਖ ਜੀ ਤੇਰੇ ਰੋਜ਼ੀ ਅਤੇ

ਰੋਟੀ ਦੇ ਪ੍ਰਬੰਧ ਵਾਸਤੇ ਆਪ ਉੱਦਮ ਵਿਚ ਪਿਆ ਹੋਇਆ ਹੈ।

**ਸੈਲ ਪਥਰ ਮਹਿ ਜੰਤ ਉਪਾਏ;**
**ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

**ਸੈਲ ਪਥਰ** = ਖ਼ੁਸ਼ਕ ਤੇ ਤਰ ਪੱਥਰ, ਅਥਵਾ :—ਪਹਾੜਾਂ ਅਤੇ ਪੱਥਰਾਂ ਵਿਚ ਤੁਸਾਂ **ਜੰਤ**=ਜੀਵ, ਛੋਟੇ-ਛੋਟੇ ਕੀੜੇ ਪੈਦਾ ਕੀਤੇ ਹਨ, ਉਨ੍ਹਾਂ ਦਾ **ਰਿਜਕੁ** = ਰੁਜਗਾਰ, ਖਾਣ-ਪੀਣ ਦਾ ਸਮਾਨ ਉਨ੍ਹਾਂ ਦੇ ਅੱਗੇ ਬਣਾ ਕੇ ਰੱਖਿਆ ਹੋਇਆ ਹੈ।

ਜਿਵੇਂ ਇਕ ਸਮੇਂ ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਨਹਿਰ ਦੇ ਰਸਤੇ ਧਾਰੀਵਾਲ ਨੂੰ ਜਾ ਰਹੇ ਸਨ। ਰਸਤੇ ਵਿਚ ਨਹਿਰ ਦਾ ਪੁਲ ਬਣ ਰਿਹਾ ਸੀ, ਮਜ਼ਦੂਰ ਪੱਥਰ ਦੀਆਂ ਸਿਲ੍ਹਾਂ ਚੀਰ ਰਹੇ ਸਨ। ਜਦੋਂ ਇਕ ਸਿਲ਼ ਚੀਰੀ, ਉਹਦੇ ਵਿੱਚੋਂ ਇਕ ਕੀੜਾ ਨਿਕਲਿਆ, ਉਸਦੇ ਅਗਲੇ ਪਾਸੇ ਕੁਝ ਖ਼ਾਲੀ ਥਾਂ ਸੀ ਅਤੇ ਉਸਦੇ ਇਕ ਪਾਸੇ ਉਸਦੀ ਖ਼ੁਰਾਕ ਦਾ ਸਟੋਰ ਪਿਆ ਹੋਇਆ ਸੀ। ਇਕ ਮਜ਼ਦੂਰ ਨੇ ਉਸ ਖ਼ੁਰਾਕ ਨੂੰ ਖਾ ਕੇ ਦੇਖਿਆ, ਉਸਦਾ ਸੁਆਦ ਸ਼ੱਕਰ ਵਰਗਾ ਸੀ। ਸਾਰੇ ਵੇਖ ਕੇ ਹੈਰਾਨ ਹੋ ਰਹੇ ਸਨ ਤਾਂ ਮਹਾਂਪੁਰਸ਼ਾਂ ਨੇ ਇਹੀ ਪੰਗਤੀ ਪੜ੍ਹ ਕੇ ਸਭ ਨੂੰ ਸੰਤੁਸ਼ਟ ਕੀਤਾ ਸੀ ਕਿ ਇਹ ਗੱਲ ਕੋਈ ਅਨਹੋਣੀ ਨਹੀਂ ਬਲਕਿ ਕੁਦਰਤ ਦੇ ਨੇਮਾਂ ਅਧੀਨ ਹੀ ਹੈ। ਇਹ ਕੀੜਾ ਸ਼ੱਕਰ ਖੋਰ ਜੀਵ ਹੈ, ਜਿਸਦੀ ਖ਼ੁਰਾਕ ਪ੍ਰਭੂ ਨੇ ਪੱਥਰ ਵਿਚ ਹੀ ਪੈਦਾ ਕਰਕੇ ਰੱਖ ਦਿੱਤੀ ਹੈ।

ਜਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਅਜੇ ਭਾਈ ਗੁਰਦਾਸ ਜੀ ਨੂੰ ਉਪਦੇਸ਼ ਦੇ ਹੀ ਰਹੇ ਸਨ ਕਿ ਸ੍ਰੀਨਗਰ (ਕਸ਼ਮੀਰ) ਤੋਂ ਸੰਗਤਾਂ ਸਮੇਤ ਇਕ ਹੋਰ ਮਹਾਨ ਗੁਰਸਿੱਖ, ਭਾਈ ਮਾਧੋ ਦਾਸ ਜੀ ਗੁਰੂ ਕੇ ਦਰਸ਼ਨਾਂ ਲਈ ਹਜ਼ੂਰੀ ਵਿਚ ਆ ਪਹੁੰਚੇ। ਤਾਂ ਇਹ ਦੋ ਪੰਗਤੀਆਂ ਉਨ੍ਹਾਂ ਪ੍ਰਥਾਏ ਉਚਾਰਨ ਕੀਤੀਆਂ :—

**ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸੁ ਤਰਿਆ ॥**

ਐ ਮੇਰੇ ਪਿਆਰੇ ਮਾਧੋ ਦਾਸ ਜੀ! ਤੁਸੀਂ ਮਹਾਨ ਹੋ, ਜੋ ਤੁਹਾਡੀ

ਸਤਿਸੰਗਤ ਵਿਚ ਆ ਕੇ ਮਿਲ ਗਿਆ, ਉਹ ਭਵਸਾਗਰ ਤੋਂ ਪਾਰ ਹੋ ਗਿਆ ਹੈ।

## ਗੁਰਪਰਸਾਦਿ ਪਰਮ ਪਦੁ ਪਾਇਆ,
## ਸੂਕੇ ਕਾਸਟ ਹਰਿਆ ॥੧॥ਰਹਾਉ॥

ਤੁਸਾਂ ਗੁਰੂ ਦੀ ਕਿਰਪਾ ਨਾਲ **ਪਰਮ ਪਦੁ** = ਵੱਡੇ ਮੁਰਾਤਬੇ = ਤੁਰੀਆ ਪਦ, ਅਥਵਾ :—ਬ੍ਰਹਮ ਗਿਆਨ ਅਵਸਥਾ ਨੂੰ ਪ੍ਰਾਪਤ ਕੀਤਾ ਹੈ। ਤੁਹਾਡੀ ਸ਼ਕਤੀ-ਭਗਤੀ ਦਾ ਸਦਕਾ **ਸੂਕੇ ਕਾਸਟ** = ਸੁਕੇ ਕਾਠ ਵੀ ਹਰੇ ਭਰੇ ਹੋ ਗਏ।

ਇਕ ਸ਼ਾਹੂਕਾਰ ਦਾ ਲੜਕਾ ਮਾਧੋ ਦਾਸ ਜੀ ਦਾ ਸਤਸੰਗੀ ਸੀ, ਉਹ ਰਾਤ ਨੂੰ ਵਾਪਸ ਘਰ ਜਾਂਦਾ ਹੋਇਆ ਚੋਰ ਦੇ ਭੁਲੇਖੇ ਪਕੜਿਆ ਗਿਆ। ਜਦੋਂ ਪੁੱਛ-ਗਿਛ ਕੀਤੀ ਤਾਂ ਇਸਨੇ ਆਪਣੇ ਪਿਤਾ ਦਾ ਨਾਂ ਦੱਸਿਆ, ਜਦੋਂ ਉਸ ਸ਼ਾਹੂਕਾਰ ਪਾਸੋਂ ਪੁੱਛਿਆ ਉਸਨੇ ਇਨਕਾਰ ਕਰ ਦਿੱਤਾ ਕਿ ਇਹ ਲੜਕਾ ਮੇਰਾ ਪੁੱਤਰ ਨਹੀਂ ਹੈ। ਫਿਰ ਇਸ ਲੜਕੇ ਨੂੰ ਪੁੱਛਿਆ ਕਿ ਹੁਣ ਕੋਈ ਹੋਰ ਦੱਸ ! ਇਸ ਗਲੀ ਮੁਹੱਲੇ ਵਿਚ ਕਿਸ ਪਾਸ ਤੇਰੀ ਤਸਦੀਕ ਕੀਤੀ ਜਾਵੇ ? ਤਾਂ ਇਸਨੇ ਮਾਧੋ ਦਾਸ ਜੀ ਦਾ ਨਾਮ ਲਿਆ। ਉਸੇ ਸਮੇਂ ਉਹਨਾਂ ਨੇ ਮਾਧੋ ਦਾਸ ਜੀ ਪਾਸੋਂ ਪੁੱਛਿਆ, "ਤੁਸੀਂ ਦੱਸੋ ਇਹ ਕੌਣ ਹੈ ? ਇਹਦੇ 'ਤੇ ਚੋਰੀ ਦਾ ਇਲਜ਼ਾਮ ਲੱਗਦਾ ਹੈ।" ਤਾਂ ਅੱਗੋਂ ਮਾਧੋ ਦਾਸ ਜੀ ਨੇ ਸੁਤੇ ਸਿਧ ਹੀ ਇਹ ਕਹਿ ਦਿੱਤਾ, "ਭਾਈ ! ਸਾਨੂੰ ਕੀ ਪਤਾ ਹੈ, ਕੌਣ ਚੋਰ ਹੈ ਅਤੇ ਕੌਣ ਸਾਧ ਹੈ ? ਇਹ ਤਾਂ ਤੁਸੀਂ ਆਪ ਹੀ ਤਸੱਲੀ ਕਰੋ।" ਜਦੋਂ ਦੋਹਾਂ ਪਾਸਿਆਂ ਤੋਂ ਜੁਆਬ ਮਿਲ ਗਿਆ ਤਾਂ ਲੜਕੇ 'ਤੇ ਚੋਰੀ ਦਾ ਦੋਸ਼ ਲਾ ਕੇ ਸੂਲੀ ਚੜ੍ਹਾਉਣ ਦਾ ਹੁਕਮ ਦੇ ਦਿੱਤਾ।

ਇਹ ਲੜਕਾ ਬੇ-ਕਸੂਰ ਅਤੇ ਸਿਦਕ-ਭਰੋਸੇ ਵਾਲਾ ਸੀ। ਸੂਲੀ 'ਤੇ ਚੜ੍ਹਨ ਤੋਂ ਪਹਿਲਾਂ ਇਹਨੇ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ ਅਤੇ ਹੱਸ ਕੇ ਸੂਲੀ 'ਤੇ ਚੜ੍ਹ ਗਿਆ। ਜਦੋਂ ਕਾਠ ਦੀ ਸੂਲੀ 'ਤੇ ਚੜ੍ਹਿਆ ਤਾਂ ਉਸ ਵੇਲੇ ਉਹ ਸੂਲੀ ਨਰਮ ਹੋ ਕੇ ਫੁੱਲਾਂ ਦੀ ਸੇਜ ਬਣ ਗਈ। ਇਹਦੇ ਸਰੀਰ 'ਤੇ ਉਸ ਕਾਠ ਦੀ ਸੂਲੀ ਦਾ ਕੋਈ ਅਸਰ ਨਾ ਹੋ ਸਕਿਆ, ਦੇਖਣ

ਵਾਲੇ ਸਾਰੇ ਹੈਰਾਨ ਰਹਿ ਗਏ। ਜਦੋਂ ਇਸਨੂੰ ਸੂਲੀ ਤੋਂ ਹੇਠਾਂ ਲਾਹ ਕੇ ਦੁਬਾਰਾ ਇਸ ਕੇਸ ਦੀ ਛਾਣਬੀਣ ਕੀਤੀ, ਤਾਂ ਲੜਕੇ ਨੂੰ ਨਿਰਦੋਸ਼ ਜਾਣ ਕੇ ਬਰੀ ਕਰ ਦਿੱਤਾ।

ਇਹ ਮਾਧੋ ਦਾਸ ਜੀ ਨਾਲ ਦਰਸ਼ਨ ਕਰਨ ਵਾਸਤੇ ਗੁਰੂ ਮਹਾਰਾਜ ਦੇ ਪਾਸ ਆਇਆ, ਤਾਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਰਹਾਉ ਦੀਆਂ ਪੰਗਤੀਆਂ ਵਿਚ ਇਸ ਦੈਵੀ-ਚਮਤਕਾਰ ਦਾ ਜ਼ਿਕਰ ਕਰਕੇ ਨਾਲ ਹੀ ਮਾਧੋ ਦਾਸ ਜੀ ਦਾ ਸਤਿਕਾਰ ਕੀਤਾ।

ਸਿਧਾਂਤਕ ਪੱਖ ਤੋਂ ਸੰਪ੍ਰਦਾਇ ਅੰਦਰ ਇਹ ਵੀ ਅਰਥ ਮਹਾਂਪੁਰਸ਼ ਲਾਉਂਦੇ ਹਨ :—

ਹੇ ਮਾਇਆ ਦੇ ਪਤੀ ਅਕਾਲ ਪੁਰਖ ਜੀ! ਜੋ ਆਪ ਜੀ ਦੇ ਪਿਆਰੇ ਮਹਾਂਪੁਰਸ਼ਾਂ ਦੀ ਸਤਸੰਗਤਿ ਵਿਚ ਮਿਲ ਗਿਆ, ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਗਿਆ। ਕਿਉਂਕਿ ਉਨ੍ਹਾਂ ਮਹਾਂਪੁਰਸ਼ਾਂ ਨੇ ਗੁਰੂ ਦੀ ਕਿਰਪਾ ਨਾਲ **ਪਰਮ ਪਦੁ** = ਕੈਵਲ ਮੁਕਤੀ ਨੂੰ ਪ੍ਰਾਪਤੀ ਕਰ ਲਿਆ, ਜਿਨ੍ਹਾਂ ਦੀ ਸੰਗਤਿ ਕਰਕੇ **ਸੂਕੇ ਕਾਸਟ** = ਲੱਕੜ ਵਾਂਗ ਖ਼ੁਸ਼ਕ ਅਤੇ ਨਿਸ਼ਰਧਕ ਜੀਵ ਵੀ ਸ਼ੁਭ ਗੁਣ ਅਤੇ ਪ੍ਰੇਮਾ-ਭਗਤੀ ਨਾਲ ਹਰੇ-ਭਰੇ ਹੋ ਗਏ।

ਪਿਛਲੇ ਪ੍ਰਕਰਨ ਅਨੁਸਾਰ ਮਨ ਨੂੰ ਵਾਹਿਗੁਰੂ 'ਤੇ ਭਰੋਸਾ ਰੱਖਣ ਵਾਸਤੇ ਉਪਦੇਸ਼ ਦਿੰਦੇ ਹਨ :—

**ਜਨਨਿ ਪਿਤਾ ਲੋਕ ਸੁਤ ਬਨਿਤਾ;**
**ਕੋਇ ਨ ਕਿਸਕੀ ਧਰਿਆ॥**

**ਜਨਨਿ** = ਮਾਤਾ, ਪਿਤਾ, **ਲੋਕ** = ਹੋਰ ਸਬੰਧੀ, ਪਿਆਰੇ ਮਿੱਤਰ, **ਸੁਤ** = ਪੁੱਤਰ, ਅਤੇ **ਬਨਿਤਾ** = ਇਸਤ੍ਰੀ, ਇਨ੍ਹਾਂ ਵਿੱਚੋਂ ਕੋਈ ਵੀ ਕਿਸੇ ਦੀ **ਧਰਿਆ** = ਧਿਰ (ਟੇਕ, ਆਸਰਾ) ਨਹੀਂ ਹੈ।

ਭਾਵ ਅਸੀਂ ਇਨ੍ਹਾਂ 'ਤੇ ਆਸ, ਅਥਵਾ:—ਭਰੋਸਾ ਰੱਖਦੇ ਹਾਂ, ਪਰ ਸਤਿਗੁਰੂ ਜੀ ਇਹ ਭਰਮ ਦੂਰ ਕਰਦੇ ਹਨ :—

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ;**
**ਕਾਹੇ ਮਨ ਭਉ ਕਰਿਆ ॥੨॥**

ਐ ਮਨਾਂ! ਤੂੰ ਅਕਾਲ ਪੁਰਖ 'ਤੇ ਭਰੋਸਾ ਰੱਖ, ਉਹ ਸਭ ਨੂੰ ਸਿਰ-ਬ-ਸਿਰ ਰਿਜਕ **ਸੰਬਾਹੇ** = ਅਪੜਾ ਰਿਹਾ ਹੈ। ਫਿਰ ਜਦੋਂ ਅਕਾਲ ਪੁਰਖ ਤੇਰਾ ਬੰਦੋਬਸਤ ਕਰ ਰਿਹਾ ਹੈ, ਫਿਰ ਕਾਹਦੇ ਵਾਸਤੇ ਤੂੰ ਮਨ ਵਿਚ ਭੈ ਧਾਰਨ ਕਰ ਰਿਹਾ ਹੈਂ ਕਿ ਮੈਂ ਭੁੱਖਾ ਮਰ ਜਾਵਾਂਗਾ! ਮੈਨੂੰ ਰੋਜੀ ਕੌਣ ਦੇਵੇਗਾ! ਇਹ ਡਰ ਛੱਡ ਕੇ ਵਾਹਿਗੁਰੂ 'ਤੇ ਭਰੋਸਾ ਰੱਖ।

ਹੋਰ ਵੇਖ! ਉਹ ਵਾਹਿਗੁਰੂ ਕਿੰਨਾ ਸਮਰੱਥ ਹੈ ਅਤੇ ਕਿਵੇਂ ਪਾਲਣਾ ਕਰਦਾ ਹੈ:—

**ਊਡੇ ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ ॥**

**ਊਡੇ ਊਡਿ** = ਕੂੰਜ ਇਕ ਅਜਿਹਾ ਮਦੀਨ ਪੰਛੀ ਹੈ, ਜੋ ਸਰਦੀ ਦੇ ਮੌਸਮ ਵਿਚ ਪਹਾੜਾਂ ਵਿਚ ਅੰਡੇ ਦੇ ਕੇ, ਉਨ੍ਹਾਂ ਨੂੰ ਮੈਦਾਨੀ ਇਲਾਕੇ ਵਿਖੇ ਛੱਡ ਕੇ ਆ ਜਾਂਦਾ ਹੈ, ਆਪਣੇ ਬੱਚਿਆਂ ਤੋਂ ਸੈਂਕੜੇ ਕੋਹਾਂ ਦੂਰ ਹੋ ਜਾਂਦਾ ਹੈ, ਉਸਦੇ ਬੱਚੇ ਪਿਛੇ **ਛਰਿਆ** = ਛੱਡੇ ਹੋਏ ਰਹਿ ਜਾਂਦੇ ਹਨ।

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ;**
**ਮਨ ਮਹਿ ਸਿਮਰਨੁ ਕਰਿਆ ॥੩॥**

ਉਨ੍ਹਾਂ ਬੱਚਿਆਂ ਨੂੰ ਕੌਣ **ਖਲਾਵੈ** = ਖ਼ੁਰਾਕ ਖੁਵਾਉਂਦਾ ਹੈ! ਅਤੇ ਕੌਣ **ਚੁਗਾਵੈ** = ਚੋਗਾ ਚੁਗਾਂਦਾ ਹੈ? ਭਾਵ ਅਜਿਹਾ ਕੁਝ ਵੀ ਨਹੀਂ ਹੁੰਦਾ, ਬੱਸ! ਉਹ ਕੂੰਜ ਆਪਣੇ ਮਨ ਵਿਚ ਹੀ ਉਨ੍ਹਾਂ ਬੱਚਿਆਂ ਦਾ ਸਿਮਰਨ ਕਰਦੀ ਹੈ, ਉਹਦੀ ਯਾਦ ਸ਼ਕਤੀ ਦਾ ਸਦਕਾ ਉਨ੍ਹਾਂ ਬੱਚਿਆਂ ਦੀ ਪਰਵਰਿਸ਼ ਹੁੰਦੀ ਰਹਿੰਦੀ ਹੈ।

**ਸਭਿ ਨਿਧਾਨ ਦਸ ਅਸਟ ਸਿਧਾਨ;**
**ਠਾਕੁਰ ਕਰ ਤਲ ਧਰਿਆ ॥**

ਉਹ ਵਾਹਿਗੁਰੂ ਆਪਣੇ ਪਿਆਰਿਆਂ ਨਾਲ ਏਨਾ ਪਿਆਰ ਕਰਦਾ

ਹੈ ਕਿ ਉਨ੍ਹਾਂ ਤੋਂ ਕੁਝ ਵੀ ਲੁਕਾ ਕੇ ਨਹੀਂ ਰਖਦਾ। ਸਭ ਖ਼ਜ਼ਾਨੇ ਅਤੇ **ਦਸ ਅਸਟ** = ਅਠਾਰਾਂ ਸਿੱਧੀਆਂ ਆਪਣੇ ਹੱਥ ਦੀ **ਤਲ** = ਤਲੀ 'ਤੇ ਕੱਢ ਕੇ ਰਖਦਾ ਹੈ ਕਿ ਦੇਣ ਵਿਚ ਦੇਰੀ ਨਾ ਹੋਵੇ, ਜਦੋਂ ਵੀ ਕੋਈ ਆਵੇ ਨੌਂ ਨਿਧੀਆਂ, ਅਠਾਰਾਂ ਸਿੱਧੀਆਂ ਲੈ ਜਾਵੇ।

## ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ; ਤੇਰਾ ਅੰਤੁ ਨ ਪਾਰਾਵਰਿਆ ॥੪॥੫॥

ਦਾਸਾ ਭਾਵ ਧਾਰ ਕੇ ਹਜ਼ੂਰ ਫ਼ੁਰਮਾਉਂਦੇ ਹਨ, ਹੇ ਵਾਹਿਗੁਰੂ! ਮੈਂ ਆਪ ਜੀ ਤੋਂ ਮਨ, ਬਾਣੀ, ਸਰੀਰ ਕਰਕੇ ਅਤੇ ਤਿੰਨੇ ਹੀ ਕਾਲਾਂ ਵਿਚ ਬਲਿਹਾਰ ਜਾਂਦਾ ਹਾਂ, ਤੂੰ ਏਡਾ ਵੱਡਾ ਦਾਤਾ ਹੈਂ ਕਿ ਤੇਰੇ ਖ਼ਜ਼ਾਨਿਆਂ ਦਾ ਕੋਈ ਅੰਤ ਪਾਰਾਵਾਰ ਹੀ ਨਹੀਂ ਹੈ, ਭਾਵ ਬੇਅੰਤ ਹਨ।

**ਉਥਾਨਕਾ** : ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦੇ ਚਰਨਾਂ ਵਿਚ ਗੁਰਸਿੱਖਾਂ ਨੇ ਬੇਨਤੀ ਕੀਤੀ, "ਹੇ ਗੁਰੂ ਮਹਾਰਾਜ ਜੀਉ! ਜਿਵੇਂ ਗੁਰੂ ਨਾਨਕ ਸਾਹਿਬ ਜੀ ਨੇ ਰਹਰਾਸਿ ਸਾਹਿਬ ਦੇ ਅਰੰਭ ਵਿਚ 'ਸੋ ਦਰੁ' ਬਾਣੀ ਉਚਾਰਨ ਕੀਤੀ ਹੈ, ਜਿਸ ਵਿਚ ਉਸ ਪ੍ਰਭੂ ਦੇ ਦਰ-ਘਰ ਦਾ ਜ਼ਿਕਰ ਕੀਤਾ ਹੈ। ਇਸੇ ਤਰ੍ਹਾਂ ਆਪ ਵੀ ਕੋਈ ਅਜਿਹੀ ਬਾਣੀ ਉਚਾਰਨ ਕਰੋ, ਜਿਸ ਰਾਹੀਂ ਉਸ ਦਰ-ਘਰ ਦੇ ਮਾਲਕ ਅਕਾਲ ਪੁਰਖ ਵਾਹਿਗੁਰੂ ਦਾ ਸਾਨੂੰ ਪਤਾ ਲੱਗ ਸਕੇ ਤਾਂ ਗੁਰੂ ਮਹਾਰਾਜ ਨੇ ਇਹ ਬਾਣੀ ਉਚਾਰਨ ਕੀਤੀ :—

## ਰਾਗੁ ਆਸਾ ਮਹਲਾ ੪ ਸੋ ਪੁਰਖੁ

ਆਸਾ ਰਾਗ ਵਿਚ ਚੌਥੇ ਪਾਤਿਸ਼ਾਹ 'ਸੋ ਪੁਰਖੁ' ਸਿਰਲੇਖ ਵਾਲੀ ਬਾਣੀ ਉਚਾਰਨ ਕਰਦੇ ਹਨ। ਜਿਸ ਵਿਚ **ਸੋ ਪੁਰਖੁ** = ਉਸ ਅਕਾਲ ਪੁਰਖ ਵਾਹਿਗੁਰੂ ਪ੍ਰਮੇਸ਼ਰ ਦੇ ਸਰੂਪ ਦਾ ਨਿਰਣਾ ਕੀਤਾ ਹੈ। ਅਰੰਭ ਵਿਚ ਮੰਗਲਾਚਰਨ ਕਰਦੇ ਹਨ :—

## ੧ੴ ਸਤਿਗੁਰ ਪ੍ਰਸਾਦਿ ॥

ਉਹ ਵਾਹਿਗੁਰੂ ੧ = ਅਦ੍ਵੈਤ ਸਰੂਪ ਹੈ, ੴ = ਸਾਰਿਆਂ ਦਾ ਪ੍ਰਕਾਸ਼ਕ

ਹੈ, **ਸਤਿ** = ਨਾਸ਼ ਤੋਂ ਰਹਿਤ ਹੈ ਅਤੇ **ਗੁਰ ਪ੍ਰਸਾਦਿ** = ਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

**ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ;**
**ਹਰਿ ਅਗਮਾ ਅਗਮ ਅਪਾਰਾ ॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ **ਪੁਰਖੁ** = ਅਕਾਲ ਪੁਰਖ ਪਹਿਲਾਂ ਵੀ **ਨਿਰੰਜਨੁ** = ਸੁਧ ਸਰੂਪ ਸੀ ਅਤੇ ਉਹੀ **ਹਰਿ ਪੁਰਖੁ** = ਕਰਤਾ ਪੁਰਖ ਵਾਹਿਗੁਰੂ ਹਮੇਸ਼ਾਂ **ਨਿਰੰਜਨੁ** = ਸੁਧ ਸਰੂਪ ਰਹਿਣ ਵਾਲਾ ਹੈ। ਉਹ **ਹਰਿ** = ਅਕਾਲ ਪੁਰਖ **ਅਗਮਾ ਅਗਮ** = ਅਗਮ ਤੋਂ ਅਗਮ, ਮਨ ਬਾਣੀ ਤੋਂ ਪਰੇ ਹੈ ਅਤੇ **ਅਪਾਰਾ** = ਪਾਰਾਵਾਰ ਤੋਂ ਰਹਿਤ ਹੈ।

ਹੁਣ ਉਸ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਕਹਿੰਦੇ ਹਨ :—

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ;**
**ਹਰਿ ਸਚੇ ਸਿਰਜਣਹਾਰਾ ॥**

ਹੇ ਸੱਚੇ ਸਿਰਜਨਹਾਰ ਵਾਹਿਗੁਰੂ ! ਸਾਰੇ ਜੀਵ ਪਹਿਲਾਂ ਵੀ ਤੈਨੂੰ ਧਿਆਉਂਦੇ ਸਨ ਅਤੇ ਹੁਣ ਵੀ ਵਰਤਮਾਨ ਕਾਲ ਅੰਦਰ ਸਾਰੇ **ਤੁਧੁ ਜੀ** = ਆਪ ਜੀ ਨੂੰ ਹੀ ਧਿਆਉਂਦੇ ਹਨ।

**ਸਭਿ ਜੀਅ ਤੁਮਾਰੇ ਜੀ; ਤੂੰ ਜੀਆ ਕਾ ਦਾਤਾਰਾ ॥**

ਹੇ ਵਾਹਿਗੁਰੂ ਜੀ ! ਸਾਰੇ ਹੀ ਜੀਵ ਤੇਰੇ ਹਨ ਅਤੇ ਤੂੰ ਸਭ ਜੀਆਂ ਦਾ ਦਾਤਾ ਹੈਂ। ਭਾਵ ਕਰਤਾ ਪੁਰਖ ਅਤੇ ਰਿਜਕ ਦਾਤਾ ਹੈਂ।

ਅੱਗੇ ਸੰਤਾਂ ਨੂੰ ਸੰਬੋਧਨ ਕਰਦੇ ਹਨ :—

**ਹਰਿ ਧਿਆਵਹੁ ਸੰਤਹੁ ਜੀ; ਸਭਿ ਦੂਖ ਵਿਸਾਰਣਹਾਰਾ ॥**

ਐ ਪ੍ਰਭੂ ਦੇ ਪਿਆਰੇ ਸੰਤ ਜੀਓ ! ਤੁਸੀਂ ਵੀ ਉਸ ਅਕਾਲ ਪੁਰਖ ਨੂੰ ਧਿਆਓ, ਜਿਸਨੂੰ ਸਾਰੇ ਹੀ ਜੀਵ ਅਗਿਆਤ ਰੂਪ ਵਿਚ ਧਿਆਉਂਦੇ ਹਨ। ਉਹ ਵਾਹਿਗੁਰੂ ਸਾਡੇ ਸਾਰੇ ਦੁਖ **ਵਿਸਾਰਣਹਾਰਾ** = ਨਾਸ ਕਰਨ ਵਾਲਾ ਹੈ।

**ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ;**
**ਕਿਆ ਨਾਨਕ ਜੰਤ ਵਿਚਾਰਾ ॥੧॥**

ਉਹ ਵਾਹਿਗੁਰੂ ਆਪੇ **ਠਾਕੁਰੁ** = ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਅਤੇ ਆਪੇ ਹੀ **ਸੇਵਕੁ** = ਸੇਵਾਦਾਰ ਹੈ। **ਜੀ** = ਸਤਿਕਾਰ ਦਾ ਬੋਧਕ ਹੈ, ਨਿਮਰਤਾ ਨਾਲ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ **ਜੰਤ** = ਜੀਵ ਵਿਚਾਰਾ ਕੀ ਹੈ ? ਭਾਵ ਕਾਸੇ ਜੋਗਾ ਨਹੀਂ।

**ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ;**
**ਹਰਿ ਏਕੋ ਪੁਰਖੁ ਸਮਾਣਾ ॥**

ਹੇ ਵਾਹਿਗੁਰੂ ਜੀ ! ਤੂੰ **ਨਿਰੰਤਰਿ** = ਬਿਨਾਂ ਕਿਸੇ ਭੇਦ-ਭਾਵ ਤੋਂ ਸਭ ਘਟਾਂ ਅੰਦਰ ਵੱਸ ਰਿਹਾ ਹੈਂ। ਤੂੰ ਸਭ ਜੀਵਾਂ ਨੂੰ ਹਰੇ-ਭਰੇ ਕਰਨ ਵਾਲਾ ਹੈਂ, **ਏਕੋ** = ਅਦ੍ਵੈਤ ਸਰੂਪ **ਪੁਰਖੁ** = ਵਿਆਪਕ ਸਰੂਪ ਹੈਂ, ਅਤੇ ਤੂੰ ਹੀ ਸਾਰਿਆਂ ਵਿਚ **ਸਮਾਣਾ** = ਲੀਨ ਹੋ ਰਿਹਾ ਹੈਂ।

**ਇਕਿ ਦਾਤੇ ਇਕਿ ਭੇਖਾਰੀ ਜੀ;**
**ਸਭਿ ਤੇਰੇ ਚੋਜ ਵਿਡਾਣਾ ॥**

ਹੇ ਵਾਹਿਗੁਰੂ ਜੀ ! ਇਕ ਪਾਸੇ ਦਾਤੇ ਲੋਕ ਦਾਨ ਕਰ ਰਹੇ ਹਨ ਅਤੇ ਇਕ ਪਾਸੇ ਭਿਖਾਰੀ ਲੋਕ ਦਾਨ ਲੈ ਰਹੇ ਹਨ। ਇਹ ਸਾਰੇ ਤੇਰੇ ਹੀ **ਵਿਡਾਣਾ** = ਅਸਚਰਜ ਕੌਤਕ ਹਨ।

**ਤੂੰ ਆਪੇ ਦਾਤਾ ਆਪੇ ਭੁਗਤਾ ਜੀ;**
**ਹਉ ਤੁਧੁ ਬਿਨੁ ਅਵਰੁ ਨ ਜਾਣਾ ॥**

ਹੇ ਵਾਹਿਗੁਰੂ ਜੀ ! ਤੂੰ ਆਪੇ ਹਰ ਵਸਤੂ ਦਾ ਦਾਤਾ ਹੈਂ ਅਤੇ ਆਪੇ ਹੀ ਲੈ ਕੇ **ਭੁਗਤਾ** = ਛਕਣ ਵਾਲਾ ਹੈਂ, ਮੈਂ ਆਪ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਕੁਝ ਵੀ ਨਹੀਂ ਜਾਣਦਾ।

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ;**
**ਤੇਰੇ ਕਿਆ ਗੁਣ ਆਖਿ ਵਖਾਣਾ ॥**

ਹੇ ਵਾਹਿਗੁਰੂ ਜੀ! ਤੂੰ ਪਿੱਛੇ ਵੀ ਬੇਅੰਤ ਸੀ, ਹੁਣ ਵੀ ਬੇਅੰਤ ਹੈਂ, ਤੇਰੇ ਗੁਣ ਵੀ ਬੇਅੰਤ ਹਨ, ਮੈਂ ਤੇਰੇ ਕਿਹੜੇ-ਕਿਹੜੇ ਗੁਣ ਆਖ ਕੇ ਬਿਆਨ ਕਰਾਂ।

**ਜੋ ਸੇਵਹਿ ਜੋ ਸੇਵਹਿ ਤੁਧੁ ਜੀ;**
**ਜਨੁ ਨਾਨਕੁ ਤਿਨ ਕੁਰਬਾਣਾ॥੨॥**

ਹੇ ਸਮਰੱਥ ਪ੍ਰਭੂ ਜੀ! ਜੋ ਮਨ ਕਰਕੇ ਅਤੇ ਬਾਣੀ ਕਰਕੇ ਆਪ ਜੀ ਦਾ ਸੇਵਨ ਕਰਦੇ ਹਨ, ਇਹ ਦਾਸ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ।

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ;**
**ਸੇ ਜਨ ਜੁਗ ਮਹਿ ਸੁਖਵਾਸੀ॥**

ਹੇ ਅਕਾਲ ਪੁਰਖ ਜੀ! ਜੋ ਵੀ ਆਪ ਜੀ ਨੂੰ ਮਨ ਕਰਕੇ ਅਤੇ ਬਾਣੀ ਕਰਕੇ ਧਿਆਉਂਦੇ ਹਨ, ਉਹ ਮਹਾਂਪੁਰਸ਼ ਇਸ **ਜੁਗ** = ਸੰਸਾਰ, ਅਥਵਾ :—ਜਮਾਨੇ ਵਿਚ ਸੁਖੀ ਵੱਸਦੇ ਹਨ।

**ਸੇ ਮੁਕਤੁ ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀ;**
**ਤਿਨ ਤੂਟੀ ਜਮ ਕੀ ਫਾਸੀ॥**

ਅਨ ਪੁਰਖ ਵਿਚ ਉਚਾਰਨ ਕਰਦੇ ਹਨ, ਹੇ ਪਿਆਰੇ ਜੀ! ਜਿਨ੍ਹਾਂ ਨੇ ਉਸ ਅਕਾਲ ਪੁਰਖ ਨੂੰ ਧਿਆਇਆ ਹੈ, ਉਹ ਪਹਿਲਾਂ ਵੀ ਮੁਕਤ ਹੋਏ ਹਨ, ਅਤੇ ਹੁਣ ਵੀ ਮੁਕਤ ਹੋ ਰਹੇ ਹਨ, ਉਨ੍ਹਾਂ ਦੀ ਫਾਹੀ ਟੁੱਟ ਗਈ ਹੈ।

**ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ;**
**ਤਿਨ ਕਾ ਭਉ ਸਭੁ ਗਵਾਸੀ॥**

ਹੇ ਪਿਆਰੇ ਜੀ! ਜਿਨ੍ਹਾਂ ਨੇ **ਨਿਰਭਉ** = ਇਸ ਦੁਨੀਆਂ ਦੇ ਭੈ ਤੋਂ ਰਹਿਤ ਅਤੇ ਫਿਰ **ਨਿਰਭਉ** = ਪ੍ਰਲੋਕ ਦੇ ਭੈ ਤੋਂ ਵੀ ਰਹਿਤ ਅਕਾਲ ਪੁਰਖ ਨੂੰ ਚੇਤੇ ਕੀਤਾ ਹੈ, ਉਨ੍ਹਾਂ ਦਾ ਸਾਰਾ ਭੈ ਉਸ ਪ੍ਰਭੂ ਨੇ ਨਾਸ ਕਰ ਦਿੱਤਾ ਹੈ।

**ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ;**
**ਤੇ ਹਰਿ ਹਰਿ ਰੂਪਿ ਸਮਾਸੀ॥**

ਹੇ ਪਿਆਰੇ ਜੀ! ਜਿਨ੍ਹਾਂ ਨੇ ਮਨ ਕਰਕੇ ਅਤੇ ਬਾਣੀ ਕਰਕੇ ਉਸ ਮੇਰੇ ਅਕਾਲ ਪੁਰਖ ਨੂੰ ਸੇਵਨਾ ਕੀਤਾ ਹੈ, ਉਹ ਮਹਾਂਪੁਰਸ਼ ਉਸ ਅਕਾਲ ਪੁਰਖ ਦੇ ਸਰੂਪ ਵਿਚ **ਸਮਾਸੀ** = ਸਮਾ ਗਏ ਹਨ।

**ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ;**
**ਜਨੁ ਨਾਨਕੁ ਤਿਨ ਬਲਿ ਜਾਸੀ॥੩॥**

ਹੇ ਪਿਆਰੇ ਜੀ! ਜਿਨ੍ਹਾਂ ਨੇ ਉਸ ਪ੍ਰਭੂ ਨੂੰ ਚੇਤੇ ਕੀਤਾ ਹੈ, ਉਹ ਮਨ ਕਰਕੇ ਅਤੇ ਬਾਣੀ ਕਰਕੇ ਧੰਨਤਾ ਜੋਗ ਹਨ, ਅਸੀਂ ਦਾਸ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ।

ਅੱਗੇ ਮੱਧਮ ਪੁਰਖ ਵਿਚ ਪ੍ਰਭੂ ਨੂੰ ਸੰਬੋਧਨ ਕਰਦੇ ਹਨ:—

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ;**
**ਭਰੇ ਬਿਅੰਤ ਬੇਅੰਤਾ॥**

ਹੇ ਵਾਹਿਗੁਰੂ ਜੀ! ਤੇਰੀ ਭਗਤੀ ਦੇ ਬੇਅੰਤ ਭੰਡਾਰੇ ਪਹਿਲਾਂ ਵੀ ਭਰੇ ਹੋਏ ਸਨ ਅਤੇ ਹੁਣ ਵੀ ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਹੋਏ ਹਨ।

**ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ;**
**ਹਰਿ ਅਨਿਕ ਅਨੇਕ ਅਨੰਤਾ॥**

ਹੇ ਪ੍ਰਭੂ ਜੀ! ਅਨੇਕਾਂ ਹੀ ਤੇਰੇ ਭਗਤ ਪਹਿਲਾਂ ਵੀ ਤੈਨੂੰ ਸਲਾਹੁੰਦੇ ਸਨ, ਅਨੇਕਾਂ ਹੀ ਹੁਣ ਤੇਰੇ ਭਗਤ ਤੈਨੂੰ ਸਲਾਹੁੰਦੇ ਹਨ, ਅਤੇ **ਅਨੰਤਾ** = ਬੇਅੰਤ ਭਗਤ ਤੈਨੂੰ ਅੱਗੇ ਵੀ ਸਲਾਹੁੰਦੇ ਰਹਿਣਗੇ।

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ;**
**ਤਪੁ ਤਾਪਹਿ ਜਪਹਿ ਬੇਅੰਤਾ॥**

ਹੇ ਅਕਾਲ ਪੁਰਖ ਜੀ ! ਤੇਰੇ ਅਨੇਕਾਂ ਭਗਤ ਲੋਕ ਪਹਿਲਾਂ ਵੀ ਤੇਰੀ ਪੂਜਾ ਕਰਦੇ ਸਨ, ਹੁਣ ਤੇਰੇ ਅਨੇਕਾਂ ਪਿਆਰੇ ਤੇਰੀ ਪੂਜਾ ਕਰਦੇ ਹਨ, ਅਨੇਕਾਂ ਜਪੀ-ਤਪੀ **ਤਾਪਹਿ** = ਤਪ ਸਾਧਦੇ ਹਨ ਅਤੇ ਬੇਅੰਤ ਹੀ ਤੇਰਾ ਜਾਪ ਜਪਦੇ ਹਨ।

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ;**
**ਕਰਿ ਕਿਰਿਆ ਖਟੁ ਕਰਮ ਕਰੰਤਾ ॥**

ਹੇ ਵਾਹਿਗੁਰੂ ਜੀ ! ਅਨੇਕਾਂ ਤੇਰੇ ਪੰਡਿਤ ਲੋਕ ਤੇਰੇ ਸਨਾਤਨ ਮੱਤ ਦੇ ਬਹੁਤੇ ਧਰਮ ਗ੍ਰੰਥ, ਸਤਾਈ ਸਿੰਮ੍ਰਿਤੀਆਂ, ਖਟ-ਸ਼ਾਸਤਰਾਂ ਨੂੰ ਪਹਿਲਾਂ ਵੀ ਪੜ੍ਹਦੇ ਸਨ ਅਤੇ ਹੁਣ ਵੀ ਅਨੇਕਾਂ ਧਰਮ ਗ੍ਰੰਥਾਂ ਨੂੰ ਪੜ੍ਹਦੇ ਹਨ। ਨਾਲ ਹੀ ਕਰਮ-ਕਾਂਡ ਦੀ ਦੱਸੀ ਕਿਰਿਆ ਕਰਦੇ ਹਨ ਅਤੇ **ਖਟੁ ਕਰਮ** = ਸੰਧਿਆ, ਤਰਪਨ ਆਦਿ ਛੇ ਧਰਮ-ਕਰਮ ਕਰਦੇ ਹਨ।

**ਸੇ ਭਗਤ ਸੇ ਭਗਤ ਭਲੇ, ਜਨ ਨਾਨਕ ਜੀ;**
**ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਪ੍ਰਭੂ ਜੀ ! ਇਨ੍ਹਾਂ ਸਾਰਿਆਂ ਵਿੱਚੋਂ ਉਹੀ ਭਗਤ ਲੋਕ ਪਹਿਲਾਂ **ਭਲੇ** = ਚੰਗੇ ਸਨ ਅਤੇ ਉਹੀ ਭਗਤ ਲੋਕ ਹੁਣ ਚੰਗੇ ਹਨ, ਜੋ ਮੇਰੇ ਸਮਰੱਥ ਅਕਾਲ ਪੁਰਖ ਜੀ ਨੂੰ ਭਾਉਂਦੇ ਹਨ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ;**
**ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਵਾਹਿਗੁਰੂ ਜੀ! ਤੂੰ **ਆਦਿ ਪੁਰਖੁ** = ਕਰਤਾ ਪੁਰਖ ਅਤੇ **ਅਪਰੰਪਰੁ** = ਪ੍ਰਕ੍ਰਿਤੀ ਤੋਂ ਪਰੇ, **ਕਰਤਾ** = ਸਿਰਜਨਹਾਰ ਹੈਂ। ਤੇਰੇ ਜਿੱਡਾ ਵੱਡਾ, ਕੋਈ ਹੋਰ ਨਹੀਂ ਹੈ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ;**
**ਤੂੰ ਨਿਹਚਲੁ ਕਰਤਾ ਸੋਈ ॥**

ਹੇ ਪ੍ਰਭੂ ਜੀ! ਪਿੱਛੇ ਬੀਤ ਚੁੱਕੇ ਸਾਰੇ ਜੁਗਾਂ ਵਿਚ ਇਕ ਤੂੰ ਵਰਤ

ਰਿਹਾ ਸੀ, ਅਤੇ ਹੁਣ ਵਰਤਮਾਨ ਕਾਲ ਅੰਦਰ ਵੀ ਹਮੇਸ਼ਾਂ ਇਕੋ ਤੂੰ ਹੀ ਵਰਤ ਰਿਹਾ ਹੈਂ। ਹੇ ਕਰਤਾ ਪੁਰਖ! ਤੂੰ ਹਮੇਸ਼ਾਂ **ਨਿਹਚਲੁ** = ਅਚੱਲ ਰਹਿਣ ਵਾਲਾ ਹੈਂ, **ਸੋਈ** = ਉਹ ਤੂੰ ਪਿੱਛੇ ਵੀ ਸੀ, ਹੁਣ ਵੀ ਹੈਂ ਅਤੇ ਅੱਗੇ ਨੂੰ ਵੀ ਹੋਵੇਂਗਾ।

**ਤੁਧੁ ਆਪੇ ਭਾਵੈ ਸੋਈ ਵਰਤੈ ਜੀ;**
**ਤੂੰ ਆਪੇ ਕਰਹਿ ਸੁ ਹੋਈ॥**

ਹੇ ਅਕਾਲ ਪੁਰਖ ਜੀ! ਜੋ ਤੈਨੂੰ ਆਪਣੇ ਆਪ ਨੂੰ ਭਾਉਂਦਾ ਹੈ, ਉਹੀ ਸੰਸਾਰ ਵਿਚ ਵਰਤਦਾ ਹੈ, ਅੱਗੇ ਲਈ ਵੀ ਜੋ ਤੂੰ ਆਪ ਕਰੇਂਗਾ ਉਹੀ ਹੋਵੇਗਾ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ;**
**ਤੁਧੁ ਆਪੇ ਸਿਰਜਿ ਸਭ ਗੋਈ॥**

ਹੇ ਕਰਤਾ ਪੁਰਖ ਜੀ! ਤੁਸਾਂ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਤੁਸਾਂ ਆਪ ਹੀ ਸਾਰੀ ਸ੍ਰਿਸ਼ਟੀ **ਸਿਰਜਿ** = ਬਣਾ ਕੇ **ਗੋਈ*** = ਆਪਣੇ ਵਿਚ ਲੀਨ ਕੀਤੀ ਹੈ।

**ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ;**
**ਜੋ ਸਭਸੈ ਕਾ ਜਾਣੋਈ॥੫॥੧॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਪਿਆਰੇ ਜੀ! ਇਹ ਦਾਸ ਉਸ ਕਰਤਾ ਪੁਰਖ ਵਾਹਿਗੁਰੂ ਦੇ ਗੁਣ ਗਾ ਰਿਹਾ ਹੈ, ਜੋ ਵਾਹਿਗੁਰੂ ਸਭ ਜੀਵਾਂ ਦੇ ਦਿਲਾਂ ਦਾ **ਜਾਣੋਈ** = ਜਾਨਣਹਾਰ, ਅਥਵਾ :—ਭੇਤੀ ਹੈ।

ਇਹ ਅਗਲਾ ਸ਼ਬਦ ਵੀ ਚੌਥੇ ਪਾਤਿਸ਼ਾਹ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਵਿਚ ਵਾਹਿਗੁਰੂ ਦੀ ਸਿਫ਼ਤ ਅਤੇ ਹੁਕਮੀ ਬੰਦੇ ਦਾ ਆਦਰਸ਼ ਬਿਆਨ ਕੀਤਾ ਹੈ :—

---

* ਗੋਈ ਸ਼ਬਦ ਦੇ ਤਿੰਨ ਸੰਕੇਤੀ ਅਰਥ ਹਨ : ਮਿਲਾਈ, ਬੁਲਾਈ ਅਤੇ ਛਪਾਈ।

**ਆਸਾ ਮਹਲਾ ੪**

**ਤੂੰ ਕਰਤਾ ਸਚਿਆਰੁ; ਮੈਡਾ ਸਾਂਈ ॥**
**ਜੋ ਤਉ ਭਾਵੈ ਸੋਈ ਥੀਸੀ;**
**ਜੋ ਤੂ ਦੇਹਿ ਸੋਈ ਹਉ ਪਾਈ ॥੧॥ਰਹਾਉ॥**

ਹੇ ਕਰਤਾ ਪੁਰਖ ਸੱਚੇ ਸਿਰਜਣਹਾਰ ਪ੍ਰਭੂ ਜੀ! ਤੂੰ ਮੇਰਾ ਮਾਲਕ ਹੈਂ, ਜੋ ਤੈਨੂੰ ਭਾਉਂਦਾ ਹੈ, ਉਹੀ ਪਿੱਛੇ ਹੋਇਆ ਹੈ ਅਤੇ ਜੋ ਤੈਨੂੰ ਭਾਵੇਗਾ, ਉਹੀ **ਥੀਸੀ** = ਅੱਗੇ ਨੂੰ ਹੋਵੇਗਾ।

ਹੇ ਵਾਹਿਗੁਰੂ! ਮੈਂ ਤੇਰੇ ਦਰ ਦਾ ਹੀ ਭਿਖਾਰੀ ਹਾਂ, ਜੋ ਤੂੰ ਮੈਨੂੰ ਦੇ ਰਿਹਾ ਹੈਂ, ਉਹੀ ਮੈਂ ਪ੍ਰਾਪਤ ਕਰ ਰਿਹਾ ਹਾਂ।

**ਸਭ ਤੇਰੀ; ਤੂੰ ਸਭਨੀ ਧਿਆਇਆ ॥**
**ਜਿਸਨੋ ਕ੍ਰਿਪਾ ਕਰਹਿ; ਤਿਨਿ ਨਾਮ ਰਤਨੁ ਪਾਇਆ ॥**

ਹੇ ਵਾਹਿਗੁਰੂ! ਸਭ ਸ੍ਰਿਸ਼ਟੀ ਤੇਰੀ ਹੈ ਅਤੇ ਸਭ ਨੇ ਤੈਨੂੰ ਧਿਆਇਆ ਹੈ। ਜਿਸ 'ਤੇ ਤੂੰ ਆਪਣੀ ਕਿਰਪਾ-ਦ੍ਰਿਸ਼ਟੀ ਕਰਦਾ ਹੈਂ, ਉਸਨੇ ਨਾਮ ਰੂਪ ਅਮੋਲਕ ਰਤਨ ਨੂੰ ਪ੍ਰਾਪਤ ਕੀਤਾ ਹੈ।

**ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥**
**ਤੁਧੁ ਆਪਿ ਵਿਛੋੜਿਆ; ਆਪਿ ਮਿਲਾਇਆ ॥੧॥**

ਗੁਰਮੁਖਾਂ ਨੇ ਦੁਨੀਆਂ ਵਿਚ ਆ ਕੇ ਲਾਹਾ ਖੱਟ ਲਿਆ ਹੈ, ਪਰ ਮਨਮੁਖਾਂ ਨੇ ਜੀਵਨ ਦਾ ਵਡਮੁੱਲਾ ਹੀਰਾ ਵਿਅਰਥ ਗਵਾ ਲਿਆ ਹੈ। ਗੁਰਮੁਖਾਂ ਨੂੰ ਤੁਸਾਂ ਆਪ ਹੀ ਆਪਣੇ ਨਾਲ ਮਿਲਾਇਆ ਹੈ ਅਤੇ ਮਨਮੁਖਾਂ ਨੂੰ ਤੁਸਾਂ ਆਪ ਹੀ ਆਪਣੇ ਆਪ ਤੋਂ **ਵਿਛੋੜਿਆ** = ਦੂਰ ਕੀਤਾ ਹੈ।

**ਤੂੰ ਦਰੀਆਉ; ਸਭ ਤੁਝ ਹੀ ਮਾਹਿ ॥**
**ਤੁਝ ਬਿਨੁ; ਦੂਜਾ ਕੋਈ ਨਾਹਿ ॥**

ਹੇ ਵਾਹਿਗੁਰੂ ਜੀ! ਤੁਸੀਂ **ਦਰੀਆਉ** = ਵਿਸ਼ਾਲ ਸਾਗਰ ਹੋ, ਅਤੇ ਸਾਰੇ ਜੀਵ-ਜੰਤ ਤੇਰੇ ਵਿਚ ਸਮਾ ਰਹੇ ਹਨ। ਤੁਹਾਡੇ ਬਿਨਾਂ ਕਿਸੇ ਥਾਂ ਵੀ ਦੂਜਾ ਕੋਈ ਹੋਰ ਨਹੀਂ ਹੈ।

**ਜੀਅ ਜੰਤ; ਸਭਿ ਤੇਰਾ ਖੇਲੁ ॥**
**ਵਿਜੋਗਿ ਮਿਲਿ ਵਿਛੁੜਿਆ; ਸੰਜੋਗੀ ਮੇਲੁ ॥੨॥**

ਜਿਤਨੇ ਵੀ ਸੰਸਾਰ ਵਿਚ ਛੋਟੇ-ਵੱਡੇ ਜੀਵ ਹਨ, ਇਹ ਸਭ ਤੇਰਾ ਹੀ **ਖੇਲੁ** = ਤਮਾਸ਼ਾ ਬਣਾਇਆ ਹੈ।

**ਵਿਜੋਗਿ** = ਵਿਯੋਗੀ ਕਰਮਾਂ ਦੇ ਮਿਲਣ ਤੋਂ ਜੀਵ, ਅਥਵਾ :—ਸੰਸਾਰ ਤੈਥੋਂ ਵਿਛੜਿਆ ਹੈ, **ਸੰਜੋਗੀ** = ਸਹਿਯੋਗੀ ਕਰਮਾਂ ਦੁਆਰਾ ਹੀ ਤੇਰੇ ਨਾਲ ਮੇਲ ਹੋ ਸਕਦਾ ਹੈ।

**ਜਿਸ ਨੋ ਤੂੰ ਜਾਣਾਇਹਿ; ਸੋਈ ਜਨੁ ਜਾਣੈ ॥**
**ਹਰਿ ਗੁਣ; ਸਦ ਹੀ ਆਖਿ ਵਖਾਣੈ ॥**

ਹੇ ਪ੍ਰਭੂ ਜੀ! ਜਿਸਨੂੰ ਤੁਸੀਂ ਆਪਣੇ ਸਰੂਪ ਬਾਰੇ **ਜਾਣਾਇਹਿ** = ਗਿਆਨ ਬਖ਼ਸ਼ਿਸ਼ ਕਰਦੇ ਹੋ, ਉਹੀ ਗੁਰਮੁਖ ਪਿਆਰਾ ਤੁਹਾਨੂੰ ਜਾਣ ਸਕਦਾ ਹੈ। ਫਿਰ ਉਹ ਤੇਰਾ ਗਿਆਨ ਹਾਸਲ ਕਰਕੇ ਆਪਣੇ ਮੁੱਖ ਤੋਂ ਹਮੇਸ਼ਾਂ ਤੇਰੇ ਗੁਣ, ਅਥਵਾ :—ਤੇਰੀ ਸਿਫ਼ਤ-ਸਲਾਹ ਉਚਾਰਨ ਕਰਦਾ ਰਹਿੰਦਾ ਹੈ।

ਅੱਗੇ ਅਨ ਪੁਰਖ ਵਿਚ ਫ਼ੁਰਮਾਉਂਦੇ ਹਨ :—

**ਜਿਨਿ ਹਰਿ ਸੇਵਿਆ; ਤਿਨਿ ਸੁਖੁ ਪਾਇਆ ॥**
**ਸਹਜੇ ਹੀ; ਹਰਿ ਨਾਮਿ ਸਮਾਇਆ ॥੩॥**

ਜਿਸਨੇ ਉਸ ਅਕਾਲ ਪੁਰਖ ਨੂੰ ਸੇਵਿਆ ਹੈ, ਭਾਵ ਸਿਮਰਨ ਕੀਤਾ ਹੈ, ਉਸਨੇ ਸੁਖ ਪ੍ਰਾਪਤ ਕੀਤਾ ਹੈ।

**ਸਹਜੇ ਹੀ** = ਸ਼ਾਂਤੀ, ਧੀਰਜ, ਗਿਆਨ ਆਦਿਕ ਗੁਣਾਂ ਦੁਆਰਾ ਉਸਦਾ ਮਨ ਵਾਹਿਗੁਰੂ ਦੇ ਨਾਮ ਵਿਚ **ਸਮਾਇਆ** = ਮਗਨ ਹੋਇਆ ਹੈ, ਇਸੇ ਲਈ ਉਸਨੂੰ ਸੁਖ ਪ੍ਰਾਪਤ ਹੋਇਆ ਹੈ।

ਅੱਗੇ ਫਿਰ ਵਾਹਿਗੁਰੂ ਦੇ ਸਨਮੁਖ ਉਚਾਰਨ ਕਰਦੇ ਹਨ :—

**ਤੂੰ ਆਪੇ ਕਰਤਾ; ਤੇਰਾ ਕੀਆ ਸਭੁ ਹੋਇ ॥**
**ਤੁਧੁ ਬਿਨੁ; ਦੂਜਾ ਅਵਰੁ ਨ ਕੋਇ ॥**

ਹੇ ਕਰਤਾ ਪੁਰਖ ਵਾਹਿਗੁਰੂ ਜੀ! ਤੂੰ ਆਪ ਹੀ ਸਿਰਜਨਹਾਰ ਹੈਂ, ਤੇਰਾ ਕੀਤਾ ਹੀ ਸਭ ਕੁਝ ਹੋ ਰਿਹਾ ਹੈ। ਤੇਰੇ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ, ਜੋ ਇਹ ਸਾਰਾ ਕੁਝ ਕਰ ਸਕੇ।

**ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**ਜਨ ਨਾਨਕ; ਗੁਰਮੁਖਿ ਪਰਗਟੁ ਹੋਇ ॥੪॥੨॥**

ਹੇ ਵਾਹਿਗੁਰੂ ਜੀ! ਜੀਵ-ਜੰਤਾਂ ਵਾਲਾ ਸੰਸਾਰ ਪੈਦਾ ਕਰ-ਕਰ ਕੇ, ਸਭ ਵੱਲ ਦੇਖ ਰਿਹਾ ਹੈਂ, ਭਾਵ ਸਭ ਦੀ ਨਿਗਰਾਨੀ ਕਰ ਰਿਹਾ ਹੈਂ ਅਤੇ ਜੋ ਵੀ ਜੀਵ ਕਰਮ ਕਰਦੇ ਹਨ, ਤੂੰ ਉਨ੍ਹਾਂ ਨੂੰ ਜਾਣਦਾ ਹੈਂ, ਪਰ ਤੇਰਾ ਕਿਸੇ ਨੂੰ ਪਤਾ ਨਹੀਂ ਲੱਗਦਾ। ਹਜ਼ੂਰ ਫ਼ੁਰਮਾਉਂਦੇ ਹਨ, ਤੂੰ ਗੁਰੂ ਰਾਹੀਂ ਪ੍ਰਗਟ ਹੁੰਦਾ ਹੈਂ।

## ਆਸਾ ਮਹਲਾ ੧ ॥

ਇਹ ਪਵਿੱਤਰ ਸ਼ਬਦ ਸਤਿਗੁਰੂ ਨਾਨਕ ਸਾਹਿਬ ਜੀ ਦਾ ਆਸਾ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ, ਜਿਸ ਵਿਚ ਗ਼ਾਫ਼ਲ ਮਨ ਨੂੰ ਸੰਬੋਧਨ ਕਰਕੇ ਉਪਦੇਸ਼ ਦਿੱਤਾ ਹੈ। ਅਰਥ ਰਹਾਉ ਦੀਆਂ ਪੰਗਤੀਆਂ ਤੋਂ ਸ਼ੁਰੂ ਕਰਨਾ :—

ਮਨ, ਏਕੁ ਨ ਚੇਤਸਿ; ਮੂੜ ਮਨਾ ॥
ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ ਰਹਾਉ ॥

ਐ ਮੂਰਖ ਮਨਾਂ! ਤੂੰ ਆਪਣੇ ਮਨ ਵਿਚ ਉਸ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਕਿਉਂ ਨਹੀਂ ਚੇਤੇ ਕਰਦਾ ? ਉਸ ਵਾਹਿਗੁਰੂ ਦੇ ਭੁੱਲ ਜਾਣ ਕਰਕੇ ਹੀ ਤੇਰੇ ਸਾਰੇ ਗੁਣ ਸੜ-ਗਲ ਗਏ ਹਨ, ਜਿਵੇਂ ਪਾਣੀ ਤੋਂ ਬਿਨਾਂ ਖੇਤੀ ਸੜ ਜਾਂਦੀ ਹੈ।

**ਤਿਤੁ ਸਰਵਰੜੈ ਭਈਲੇ ਨਿਵਾਸਾ;**
**ਪਾਣੀ ਪਾਵਕੁ ਤਿਨਹਿ ਕੀਆ॥**

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ, ਐ ਮਨਾ! ਉਸ ਸੰਸਾਰ ਰੂਪ **ਸਰਵਰੜੈ** = ਵੱਡੇ ਸਮੁੰਦਰ ਵਿਚ ਤੇਰਾ ਨਿਵਾਸ ਹੋ ਰਿਹਾ ਹੈ, ਜਿਸ ਵਿਚ **ਤਿਨਹਿ** = ਉਸ ਸਿਰਜਣਹਾਰ ਨੇ ਪਾਣੀ ਅਤੇ **ਪਾਵਕੁ** = ਅੱਗ ਨੂੰ ਪੈਦਾ ਕੀਤਾ ਹੈ। ਭਾਵ ਇਸ ਸੰਸਾਰ ਵਿਚ ਪਦਾਰਥਾਂ ਦਾ ਪਾਣੀ ਅਤੇ ਤ੍ਰਿਸ਼ਨਾ ਦੀ ਬੜਵਾ ਅਗਨੀ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ;**
**ਹਮ ਦੇਖਾ ਤਹ ਡੂਬੀਅਲੇ ॥੧॥**
**ਮਨ, ਏਕੁ ਨ ਚੇਤਸਿ; ਮੂੜ ਮਨਾ॥**
**ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ॥**

ਇਸ ਵਿਚ ਮੋਹ ਰੂਪ **ਪੰਕ** = ਚਿੱਕੜ ਹੈ, **ਜੁ** = ਜਿਸ ਵਿਚ ਜੀਵ ਦਾ ਸੰਕਲਪ ਰੂਪ ਪੈਰ ਖੁਭਿਆ ਹੋਇਆ ਹੈ, ਇਧਰ-ਉਧਰ ਹਿੱਲਦਾ ਨਹੀਂ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਅਸਾਂ ਦੇਖਿਆ ਹੈ ਕਿ ਇਸ ਸੰਸਾਰ-ਸਮੁੰਦਰ ਵਿਚ ਸਾਰੇ ਜੀਵ **ਡੂਬੀਅਲੇ** = ਗੋਤੇ ਖਾ ਰਹੇ ਹਨ।

ਰਹਾਉ ਵਾਲੀਆਂ ਪੰਗਤੀਆਂ ਦੇ ਅਰਥ ਪਹਿਲਾਂ ਹੋ ਚੁੱਕੇ ਹਨ।

ਪ੍ਰਸ਼ਨ : ਐ ਸਤਿਗੁਰੂ ਜੀ ! ਸਾਨੂੰ ਇਹ ਦੱਸੋ ਫਿਰ ਗਾਫ਼ਲ ਬੰਦਿਆਂ ਦਾ ਪਾਰ-ਉਤਾਰਾ ਕਿਵੇਂ ਹੋ ਸਕਦਾ ਹੈ ? ਤਾਂ ਹਜ਼ੂਰ ਅਗਲੀਆਂ ਪੰਗਤੀਆਂ ਵਿਚ ਇਸਦਾ ਉੱਤਰ ਦਿੰਦੇ ਹਨ ਕਿ ਵਾਹਿਗੁਰੂ ਦੇ ਚਰਨਾਂ ਵਿਚ ਇਸ ਪ੍ਰਕਾਰ ਨਿਮਰਤਾ ਸਹਿਤ ਅਰਦਾਸ ਕਰੋ :—

**ਨਾ ਹਉ ਜਤੀ ਸਤੀ ਨਹੀ ਪੜਿਆ;**
**ਮੂਰਖ ਮੁਗਧਾ ਜਨਮੁ ਭਇਆ॥**

ਹੇ ਵਾਹਿਗੁਰੂ! ਮੇਰੇ ਵਿਚ ਕੋਈ ਗੁਣ ਨਹੀਂ ਹੈ, ਨਾ ਮੈਂ **ਜਤੀ** = ਬ੍ਰਹਮਚਾਰੀ ਹਾਂ, ਨਾ ਹੀ ਸੱਤ ਪ੍ਰਤੱਗੀ, ਅਥਵਾ :—ਦਾਨੀ ਹਾਂ ਅਤੇ ਨਾ ਹੀ ਮੈਂ ਕੁਝ ਪੜ੍ਹਿਆ-ਲਿਖਿਆ ਹਾਂ। ਮੇਰਾ ਜਨਮ ਵੀ ਮੂਰਖਾਂ, ਬੇ-ਸਮਝਾਂ ਦੇ ਘਰ ਹੋਇਆ ਹੈ। ਮੇਰੇ ਪਿਤਾ-ਮਾਤਾ ਵੀ ਪ੍ਰਮਾਰਥ ਵੱਲੋਂ ਅਗਿਆਨੀ ਹੀ ਸਨ, ਭਾਵ ਮੇਰਾ ਖ਼ਾਨਦਾਨ ਵੀ ਚੰਗਾ ਨਹੀਂ ਹੈ।

**ਪ੍ਰਣਵਤਿ ਨਾਨਕ ਤਿਨ ਕੀ ਸਰਣਾ;**
**ਜਿਨ ਤੂੰ ਨਾਹੀ ਵੀਸਰਿਆ ॥੨॥੩॥**

**ਪ੍ਰਣਵਤਿ** = ਬੇਨਤੀ ਪੂਰਬਕ ਗੁਰੂ ਨਾਨਕ ਸਾਹਿਬ ਜੀ ਫ਼ੁਰਮਾ ਰਹੇ ਹਨ, ਉਸ ਵਾਹਿਗੁਰੂ ਅੱਗੇ ਇਉਂ ਅਰਦਾਸ ਕਰਨੀ ਹੈ ਕਿ ਹੇ ਅਕਾਲ ਪੁਰਖ! ਮੈਂ ਉਨ੍ਹਾਂ ਦੀ ਸ਼ਰਨ ਪ੍ਰਾਪਤ ਕਰਨੀ ਚਾਹੁੰਦਾ ਹਾਂ, ਜਿਨ੍ਹਾਂ ਨੂੰ ਤੂੰ ਕਦੇ ਵੀ ਭੁੱਲਿਆ ਨਹੀਂ। ਭਾਵ ਜੋ ਹਰ ਵੇਲੇ ਤੈਨੂੰ ਯਾਦ ਕਰਦੇ ਹਨ, ਉਨ੍ਹਾਂ ਦੀ ਸੰਗਤ ਕਰਕੇ ਮੇਰਾ ਵੀ ਪਾਰ-ਉਤਾਰਾ ਹੋ ਸਕਦਾ ਹੈ।

## ਆਸਾ ਮਹਲਾ ੫ ॥

ਇਹ ਪਵਿੱਤਰ ਸ਼ਬਦ ਪੰਚਮ ਪਾਤਿਸ਼ਾਹ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਆਸਾ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ, ਇਸ ਵਿਚ ਪਰਮਾਦੀ ਜੀਵ ਨੂੰ ਮਨੁੱਖੀ ਜੀਵਨ ਉਦੇਸ਼ ਸਮਝਾਇਆ ਹੈ :—

**ਭਈ ਪਰਾਪਤਿ; ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ ॥**

ਐ ਜੀਵ! ਤੈਨੂੰ ਇਹ ਮਨੁੱਖਾ ਦੇਹ ਪ੍ਰਾਪਤੀ ਹੋਈ ਹੈ, ਇਹ ਬਾਕੀ ਹੋਰ ਜੂਨਾਂ ਦੇ ਸਮਾਨ ਨਹੀਂ ਹੈ ਬਲਕਿ ਇਸਦੀ ਵਿਸ਼ੇਸ਼ ਮਹਾਨਤਾ ਹੈ, ਕਿਉਂਕਿ ਇਸ ਵਿਚ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਇਸਨੂੰ ਵਿਅਰਥ ਨਾ ਗੁਆ, ਇਹ ਤੇਰੀ ਵਾਹਿਗੁਰੂ ਨੂੰ ਮਿਲਣ ਦੀ ਵਾਰੀ ਹੈ।

**ਅਵਰਿ ਕਾਜ; ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ; ਭਜੁ ਕੇਵਲ ਨਾਮ ॥੧॥**

ਹੇ ਜੀਵ! ਹੋਰ ਤੂੰ ਜੋ ਵੀ ਕੰਮ-ਕਾਜ ਕਰ ਰਿਹਾ ਹੈਂ, ਉਹ ਤੇਰੇ ਕਿਸੇ ਵੀ ਕੰਮ ਨਹੀਂ ਆਉਣ ਵਾਲੇ। ਭਾਵ ਉਨ੍ਹਾਂ ਨਾਲ ਬੰਧਨ ਹੀ ਪੈਂਦੇ ਹਨ, ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਜੇ ਮੁਕਤੀ ਪ੍ਰਾਪਤ ਕਰਨੀ ਹੈ ਤਾਂ ਸਾਧਸੰਗਤ ਨਾਲ ਮਿਲ ਅਤੇ **ਕੇਵਲ** = ਨਿਰੋਲ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਜਪ।

**ਸਰੰਜਾਮਿ ਲਾਗੁ; ਭਵਜਲ ਤਰਨ ਕੈ ॥**
**ਜਨਮੁ ਬ੍ਰਿਥਾ ਜਾਤ; ਰੰਗਿ ਮਾਇਆ ਕੈ ॥੧॥ਰਹਾਉ॥**

ਅਨਵੈ ਅਰਥ :—ਹੇ ਪ੍ਰਮਾਦੀ ਮਨੁੱਖ! ਤੇਰਾ ਮਨੁੱਖਾ ਜਨਮ ਇਕ ਵਡਮੁੱਲਾ ਹੀਰਾ ਹੈ, ਇਹ ਮਾਇਆ ਰੂਪ ਕਉਡੀ ਦੇ **ਰੰਗਿ** = ਪ੍ਰੇਮ ਵਿਚ ਵਿਅਰਥ ਜਾ ਰਿਹਾ ਹੈ, ਤੂੰ ਇਸਨੂੰ ਸਫ਼ਲ ਕਰ। ਸਫ਼ਲ ਕਿਵੇਂ ਹੋਵੇਗਾ ? ਤੂੰ ਸੰਸਾਰ-ਸਮੁੰਦਰ ਤੋਂ ਤਰਨ ਦੇ **ਸਰੰਜਾਮਿ** = ਇੰਤਜਾਮ ਵਿਚ ਲੱਗ ਜਾ। ਉਹ ਇੰਤਜਾਮ ਕੀ ਹੈ ? ਉਸ ਬਾਰੇ ਪਿੱਛੇ ਦੱਸ ਚੁੱਕੇ ਹਨ ਕਿ ਸਾਧਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦਾ ਨਾਮ ਜਪਿਆ ਕਰ।

ਅੱਗੇ ਇਸ ਪ੍ਰਮਾਦੀ ਜੀਵ ਨੂੰ ਆਪਣੀਆਂ ਪਿਛਲੀਆਂ ਭੁੱਲਾਂ ਬਖ਼ਸ਼ਾਉਣ ਦਾ ਤਰੀਕਾ ਦੱਸਦੇ ਹਨ ਕਿ ਨਿਮਰਤਾ ਸਹਿਤ ਪ੍ਰਭੂ ਚਰਨਾਂ ਵਿਚ ਇਸ ਪ੍ਰਕਾਰ ਅਰਦਾਸ ਕਰੋ:—

**ਜਪੁ ਤਪੁ ਸੰਜਮੁ; ਧਰਮੁ ਨ ਕਮਾਇਆ ॥**
**ਸੇਵਾ ਸਾਧ; ਨ ਜਾਨਿਆ ਹਰਿ ਰਾਇਆ ॥**

**ਹਰਿ ਰਾਇਆ** = ਹੇ ਪਾਤਿਸ਼ਾਹ ਪ੍ਰਮੇਸ਼ਰ! ਮੈਂ ਕੋਈ ਚੰਗਾ ਕੰਮ ਨਹੀਂ ਕੀਤਾ, ਨਾ ਮੈਂ ਗੁਰਮੰਤਰ ਦਾ ਜਾਪ ਕੀਤਾ ਹੈ, ਨਾ ਹੀ ਗੁਰੂ ਕੀ ਸੇਵਾ ਰੂਪ, ਅਥਵਾ :—ਧਰਮ ਦੀ ਕਿਰਤ ਰੂਪ ਤਪ ਕੀਤਾ ਹੈ ਅਤੇ ਨਾ ਹੀ **ਸੰਜਮੁ** = ਗੁਰਮਤਿ ਦਾ ਵਰਤ-ਨੇਮ ਰੱਖਿਆ ਹੈ। ਨਾ ਹੀ **ਧਰਮੁ** = ਚੰਗੇ ਅਚਾਰ ਅਤੇ ਵਿਚਾਰ ਨੂੰ, ਅਥਵਾ :—ਸਿੱਖੀ ਦੇ ਬੁਨਿਆਦੀ ਅਸੂਲ—ਨਾਮ, ਦਾਨ, ਇਸ਼ਨਾਨ ਨੂੰ ਧਾਰਨ ਕੀਤਾ ਹੈ ਅਤੇ ਨਾ ਹੀ ਮਹਾਂਪੁਰਸ਼ਾਂ ਦੀ ਸੇਵਾ ਨੂੰ ਕਰਨਾ ਚੰਗਾ ਸਮਝਿਆ ਹੈ।

**ਕਹੁ ਨਾਨਕ; ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥***

ਹਜ਼ੂਰ ਫ਼ੁਰਮਾਉਂਦੇ ਹਨ, ਇਉਂ ਬੇਨਤੀ ਕਰੋ—ਹੇ ਵਾਹਿਗੁਰੂ! ਮੈਂ

* ਅੰਗ—੮ ਤੋਂ ੧੨ ਤੱਕ।

**ਨੀਚ** = ਨੀਵੇਂ, ਭਾਵ ਨਖਿੱਧ ਕਰਮ ਕਰਨ ਵਾਲਾ ਹਾਂ। ਪਰ ਹੁਣ ਮੈਂ ਆਪ ਜੀ ਦੀ ਸ਼ਰਨ ਪਿਆ ਹਾਂ, ਆਪ ਜੀ ਕਿਰਪਾ ਕਰੋ ਸ਼ਰਨ ਪਏ ਦੀ **ਸਰਮਾ** = ਲੱਜਿਆ ਰੱਖੋ।*

**ਉਥਾਨਕਾ ਸ੍ਰੀ ਚੌਪਈ ਸਾਹਿਬ ਜੀ**: ਇਹ ਚੌਪਈ ਸਾਹਿਬ ਬਾਣੀ ਰਹਰਾਸਿ ਸਾਹਿਬ ਦੇ ਪਾਠ ਵਿਚ ਕਲਗੀਧਰ ਪਾਤਿਸ਼ਾਹ ਦੇ ਉਚਾਰਨ ਕੀਤੇ ਦਸਮ ਗ੍ਰੰਥ ਦੇ ਪਖਿਆਨ ਚਰਿਤ੍ਰਾਂ ਦੇ ਅਖ਼ੀਰਲੇ ਚਾਰ ਸੌ ਪੰਜ ਚਰਿਤ੍ਰ ਦਾ ਭਾਗ ਹੈ। ਇਹ ਚੌਪਈ ਸਾਹਿਬ ਜੀ ਦੀ ਰਚਨਾ ਗੁਰਦੁਆਰਾ ਬਿਭੌਰ ਸਾਹਿਬ ਸਤਲੁਜ ਦੇ ਕਿਨਾਰੇ ਸੰਮਤ ਬਿਕ੍ਰਮੀ ੧੭੫੩ ਵਿਚ ਹੋਈ ਹੈ। ਇਸ ਤਰ੍ਹਾਂ ਹੋਰ ਦੋਹਰੇ ਅਤੇ ਚੌਪਈਆਂ ਦਸਮ ਗ੍ਰੰਥ ਬਾਣੀ ਦੇ ਹੀ ਕੁਝ ਹਿੱਸੇ ਹਨ। ਇਹ ਸੰਪੂਰਨ ਰਹਰਾਸਿ ਸਾਹਿਬ ਜੀ ਦਾ ਪਾਠ ਚੌਪਈ, ਦੋਹਰਿਆਂ ਤੇ ਹੋਰ ਸ਼ਬਦਾਂ ਨਾਲ ਕਲਗੀਧਰ ਪਾਤਿਸ਼ਾਹ ਵੇਲੇ ਆਰੰਭ ਹੋਇਆ ਹੈ, ਜੋ ਦਮਦਮੀ ਟਕਸਾਲ ਅਤੇ ਹੋਰ ਕਈ ਪੁਰਾਤਨ ਸੰਪ੍ਰਦਾਵਾਂ ਵਿਚ ਪ੍ਰਚਲਿਤ ਹੈ।

ਅਗਲਾ ਮੰਗਲਾਚਰਣ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦਸਮ ਗ੍ਰੰਥ ਦੀ ਬਾਣੀ ਵਿਚ ਵਧੇਰੇ ਵਰਤਿਆ ਹੈ:—

## ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਉਹ ਵਾਹਿਗੁਰੂ **੧** = ਅਦ੍ਵੈਤ ਸਰੂਪ ਹੈ, **ੴ** = ਸਾਰਿਆਂ ਦਾ ਪ੍ਰਕਾਸ਼ਕ ਹੈ, ਉਸ ੧ੴ ਵਾਹਿਗੁਰੂ ਜੀ ਦੀ ਸਦਾ ਹੀ ਫਤਹ ਹੈ।

## ਪਾਤਸਾਹੀ ੧੦ ॥

ਇਹ ਬਾਣੀ ਦਸਵੇਂ ਪਾਤਿਸ਼ਾਹ ਜੀ ਦੀ ਹੈ।

---

* ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਤਕ ਰਹਰਾਸਿ ਸਾਹਿਬ ਜੀ ਦੇ ਏਨੇ ਸ਼ਬਦਾਂ ਦਾ ਹੀ ਪਾਠ ਕੀਤਾ ਜਾਂਦਾ ਸੀ, ਇਸ ਤੋਂ ਅਗਲਾ ਪਾਠ ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮੇਂ ਤੋਂ ਕਰਨਾ ਆਰੰਭ ਹੋਇਆ, ਜੋ ਪੁਰਾਤਨ ਟਕਸਾਲ ਅਤੇ ਭਾਈ ਮਨੀ ਸਿੰਘ ਰਚਿਤ ਪੰਜ ਗ੍ਰੰਥੀ ਵਿਚ ਲਿਖਿਆ ਮਿਲਦਾ ਹੈ।

## ਚੌਪਈ ॥

ਚੌਪਈ ਛੰਦ ਦਾ ਨਾਮ ਹੈ।

**ਪੁਨਿ ਰਾਛਸ ਕਾ ਕਾਟਾ ਸੀਸਾ ॥**
**ਸ੍ਰੀ ਅਸਿਕੇਤੁ ਜਗਤ ਕੇ ਈਸਾ ॥**

ਅਨਵੈ ਅਰਥ : **ਸ੍ਰੀ** = ਸ਼੍ਰੋਮਣੀ **ਅਸਿਕੇਤੁ** = **ਅਸਿ** = ਸ੍ਰੀ ਸਾਹਿਬ ਦੇ **ਕੇਤੁ** = ਨਿਸ਼ਾਨ ਵਾਲੇ ਅਤੇ ਸਾਰੇ ਜਗਤ ਦੇ ਮਾਲਕ ਅਕਾਲ ਪੁਰਖ (ਮਹਾਂ ਕਾਲ ਜੀ ਨੇ) **ਪੁਨਿ** = ਫਿਰ **ਰਾਛਸ** = ਰਾਖ਼ਸ਼, ਦੀਰਘ ਦਾੜ੍ਹ ਦੈਂਤ ਦਾ ਸਿਰ ਵੱਢ ਦਿੱਤਾ।

**ਪੁਹਪਨ ਬ੍ਰਿਸਟਿ ਗਗਨ ਤੇਂ ਭਈ ॥**
**ਸਭਹਿੱਨ ਆਨਿ ਬਧਾਈ ਦਈ ॥੧॥**

ਇਸ ਖ਼ੁਸ਼ੀ ਅੰਦਰ **ਗਗਨ** = ਅਰਸ਼ ਵਿਚੋਂ ਫੁੱਲਾਂ ਦੀ ਵਰਖਾ ਹੋਈ, ਸਭ ਦੇਵਤਿਆਂ ਨੇ ਆ ਕੇ ਵਧਾਈ ਦਿੱਤੀ ਤੇ ਨਾਲ ਹੀ ਇਸ ਤਰ੍ਹਾਂ ਸਿਫ਼ਤ ਕੀਤੀ :—

**ਧੰਨ੍ਯ ਧੰਨ੍ਯ ਲੋਗਨ ਕੇ ਰਾਜਾ ॥**
**ਦੁਸਟਨ ਦਾਹ ਗਰੀਬ ਨਿਵਾਜਾ ॥**

ਹੇ ਸਭ ਲੋਕਾਂ ਦੇ ਰਾਜੇ ਅਕਾਲ ਪੁਰਖ ਜੀ! ਆਪ ਧੰਨ ਹੋ, ਧੰਨ ਹੋ ਤਿੰਨੇ ਕਾਲਾਂ ਵਿਚ ਅਤੇ ਮਨ, ਬਾਣੀ, ਸਰੀਰ ਕਰਕੇ ਧੰਨਤਾ ਯੋਗ ਹੋ। ਆਪ ਦੁਸ਼ਟਾਂ ਨੂੰ **ਦਾਹ** = ਸਾੜਨ ਵਾਲੇ ਹੋ ਅਤੇ ਗ਼ਰੀਬਾਂ ਨੂੰ **ਨਿਵਾਜਾ** = ਵਡਿਆਉਣ ਵਾਲੇ ਹੋ।

**ਅਖਲ ਭਵਨ ਕੇ ਸਿਰਜਨਹਾਰੇ ॥**
**ਦਾਸ ਜਾਨਿ ਮੁਹਿ ਲੇਹੁ ਉਬਾਰੇ ॥੨॥**

ਆਪ **ਅਖਲ** = ਸਮੂਹ **ਭਵਨ** = ਸੰਸਾਰ ਦੇ ਸਿਰਜਨਹਾਰ ਹੋ, ਮੈਨੂੰ ਆਪਣਾ **ਦਾਸ** = ਸੇਵਕ ਜਾਣ ਕੇ ਹਰ ਤਰ੍ਹਾਂ ਦੇ ਦੁੱਖਾਂ ਅਤੇ ਦੋਖੀਆਂ ਤੋਂ ਬਚਾ ਲਵੋ।

## ਕਬਯੋ ਬਾਚ ਬੇਨਤੀ ॥ ਚੌਪਈ ॥

ਕਵੀ ਕਲਗੀਧਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਚੌਪਈ ਉਚਾਰਨ ਕਰਦੇ ਹਨ :—

**ਹਮਰੀ ਕਰੋ ਹਾਥ ਦੈ ਰੱਛਾ ॥**
**ਪੂਰਨ ਹੋਇ ਚਿੱਤ ਕੀ ਇੱਛਾ ॥**

ਹੇ ਵਾਹਿਗੁਰੂ ! ਕਿਰਪਾ ਦਾ ਹੱਥ ਦੇ ਕੇ ਸਾਡੀ ਰੱਖਿਆ ਕਰੋ ਅਤੇ ਸਾਡੇ ਚਿੱਤ ਦੀ ਇਹ ਇੱਛਾ ਪੂਰੀ ਹੋ ਜਾਵੇ :—

**ਤਵ ਚਰਨਨ ਮਨ ਰਹੈ ਹਮਾਰਾ ॥**
**ਅਪਨਾ ਜਾਨ ਕਰੋ ਪ੍ਰਤਿਪਾਰਾ ॥੩॥**

ਮੇਰਾ ਮਨ ਤੇਰੇ ਚਰਨਾਂ ਵਿਚ ਜੁੜਿਆ ਰਹੇ, ਮੈਨੂੰ ਆਪਣਾ ਦਾਸ ਜਾਣ ਕੇ ਮੇਰੀ ਪਾਲਣਾ ਕਰੋ।

**ਹਮਰੇ ਦੁਸਟ ਸਭੈ ਤੁਮ ਘਾਵਹੁ ॥**
**ਆਪੁ ਹਾਥੁ ਦੈ ਮੋਹਿ ਬਚਾਵਹੁ ॥**

ਤੁਸੀਂ ਸਾਡੇ ਸਾਰੇ **ਦੁਸਟ** = ਦੁਸ਼ਮਣਾਂ ਨੂੰ ਨਾਸ ਕਰ ਦਿਉ ਅਤੇ ਆਪਣੇ ਇਸ ਦਾਸ ਨੂੰ ਮੇਹਰ ਦਾ ਹੱਥ ਦੇ ਕੇ ਦੁਸ਼ਮਣ ਦੇ ਵਾਰਾਂ ਤੋਂ ਬਚਾ ਲਵੋ।

**ਸੁਖੀ ਬਸੈ ਮੋਰੋ ਪਰਿਵਾਰਾ ॥**
**ਸੇਵਕ ਸਿੱਖ੍ਯ ਸਭੈ ਕਰਤਾਰਾ ॥੪॥**

ਮੇਰਾ ਸਾਰਾ ਪਰਿਵਾਰ ਸੁਖੀ ਵੱਸਦਾ ਰਹੇ। ਕਿਹੜਾ ਪ੍ਵਾਰ ? ਹੇ ਸਿਰਜਨਹਾਰ ! ਜਿੰਨੇ ਗੁਰੂ-ਘਰ ਦੇ ਸਿੱਖ-ਸੇਵਕ ਹਨ, ਇਹੀ ਗੁਰੂ ਕਾ ਪਰਿਵਾਰ ਹੈ।

**ਮੋ ਰੱਛਾ ਨਿਜੁ ਕਰ ਦੈ ਕਰਿਯੈ॥**
**ਸਭ ਬੈਰਿਨ ਕੌ ਆਜ ਸੰਘਰਿਯੈ॥**

ਹੇ ਵਾਹਿਗੁਰੂ ਜੀ! ਆਪਣੀ ਕਿਰਪਾ ਦਾ ਹੱਥ ਦੇ ਕੇ ਹਰ ਥਾਂ ਅਤੇ ਹਰ ਸਮੇਂ ਮੇਰੀ ਰੱਖਿਆ ਕਰੋ। ਮੇਰੇ ਸਾਰੇ ਦੁਸ਼ਮਣਾਂ ਨੂੰ ਅੱਜ ਹੀ ਮਾਰ ਖਪਾ ਦਿਉ।

**ਪੂਰਨ ਹੋਇ ਹਮਾਰੀ ਆਸਾ॥**
**ਤੋਰਿ ਭਜਨ ਕੀ ਰਹੈ ਪਯਾਸਾ॥੫॥**

ਨਾਲ ਹੀ ਮੇਰੀ ਇਹ ਵੀ **ਆਸਾ** = ਤੀਬਰ ਇੱਛਾ ਪੂਰਨ ਹੋਵੇ ਕਿ ਤੇਰੇ ਭਜਨ ਦੀ ਪਿਆਸ ਮੇਰੇ ਮਨ ਨੂੰ ਹਮੇਸ਼ਾਂ ਲੱਗੀ ਰਹੇ।

**ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥**
**ਜੋ ਬਰ ਚਾਹੌਂ ਸੁ ਤੁਮ ਤੇ ਪਾਊਂ॥**

ਤੁਹਾਨੂੰ ਛੱਡ ਕੇ ਮੈਂ ਹੋਰ ਕਿਸੇ ਵੀ ਦੇਵੀ-ਦੇਵਤੇ ਨੂੰ ਨਾ ਧਿਆਵਾਂ, ਜੋ ਵੀ ਵਰ ਚਾਹਾਂ, ਉਹ ਆਪ ਜੀ ਤੋਂ ਹੀ ਪ੍ਰਾਪਤ ਕਰਾਂ।

**ਸੇਵਕ ਸਿੱਖਯ ਹਮਾਰੇ ਤਾਰਿਯਹਿ॥**
**ਚੁਨਿ ਚੁਨਿ ਸੱਤ੍ਰ ਹਮਾਰੇ ਮਾਰਿਯਹਿ॥੬॥**

ਮੇਰੇ ਸਾਰੇ ਹੀ ਸਿੱਖ, ਸੰਸਾਰ-ਸਮੁੰਦਰ ਤੋਂ ਪਾਰ ਕਰ ਦੇਵੋ ਅਤੇ ਸਾਡੇ ਸਾਰੇ ਹੀ ਦੁਸ਼ਮਣਾਂ ਨੂੰ ਚੁਣ-ਚੁਣ ਕੇ ਮਾਰ ਦਿਉ।

**ਆਪੁ ਹਾਥ ਦੈ ਮੁਝੈ ਉਬਰਿਯੈ॥**
**ਮਰਨ ਕਾਲ ਕਾ ਤ੍ਰਾਸ ਨਿਵਰਿਯੈ॥**

ਆਪ ਕਿਰਪਾ ਦਾ ਹੱਥ ਦੇ ਕੇ ਮੈਨੂੰ ਬਚਾ ਲਵੋ ਅਤੇ ਮੇਰੇ ਮਨ ਵਿੱਚੋਂ **ਮਰਨ ਕਾਲ** = ਅੰਤ ਦੇ ਸਮੇਂ ਦਾ ਡਰ ਦੂਰ ਕਰ ਦਿਉ।

**ਹੂਜੋ ਸਦਾ ਹਮਾਰੇ ਪੱਛਾ॥**
**ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੭॥**

ਤੁਸੀਂ ਹਮੇਸ਼ਾਂ ਸਾਡੇ ਪੱਖ 'ਤੇ ਖੜ੍ਹੇ ਰਹੋ, **ਸ੍ਰੀ ਅਸਿਧੁਜ** = ਸ੍ਰੀ ਸਾਹਿਬ ਧਾਰਨ ਵਾਲੇ ਮਹਾਂਕਾਲ ਜੀਉ! ਤੁਸੀਂ ਹਮੇਸ਼ਾਂ ਮੇਰੀ ਰੱਖਿਆ ਕਰੋ।

**ਰਾਖਿ ਲੇਹੁ ਮੁਹਿ ਰਾਖਨਹਾਰੇ॥**
**ਸਾਹਿਬ ਸੰਤ ਸਹਾਇ ਪਯਾਰੇ॥**

ਹੇ ਰੱਖਿਆ ਕਰਨ ਵਾਲੇ ਵਾਹਿਗੁਰੂ! ਤੁਸੀਂ ਮੇਰੀ ਰੱਖਿਆ ਕਰੋ। ਤੁਸੀਂ ਸੰਤਾਂ ਦੇ ਮਾਲਕ, ਅਤੇ ਪਿਆਰਿਆਂ ਦੇ ਸਹਾਈ ਹੋ।

**ਦੀਨ ਬੰਧੁ ਦੁਸਟਨ ਕੇ ਹੰਤਾ॥**
**ਤੁਮ ਹੋ ਪੁਰੀ ਚਤੁਰ ਦਸ ਕੰਤਾ॥੮॥**

ਆਪ **ਦੀਨ ਬੰਧੁ** = ਗ਼ਰੀਬਾਂ ਦੇ ਮਦਦਗਾਰ ਅਤੇ ਦੁਸ਼ਟਾਂ ਦੇ ਨਾਸ ਕਰਨ ਵਾਲੇ ਹੋ। ਤੁਸੀਂ ਹੀ ਚੌਦਾਂ ਪੁਰੀਆਂ ਦੇ, ਭਾਵ ਸਾਰੇ ਬ੍ਰਹਮੰਡਾਂ ਦੇ ਮਾਲਕ ਹੋ।

ਅੱਗੇ ਕਾਲ ਸ਼ਬਦ ਦੁਆਰਾ ਅਕਾਲ ਪੁਰਖ ਨੂੰ ਸੰਬੋਧਨ ਕਰਦੇ ਹਨ। ਕਾਲ ਪਦ ਦੇ ਅਰਥ ਤਾਂ ਭਾਵੇਂ ਹੋਰ ਵੀ ਅਨੇਕਾਂ ਹਨ, ਪਰ ਪ੍ਰਕਰਨ ਅਨੁਸਾਰ ਕਾਲ ਦਾ ਅਰਥ ਅਕਾਲ ਪੁਰਖ, ਅਥਵਾ ਸਮਾਂ ਪਾ ਕੇ ਅਰਥ ਵਧੇਰੇ ਢੁੱਕਦਾ ਹੈ:—

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵਜੂ ਅਵਤਰਾ॥**

ਅਕਾਲ ਪੁਰਖ ਦੀ ਆਗਿਆ ਪਾ ਕੇ, ਅਥਵਾ:—ਸਮਾਂ ਪਾ ਕੇ ਬ੍ਰਹਮਾ ਨੇ **ਬਪੁ** = ਸਰੀਰ ਧਾਰਨ ਕੀਤਾ ਅਤੇ ਉਸੇ ਹੀ ਕਾਲ ਦਾ ਹੁਕਮ ਪਾ ਕੇ ਸ਼ਿਵਜੀ **ਅਵਤਰਾ** = ਪ੍ਰਗਟ ਹੋਇਆ।

**ਕਾਲ ਪਾਇ ਕਰ ਬਿਸਨ ਪ੍ਰਕਾਸਾ॥**
**ਸਕਲ ਕਾਲ ਕਾ ਕਿਯਾ ਤਮਾਸਾ ॥੯॥**

ਉਸੇ ਹੀ ਮਹਾਂਕਾਲ ਦਾ ਹੁਕਮ ਪਾ ਕੇ ਵਿਸ਼ਨੂੰ ਪ੍ਰਗਟ ਹੋਇਆ। ਇਹ ਸੰਸਾਰ ਦਾ ਸਾਰਾ ਤਮਾਸ਼ਾ **ਕਾਲ** = ਅਕਾਲ ਪੁਰਖ ਨੇ ਆਪ ਹੀ ਪੈਦਾ ਕੀਤਾ ਹੈ।

**ਜਵਨ ਕਾਲ ਜੋਗੀ ਸਿਵ ਕੀਯੋ॥**
**ਬੇਦ ਰਾਜ ਬ੍ਰਹਮਾ ਜੂ ਥੀਯੋ॥**

ਜਿਸ ਅਕਾਲ ਪੁਰਖ ਨੇ ਸ਼ਿਵਜੀ ਨੂੰ ਜੋਗੀ ਬਣਾ ਦਿੱਤਾ ਅਤੇ ਬ੍ਰਹਮਾ ਜੀ ਬੇਦਾਂ ਦਾ ਰਾਜਾ, ਭਾਵ ਬੇਦਾਂ ਦਾ ਕਰਤਾ ਬਣ ਗਏ।

**ਜਵਨ ਕਾਲ ਸਭ ਲੋਕ ਸਵਾਰਾ॥**
**ਨਮਸਕਾਰ ਹੈ ਤਾਹਿ ਹਮਾਰਾ ॥੧੦॥**

ਜਿਸ ਮਹਾਂਕਾਲ ਨੇ ਸਭ ਲੋਕਾਂ ਨੂੰ ਸਾਜਿਆ-ਸੁਆਰਿਆ ਹੈ, ਉਸਨੂੰ ਸਾਡੀ ਨਮਸਕਾਰ ਹੈ।

**ਜਵਨ ਕਾਲ ਸਭ ਜਗਤ ਬਨਾਯੋ॥**
**ਦੇਵ ਦੈਤ ਜੱਛਨ ਉਪਜਾਯੋ॥**

ਜਿਸ ਕਾਲ ਸਰੂਪ ਪ੍ਰਭੂ ਨੇ ਸਾਰੇ ਸੰਸਾਰ ਨੂੰ ਬਣਾਇਆ ਹੈ, ਦੇਵਤੇ ਦੈਂਤ ਅਤੇ ਜੱਛ ਵੀ ਉਸੇ ਨੇ ਹੀ ਪੈਦਾ ਕੀਤੇ ਹਨ।

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ ॥੧੧॥**

ਉਹ ਸ੍ਰਿਸ਼ਟੀ ਦੇ ਅਰੰਭ ਤੋਂ ਲੈ ਕੇ ਅੰਤ-ਪ੍ਰਯੰਤ ਇਕੋ ਹੀ ਵਜੂਦ ਵਿਚ **ਅਵਤਾਰਾ** = ਪ੍ਰਗਟ ਰਹਿੰਦਾ ਹੈ। ਉਹੀ ਅਕਾਲ ਪੁਰਖ ਸਾਡਾ ਗੁਰੂ ਹੈ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਵੋ।

**ਨਮਸਕਾਰ ਤਿਸਹੀ ਕੋ ਹਮਾਰੀ ॥**
**ਸਕਲ ਪ੍ਰਜਾ ਜਿਨ ਆਪ ਸਵਾਰੀ ॥**

ਉਸੇ ਹੀ ਅਕਾਲ ਪੁਰਖ ਨੂੰ ਸਾਡੀ ਨਮਸਕਾਰ ਹੈ, ਜਿਸਨੇ ਸਾਰੀ ਪਰਜਾ ਆਪ ਪੈਦਾ ਕੀਤੀ ਹੈ।

**ਸਿਵਕਨ ਕੋ ਸਵ ਗੁਨ ਸੁਖ ਦੀਯੋ ॥**
**ਸਤ੍ਰੁਨ ਕੋ ਪਲ ਮੋ ਬਧ ਕੀਯੋ ॥੧੨॥**

ਉਸ ਪ੍ਰਭੂ ਨੇ ਆਪਣੇ ਸੇਵਕਾਂ ਨੂੰ **ਸਵ ਗੁਨ** = ਸੌ ਗੁਣਾਂ ਸੁਖ ਬਖ਼ਸ਼ਿਸ਼ ਕੀਤਾ ਹੈ ਅਤੇ ਦੁਸ਼ਮਣਾਂ ਨੂੰ ਇਕ ਪਲ ਵਿਚ ਹੀ ਨਾਸ ਕਰ ਦਿੱਤਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥**

ਉਹ ਵਾਹਿਗੁਰੂ ਹਰ ਜੀਵ ਦੇ **ਘਟ ਘਟ** = ਸਰੀਰ, ਦਿਲ ਦੇ ਅੰਦਰ ਦੀ ਦਸ਼ਾ ਨੂੰ ਜਾਣਦਾ ਹੈ ਅਤੇ ਭਲੇ-ਬੁਰੇ ਦੀ **ਪੀਰ** = ਤਕਲੀਫ਼ ਨੂੰ ਵੀ ਪਛਾਣਦਾ ਹੈ।

**ਚੀਟੀ ਤੇ ਕੁੰਚਰ ਅਸਥੂਲਾ ॥**
**ਸਭ ਪਰ ਕ੍ਰਿਪਾ ਦ੍ਰਿਸਟ ਕਰਿ ਫੂਲਾ ॥੧੩॥**

**ਚੀਟੀ** = ਕੀੜੀ ਤੋਂ ਲੈ ਕੇ **ਕੁੰਚਰ** = ਹਾਥੀ ਪ੍ਰਯੰਤ ਜਿੰਨੀ ਵੀ ਅਸਥੂਲ ਸ੍ਰਿਸ਼ਟੀ ਹੈ, ਇਹ ਸਾਰੀ ਸ੍ਰਿਸ਼ਟੀ 'ਤੇ ਉਹ ਵਾਹਿਗੁਰੂ ਕਿਰਪਾ-ਦ੍ਰਿਸ਼ਟੀ ਕਰਕੇ **ਫੂਲਾ** = ਪ੍ਰਫੁਲਤ ਹੋ ਰਿਹਾ ਹੈ।

**ਸੰਤਨ ਦੁਖ ਪਾਏ ਤੇ ਦੁਖੀ ॥**
**ਸੁਖ ਪਾਏ ਸਾਧਨ ਕੇ ਸੁਖੀ ॥**

ਫਿਰ ਉਸਦਾ ਸੁਭਾਅ ਇਸ ਤਰ੍ਹਾਂ ਦਾ ਹੈ ਕਿ ਸੰਤਾਂ ਦੇ ਦੁਖ ਪਾਉਣ ਤੋਂ ਉਹ ਵਾਹਿਗੁਰੂ ਵੀ ਦੁਖੀ ਹੋ ਜਾਂਦਾ ਹੈ, ਅਤੇ ਸਾਧੂਆਂ ਦੇ ਸੁਖ ਪਾਉਣ ਤੋਂ ਸੁਖੀ ਹੋ ਜਾਂਦਾ ਹੈ।

**ਏਕ ਏਕ ਕੀ ਪੀਰ ਪਛਾਨੈ॥**
**ਘਟ ਘਟ ਕੇ ਪਟ ਪਟ ਕੀ ਜਾਨੈ॥੧੪॥**

ਉਹ ਪ੍ਰਭੂ ਇਕ-ਇਕ ਜੀਵ ਦੀ ਤਕਲੀਫ਼ ਨੂੰ ਪਛਾਣਦਾ ਹੈ। ਉਹ ਤਾਂ ਜੀਵਾਂ ਦੇ **ਘਟ** = ਸਰੀਰ ਅਤੇ **ਪਟ** = ਮਨ ਦੀ ਇਕ-ਇਕ ਗੁਪਤ ਗੱਲ ਨੂੰ ਵੀ ਜਾਣਦਾ ਹੈ।

**ਜਬ ਉਦਕਰਖ ਕਰਾ ਕਰਤਾਰਾ॥**
**ਪ੍ਰਜਾ ਧਰਤ ਤਬ ਦੇਹ ਅਪਾਰਾ॥**

ਜਦੋਂ ਉਹ ਸਿਰਜਣਹਾਰ **ਉਦਕਰਖ** = ਸ੍ਰਿਸ਼ਟੀ ਪੈਦਾ ਕਰਨ ਵਾਸਤੇ ਸੰਕਲਪ ਕਰਦਾ ਹੈ, ਤਾਂ ਉਸ ਵੇਲੇ ਜਿੰਨੀ ਵੀ ਸ੍ਰਿਸ਼ਟੀ ਹੈ, ਇਹ **ਅਪਾਰਾ** = ਬਹੁਤੇ ਸਰੀਰ ਧਾਰਨ ਕਰ ਲੈਂਦੀ ਹੈ।

ਅੱਗੇ ਪ੍ਰਭੂ ਸਨਮੁਖ ਉਚਾਰਨ ਕਰਦੇ ਹਨ :—

**ਜਬ ਆਕਰਖ ਕਰਤ ਹੋ ਕਬਹੂੰ॥**
**ਤੁਮ ਮੈਂ ਮਿਲਤ ਦੇਹ ਧਰ ਸਭਹੂੰ॥੧੫॥**

ਹੇ ਵਾਹਿਗੁਰੂ ਜੀ! ਜਦੋਂ ਕਿਤੇ ਆਪ ਆਪਣੇ ਸੰਕਲਪ ਨੂੰ **ਆਕਰਖ** = ਖਿੱਚ ਲੈਂਦੇ ਹੋ, ਭਾਵ ਸੰਸਾਰ ਸਮੇਟਨ ਦੀ ਇੱਛਾ ਪੈਦਾ ਹੋ ਜਾਂਦੀ ਹੈ, ਤਾਂ ਜਿੰਨੇ ਵੀ **ਦੇਹ ਧਰ** = ਸਰੀਰ-ਧਾਰੀ ਜੀਵ, ਅਥਵਾ :— ਪਦਾਰਥ ਹਨ, ਉਹ ਸਾਰੇ ਤੁਹਾਡੇ ਵਿਚ ਹੀ ਮਿਲ ਜਾਂਦੇ ਹਨ।

**ਜੇਤੇ ਬਦਨ ਸ੍ਰਿਸਟਿ ਸਭ ਧਾਰੈ॥**
**ਆਪੁ ਆਪਨੀ ਬੂਝਿ ਉਚਾਰੈ॥**

ਇਹ ਸਾਰੀ ਸ੍ਰਿਸ਼ਟੀ ਜਿੰਨੇ ਵੀ **ਬਦਨ** = ਮੁੱਖ ਧਾਰਨ ਕਰਦੀ ਹੈ, ਉਹ ਆਪੋ ਆਪਣੀ ਸਮਝ ਮੁਤਾਬਿਕ ਤੇਰੇ ਸਬੰਧ ਵਿਚ ਕੁਝ ਕਹਿਣ ਦਾ ਯਤਨ ਕਰਦੀ ਹੈ।

**ਤੁਮ ਸਭ ਹੀ ਤੇ ਰਹਤ ਨਿਰਾਲਮ ॥**
**ਜਾਨਤ ਬੇਦ ਭੇਦ ਅਰੁ ਆਲਮ ॥੧੬॥**

ਪਰ ਤੁਸੀਂ ਸਭ ਸ੍ਰਿਸ਼ਟੀ ਦੀ ਬੋਲ-ਬਾਣੀ ਤੋਂ ਹਮੇਸ਼ਾਂ ਨਿਰਲੇਪ ਰਹਿੰਦੇ ਹੋ, ਇਸ ਗੱਲ ਦਾ ਭੇਤ **ਬੇਦ** = ਧਰਮ-ਗ੍ਰੰਥ ਅਤੇ **ਆਲਮ** = ਗਿਆਨਵਾਨ ਪੁਰਸ਼ ਜਾਣਦੇ ਹਨ।

**ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ ॥**
**ਆਦਿ ਅਨੀਲ ਅਨਾਦਿ ਅਸੰਭ ॥**

ਉਹ ਪ੍ਰਭੂ **ਨਿਰੰਕਾਰ** = ਮਾਇਕੀ ਅਕਾਰਾਂ ਤੋਂ ਪਰੇ ਹੈ, **ਨ੍ਰਿਬਿਕਾਰ** = ਕਾਮ ਆਦਿਕ ਵਿਕਾਰਾਂ ਤੋਂ ਰਹਿਤ ਹੈ ਅਤੇ **ਨ੍ਰਿਲੰਭ** = ਆਸਰੇ ਤੋਂ ਰਹਿਤ ਹੈ। ਉਹ ਪ੍ਰਭੂ **ਆਦਿ** = ਕਾਰਨ ਸਰੂਪ ਹੈ, **ਅਨੀਲ** = ਗਿਣਤੀ ਤੋਂ ਰਹਿਤ ਹੈ, **ਅਨਾਦਿ** = ਉਤਪਤੀ ਰਹਿਤ ਹੈ ਅਤੇ **ਅਸੰਭ** = ਅਸਚਰਜ ਸਰੂਪ ਹੈ, ਅਥਵਾ :—**ਅ** = ਵਿਸ਼ੇਸ਼ ਕਰਕੇ **ਸੰਭ** = ਸੁਤੇ ਪ੍ਰਕਾਸ਼ ਰੂਪ ਹੈ।

**ਤਾ ਕਾ ਮੂੜ੍ਹ ਉਚਾਰਤ ਭੇਦਾ ॥**
**ਜਾ ਕੋ ਭੇਵ ਨ ਪਾਵਤ ਬੇਦਾ ॥੧੭॥**

ਮੂਰਖ ਲੋਕ ਉਸਦਾ ਭੇਤ ਦੱਸਣ ਦਾ ਯਤਨ ਕਰਦੇ ਹਨ, ਜਿਸਦਾ ਭੇਤ ਵੇਦਾਂ ਅਤੇ ਵੈਦਿਕ ਰਿਖੀਆਂ ਨੇ ਵੀ ਨਹੀਂ ਪਾਇਆ।

**ਤਾ ਕੌ ਕਰਿ ਪਾਹਨ ਅਨੁਮਾਨਤ ॥**
**ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥**

ਕਈ ਐਹੋ ਜਿਹੇ **ਮਹਾ ਮੂੜ੍ਹ** = ਵੱਡੇ ਮੂਰਖ ਹਨ, ਜਿਹੜੇ ਉਸ ਅਕਾਲ ਪੁਰਖ ਦਾ ਰੰਚਕ ਭਰ ਵੀ ਭੇਤ ਨਹੀਂ ਜਾਣਦੇ, ਬਲਕਿ ਉਸ ਵਾਹਿਗੁਰੂ ਨੂੰ **ਪਾਹਨ** = ਪੱਥਰ ਰੂਪ ਸਮਝ ਕੇ, **ਅਨੁ** = ਨਿਰੰਤਰ, ਭਾਵ ਲਗਾਤਾਰ **ਮਾਨਤ** = ਮੰਨਦੇ-ਪੂਜਦੇ ਹਨ।

**ਮਹਾਂਦੇਵ ਕੌ ਕਹਤ ਸਦਾ ਸਿਵ॥**
**ਨਿਰੰਕਾਰ ਕਾ ਚੀਨਤ ਨਹਿ ਭਿਵ॥੧੮॥**

ਕਈ ਬੇ-ਸਮਝ **ਮਹਾਂਦੇਵ** = ਸ਼ਿਵਜੀ ਨੂੰ ਹੀ **ਸਦਾ ਸਿਵ** = ਸਦੈਵੀ ਕਲਿਆਣ ਸਰੂਪ ਬਿਆਨ ਕਰਦੇ ਹਨ। ਵਾਸਤਵ ਵਿਚ ਉਸ ਨਿਰੰਕਾਰ ਪ੍ਰਭੂ ਦਾ ਉਹ **ਭਿਵ** = ਭੇਤ ਹੀ ਨਹੀਂ **ਚੀਨਤ** = ਜਾਣਦੇ।

ਅੱਗੇ ਪ੍ਰਭੂ ਸਨਮੁਖ ਉਚਾਰ ਰਹੇ ਹਨ :—

**ਆਪੁ ਆਪਨੀ ਬੁਧਿ ਹੈ ਜੇਤੀ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ॥**

ਹੇ ਵਾਹਿਗੁਰੂ! ਜਿੰਨੀ ਵੀ ਕਿਸੇ ਦੀ ਆਪੋ-ਆਪਣੀ ਮੱਤ ਹੁੰਦੀ ਹੈ, ਉਹ ਸਾਰੀ ਜੀਵ-ਸ੍ਰਿਸ਼ਟੀ, ਭਿੰਨ-ਭਿੰਨ ਰੂਪਾਂ ਵਿਚ ਤੇਰਾ ਨਿਰੂਪਣ ਕਰਦੀ ਹੈ।

**ਤੁਮਰਾ ਲਖਾ ਨਾ ਜਾਇ ਪਸਾਰਾ॥**
**ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥੧੯॥**

ਹੇ ਸਿਰਜਨਹਾਰ! ਤੁਹਾਡਾ ਸੰਸਾਰ ਦਾ ਪਸਾਰਾ ਕਿੰਨਾ ਕੁ ਵੱਡਾ ਹੈ? ਇਹਦੇ ਬਾਰੇ ਕੁਝ ਵੀ ਜਾਣਿਆ ਨਹੀਂ ਜਾ ਸਕਦਾ ਅਤੇ ਇਸ ਸੰਸਾਰ ਨੂੰ ਸਭ ਤੋਂ ਪਹਿਲਾਂ ਕਿਸ ਢੰਗ ਨਾਲ ਰਚਿਆ ਸੀ, ਇਹਦੇ ਬਾਰੇ ਵੀ ਕੁਝ ਬਿਆਨ ਨਹੀਂ ਕੀਤਾ ਜਾ ਸਕਦਾ।

**ਏਕੈ ਰੂਪ ਅਨੂਪ ਸਰੂਪਾ॥**
**ਰੰਕ ਭਯੋ ਰਾਵ ਕਹੀ ਭੂਪਾ॥**

ਉਸ **ਅਨੂਪ** = ਬੇ-ਮਿਸਾਲ ਸੁੰਦਰ ਰੂਪ ਵਾਲੇ ਪ੍ਰਭੂ ਦਾ ਹਰ ਵੇਲੇ ਇਕੋ ਜਿਹਾ ਰੂਪ ਰਹਿੰਦਾ ਹੈ, ਉਹ ਆਪਣੀ ਇੱਛਾ ਅਨੁਸਾਰ ਕਦੇ **ਰੰਕ** = ਕੰਗਾਲ ਹੋ ਰਿਹਾ ਹੈ ਅਤੇ ਕਦੇ **ਭੂਪਾ** = ਧਰਤੀ ਦਾ ਮਾਲਕ, ਰਾਜਾ ਬਣ ਰਿਹਾ ਹੈ।

**ਅੰਡਜ ਜੇਰਜ ਸੇਤਜ ਕੀਨੀ ॥**
**ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੨੦॥**

ਉਸ ਪ੍ਰਭੂ ਨੇ ਪਹਿਲਾਂ ਅੰਡਜ, ਜੇਰਜ, ਸੇਤਜ ਇਹ ਤਿੰਨ ਖਾਣੀਆਂ ਨੂੰ ਪੈਦਾ ਕੀਤਾ, ਇਨ੍ਹਾਂ ਬਾਅਦ ਫਿਰ ਚੌਥੀ ਉਤਭੁਜ ਖਾਣੀ ਵੀ ਰਚ ਦਿੱਤੀ।

**ਕਹੂੰ ਫੂਲ ਰਾਜਾ ਹ੍ਵੈ ਬੈਠਾ ॥**
**ਕਹੂੰ ਸਿਮਟਿ ਭਯੋ ਸੰਕਰ ਇਕੈਠਾ ॥**

ਉਹ ਪ੍ਰਭੂ ਕਿਧਰੇ ਰਾਜਾ ਹੋ ਕੇ, **ਫੂਲ** = ਐਨ ਖ਼ੁਸ਼ ਹੋ ਕੇ ਰਾਜ-ਸਿੰਘਾਸਨ 'ਤੇ ਬੈਠਾ ਹੈ, ਕਿਤੇ ਦਸ ਇੰਦ੍ਰੀਆਂ ਨੂੰ ਸੰਕੋਚ ਕੇ ਅਤੇ ਮਨ ਦੀਆਂ ਬਿਰਤੀਆਂ ਨੂੰ **ਇਕੈਠਾ** = ਕੇਂਦਰਤ ਕਰਕੇ **ਸੰਕਰ** = ਸ਼ਿਵ ਰੂਪ ਵਿਚ ਬਿਰਾਜਮਾਨ ਹੋ ਰਿਹਾ ਹੈ।

**ਸਿਗਰੀ ਸ੍ਰਿਸਟਿ ਦਿਖਾਇ ਅਚੰਭਵ ॥**
**ਆਦਿ ਜੁਗਾਦਿ ਸਰੂਪ ਸੁਯੰਭਵ ॥੨੧॥**

ਸਾਰੀ ਸ੍ਰਿਸ਼ਟੀ ਅਸਚਰਜ ਰੂਪ ਪੈਦਾ ਕਰਦੇ ਦਿਖਾ ਰਿਹਾ ਹੈ, ਅਤੇ ਉਹ ਆਪ **ਆਦਿ ਜੁਗਾਦਿ** = ਹਮੇਸ਼ਾ **ਸੁਯੰਭਵ** = ਸੁਤੇ ਪ੍ਰਕਾਸ਼ ਸਰੂਪ ਵਿਚ ਟਿਕ ਰਿਹਾ ਹੈ।

**ਅਬ ਰੱਛਾ ਮੇਰੀ ਤੁਮ ਕਰੋ ॥**
**ਸਿੱਖ੍ਯ ਉਬਾਰਿ ਅਸਿੱਖ੍ਯ ਸੰਘਰੋ ॥**

ਪ੍ਰਭੂ ਸਨਮੁਖ ਅਰਦਾਸ ਕਰਦੇ ਹਨ :—ਹੇ ਵਾਹਿਗੁਰੂ ! ਤੁਸੀਂ ਹੁਣ, ਵਰਤਮਾਨ ਕਾਲ ਵਿਚ ਮੇਰੀ ਰੱਖਿਆ ਕਰੋ ਅਤੇ ਗੁਰੂ ਘਰ ਦੇ ਸਿੱਖਾਂ ਨੂੰ ਹਰ ਮੁਸ਼ਕਲ ਤੋਂ ਬਚਾ ਕੇ **ਅਸਿੱਖ੍ਯ** = ਸਿੱਖਾਂ ਦੇ ਵਿਰੋਧੀਆਂ ਨੂੰ ਹਮੇਸ਼ਾਂ ਲਈ ਖ਼ਤਮ ਕਰ ਦਿਉ।

**ਦੁਸਟ ਜਿਤੇ ਉਠਵਤ ਉਤਪਾਤਾ॥**
**ਸਕਲ ਮਲੇਛ ਕਰੋ ਰਣ ਘਾਤਾ॥੨੨॥**

ਜਿੰਨੇ ਵੀ ਦੁਸ਼ਟ ਲੋਕ **ਉਤਪਾਤਾ** = ਉਪੱਦ੍ਰਵ ਉਠਾਉਂਦੇ ਹਨ, ਉਨ੍ਹਾਂ ਸਾਰੇ ਮਲੇਛਾਂ ਨੂੰ ਮੈਦਾਨੇ ਜੰਗ ਵਿਚ ਤਬਾਹ ਕਰ ਦਿਉ।

**ਜੇ ਅਸਿਧੁਜ ਤਵ ਸਰਨੀ ਪਰੇ॥**
**ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ॥**

ਹੇ **ਅਸਿਧੁਜ** = ਸ੍ਰੀ ਸਾਹਿਬ ਦੇ ਧਾਰਨੀ ਅਕਾਲ ਪੁਰਖ ਜੀ! ਜਿਹੜੇ ਲੋਕ ਤੇਰੀ ਸ਼ਰਨ ਵਿਚ ਪੈ ਗਏ, ਉਨ੍ਹਾਂ ਦੇ **ਦੁਸਟ** = ਪਾਪੀ ਦੁਸ਼ਮਣ, ਦੁਖੀ ਹੋ ਕੇ ਮਰਦੇ ਹਨ।

**ਪੁਰਖ ਜਵਨ ਪਗੁ ਤਿਹਾਰੇ॥**
**ਤਿਨ ਕੇ ਤੁਮ ਸੰਕਟ ਸਭ ਟਾਰੇ॥੨੩॥**

ਹੇ ਵਾਹਿਗੁਰੂ! ਜਿਹੜੇ ਪੁਰਸ਼ ਤੇਰੇ ਚਰਨੀਂ ਪੈ ਗਏ, ਉਨ੍ਹਾਂ ਦੇ ਤੁਸਾਂ ਸਾਰੇ ਦੁਖ ਦੂਰ ਕਰ ਦਿੱਤੇ।

**ਜੋ ਕਲਿ ਕੌ ਇਕ ਬਾਰ ਧਿਐ ਹੈ॥**
**ਤਾ ਕੇ ਕਾਲ ਨਿਕਟ ਨਹਿ ਐਹੈ॥**

**ਕਲਿ** = ਕਾਲ ਦਾ ਸੰਖੇਪ ਰੂਪ, ਅਥਵਾ :—**ਕਲਿ** = ਸੁੰਦਰ ਸਰੂਪ ਵਾਹਿਗੁਰੂ ਨੂੰ, ਜੋ ਇਕ ਵਾਰ ਵੀ ਧਿਆਏਗਾ, ਉਸਦੇ ਨੇੜੇ ਕਾਲ ਨਹੀਂ ਆ ਸਕਦਾ।

**ਰੱਛਾ ਹੋਇ ਤਾਹਿ ਸਭ ਕਾਲਾ॥**
**ਦੁਸਟ ਅਰਿਸਟ ਟਰੇ ਤਤਕਾਲਾ॥੨੪॥**

ਉਸਦੀ ਸਭ ਸਮਿਆਂ ਵਿਚ ਰੱਖਿਆ ਹੋਵੇਗੀ। **ਦੁਸਟ** = ਵੈਰੀ ਅਤੇ **ਅਰਿਸਟ** = ਉਪੱਦ੍ਰਵ ਕਰਨ ਵਾਲੇ ਛੇਤੀ ਟਲ ਜਾਣਗੇ।

**ਕ੍ਰਿਪਾ ਦ੍ਰਿਸਟਿ ਤਨ ਜਾਂਹਿ ਨਿਹਰਿਹੋ॥**
**ਤਾ ਕੇ ਤਾਪ ਤਨਕ ਮਹਿ ਹਰਿਹੋ॥**

ਹੇ ਅਕਾਲ ਪੁਰਖ! ਜਿਸ ਵੱਲ ਵੀ ਆਪ ਕਿਰਪਾ-ਦ੍ਰਿਸ਼ਟੀ **ਤਨ** = ਨਾਲ ਵੇਖਦੇ ਹੋ, ਉਸਦੇ ਤਿੰਨ ਤਾਪ; ਆਧੀ, ਬਿਆਧੀ, ਉਪਾਧੀ ਥੋੜ੍ਹੇ ਸਮੇਂ ਵਿਚ ਨਾਸ ਕਰ ਦਿੰਦੇ ਹੋ।

**ਰਿੱਧਿ ਸਿੱਧਿ ਘਰ ਮੋਂ ਸਭ ਹੋਈ॥**
**ਦੁਸਟ ਛਾਹ ਛ੍ਵੈ ਸਕੈ ਨ ਕੋਈ॥੨੫॥**

ਉਸਦੇ ਘਰ ਵਿਚ ਸਭ ਰਿਧੀਆਂ-ਸਿੱਧੀਆਂ ਵੀ ਪ੍ਰਗਟ ਹੋ ਜਾਂਦੀਆਂ ਹਨ। ਦੁਸ਼ਟ ਪੁਰਸ਼ ਉਹਦੀ ਛਾਂ ਨੂੰ ਵੀ ਨਹੀਂ ਛੋਹ ਸਕਦੇ, ਭਾਵ ਉਸਦੇ ਸਰੀਰ ਦਾ ਕੋਈ ਨੁਕਸਾਨ ਨਹੀਂ ਕਰ ਸਕਦੇ।

**ਏਕ ਬਾਰ ਜਿਨ ਤੁਮੈਂ ਸੰਭਾਰਾ॥**
**ਕਾਲ ਫਾਂਸ ਤੇ ਤਾਹਿ ਉਬਾਰਾ॥**

ਹੇ ਵਾਹਿਗੁਰੂ! ਇਕ ਵਾਰ ਵੀ ਜਿਸਨੇ ਤੁਹਾਨੂੰ ਪ੍ਰੇਮ ਨਾਲ ਯਾਦ ਕੀਤਾ ਹੈ, ਉਸਨੂੰ ਤੁਸਾਂ ਕਾਲ ਦੀ ਫਾਹੀ ਤੋਂ ਬਚਾ ਲਿਆ।

**ਜਿਨ ਨਰ ਨਾਮ ਤਿਹਾਰੋ ਕਹਾ॥**
**ਦਾਰਿਦ ਦੁਸਟ ਦੋਖ ਤੇ ਰਹਾ॥੨੬॥**

ਜਿਸ ਪੁਰਸ਼ ਨੇ ਆਪ ਜੀ ਦੇ ਨਾਮ ਨੂੰ ਜਪਿਆ ਹੈ, ਉਹ ਪੁਰਸ਼ **ਦਾਰਿਦ** = ਆਰਥਿਕ ਮੰਦ ਦਸ਼ਾ, **ਦੁਸਟ** = ਦੁਸ਼ਮਣ ਤੇ ਵਾਰਾਂ ਤੋਂ ਅਤੇ **ਦੋਖ** = ਦੋਸ਼ਾਂ, ਭਾਵ ਗੁਨਾਹਾਂ ਤੋਂ ਬਚ ਗਿਆ।

**ਖੜਗ ਕੇਤ ਮੈਂ ਸਰਨਿ ਤਿਹਾਰੀ।**
**ਆਪੁ ਹਾਥ ਦੈ ਲੇਹੁ ਉਬਾਰੀ॥**

**ਖੜਗ ਕੇਤ** = ਜਿਸਦੀ ਧੁਜਾ ਵਿਚ ਸ੍ਰੀ ਸਾਹਿਬ ਦਾ ਨਿਸ਼ਾਨ ਹੈ, ਭਾਵ ਹੇ ਸ਼ਸਤ੍ਰਧਾਰੀ ਅਕਾਲ ਪੁਰਖ ਜੀ! ਮੈਂ ਆਪ ਜੀ ਦੀ ਸ਼ਰਨ ਵਿਚ

ਹਾਂ, ਆਪ ਕਿਰਪਾ ਦਾ ਹੱਥ ਦੇ ਕੇ ਮੈਨੂੰ ਦੁੱਖਾਂ-ਕਲੇਸ਼ਾਂ ਤੋਂ ਬਚਾ ਲਓ।

**ਸਰਬ ਠੌਰ ਮੋ ਹੋਹੁ ਸਹਾਈ॥**
**ਦੁਸਟ ਦੋਖ ਤੇ ਲੇਹੁ ਬਚਾਈ॥੨੭॥**

ਹੇ ਪ੍ਰਭੂ ! **ਸਰਬ ਠੌਰ** = ਸਭ ਥਾਵਾਂ 'ਤੇ ਤੁਸੀਂ ਮੇਰੇ ਮਦਦਗਾਰ ਹੋਵੋ, **ਦੁਸਟ** = ਸਰੀਰ 'ਤੇ ਵਾਰ ਕਰਨ ਵਾਲੇ ਦੁਸ਼ਮਣ ਅਤੇ **ਦੋਖ** = ਮਨ, ਅਥਵਾ :—ਜੀਵਨ 'ਤੇ ਵਾਰ ਕਰਨ ਵਾਲੇ ਗੁਨਾਹਾਂ ਤੋਂ ਮੈਨੂੰ ਬਚਾ ਲਵੋ।

ਅੱਗੇ ਚੌਪਈ ਸਾਹਿਬ ਨਾਲ ਸਬੰਧਤ ਹੋਰ ਬਾਣੀ ਉਚਾਰਨ ਕਰਦੇ ਹਨ, ਜਿਸ ਵਿਚ ਗ੍ਰੰਥ ਦੀ ਸੰਪੂਰਨਤਾ ਦਾ ਜ਼ਿਕਰ ਹੈ ਅਤੇ ਅਕਾਲ ਪੁਰਖ ਦਾ ਸ਼ੁਕਰਾਨਾ ਅਦਾ ਕੀਤਾ ਹੈ। ਇਸਦੇ ਨਾਲ-ਨਾਲ ਚੌਪਈ ਸਾਹਿਬ ਦਾ ਮਹਾਤਮ, ਇਸਦੇ ਰਚਨ ਦਾ ਸਮਾਂ ਅਤੇ ਅਸਥਾਨ ਵੀ ਬਿਆਨ ਕੀਤਾ ਹੈ :—

**ਕ੍ਰਿਪਾ ਕਰੀ ਹਮ ਪਰ ਜਗ ਮਾਤਾ॥**
**ਗ੍ਰੰਥ ਕਰਾ ਪੂਰਨ ਸੁਭ ਰਾਤਾ॥**

ਸਾਡੇ 'ਤੇ ਸਾਰੇ ਸੰਸਾਰ ਦੀ **ਮਾਤਾ** = ਆਦਿ ਸ਼ਕਤੀ ਨੇ, ਅਥਵਾ :— **ਜਗ ਮਾਤਾ** = ਸੰਸਾਰ ਦੇ ਨਮਿਤ ਕਾਰਨ ਸਰੂਪ ਅਕਾਲ ਪੁਰਖ ਨੇ ਕਿਰਪਾ ਦ੍ਰਿਸ਼ਟੀ ਕੀਤੀ। **ਸੁਭ ਰਾਤਾ** = ਚੰਗੀ ਰਾਤ, ਭਾਵ ਚੰਗੇ ਸਮੇਂ 'ਤੇ ਇਹ ਗ੍ਰੰਥ ਸੰਪੂਰਨ ਕੀਤਾ ਹੈ।

**ਕਿਲਬਿਖ ਸਕਲ ਦੇਹ ਕੋ ਹਰਤਾ॥**
**ਦੁਸਟ ਦੋਖਿਯਨ ਕੌ ਛੈ ਕਰਤਾ॥੨੮॥**

ਇਸ ਬਾਣੀ ਦਾ ਪਾਠ ਸਰੀਰ ਦੇ ਸਾਰੇ ਬੱਜਰ ਪਾਪਾਂ ਨੂੰ ਨਾਸ਼ ਕਰਦਾ ਹੈ। ਸਰੀਰ ਦੇ ਵੈਰੀ ਅਤੇ ਮਨ ਦੇ ਵਿਕਾਰਾਂ ਰੂਪ ਦੁਸ਼ਮਣਾਂ ਨੂੰ ਨਾਸ ਕਰਦਾ ਹੈ।

**ਸ੍ਰੀ ਅਸਿਧੁਜ ਜਬ ਭਏ ਦਿਆਲਾ ॥**
**ਪੂਰਨ ਕਰਾ ਗ੍ਰੰਥ ਤਤਕਾਲਾ ॥**

**ਸ੍ਰੀ** = ਸ਼੍ਰੋਮਣੀ **ਅਸਿਧੁਜ** = ਸ੍ਰੀ ਸਾਹਿਬ ਜੀ ਦੇ ਨਿਸ਼ਾਨ ਵਾਲੇ ਸ਼ਸਤ੍ਰਧਾਰੀ ਪ੍ਰਭੂ ਜੀ ਜਦੋਂ ਮਿਹਰਵਾਨ ਹੋਏ ਤਾਂ ਇਹ ਗ੍ਰੰਥ ਬਹੁਤ ਛੇਤੀ ਸੰਪੂਰਨ ਕਰ ਦਿੱਤਾ।

**ਮਨ ਬਾਂਛਤ ਫਲ ਪਾਵੈ ਸੋਈ ॥**
**ਦੂਖ ਨ ਤਿਸੈ ਬਿਆਪਤ ਕੋਈ ॥੨੯॥**

ਜਿਹੜਾ ਇਸ ਗ੍ਰੰਥ ਨੂੰ ਪੜ੍ਹੇਗਾ, ਉਹ ਮਨ-ਇੱਛਤ ਫਲ ਪ੍ਰਾਪਤ ਕਰ ਲਵੇਗਾ ਅਤੇ ਉਸਨੂੰ ਕੋਈ ਦੁਖ ਵੀ ਨਹੀਂ ਪੋਹ ਸਕੇਗਾ।

**ਅੜਿੱਲ ॥**

ਇਸ ਅੜਿੱਲ ਛੰਦ ਵਿਚ ਚੌਪਈ ਸਾਹਿਬ ਦਾ ਮਹਾਤਮ ਲਿਖਦੇ ਹਨ :—

**ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥**
**ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥**

ਜੋ ਜ਼ੁਬਾਨ ਤੋਂ ਗੂੰਗਾ ਆਦਮੀ ਪ੍ਰੇਮ ਸ਼ਰਧਾ ਨਾਲ ਇਸ ਚੌਪਈ ਸਾਹਿਬ ਬਾਣੀ ਦਾ ਪਾਠ ਸੁਣੇਗਾ, ਉਹ **ਰਸਨਾ** = ਜ਼ੁਬਾਨ ਪ੍ਰਾਪਤ ਕਰ ਲਵੇਗਾ, ਭਾਵ ਉਸਨੂੰ ਬੋਲਣਾ ਆ ਜਾਵੇਗਾ।

ਜੋ ਕੋਈ ਮੂਰਖ ਆਦਮੀ ਚਿੱਤ ਲਾ ਕੇ ਇਸ ਬਾਣੀ ਨੂੰ ਸ਼ਰਧਾ ਅਤੇ ਵਿਚਾਰ ਨਾਲ ਸੁਣੇਗਾ, ਉਸਨੂੰ ਵਿਦਿਆ ਦੀ **ਚਤੁਰਾਈ** = ਉਕਤੀ-ਜੁਗਤੀ ਪ੍ਰਾਪਤ ਹੋ ਜਾਵੇਗੀ।

**ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ ॥**
**ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ ॥੩੦॥**

ਉਸ ਪੁਰਸ਼ ਦੇ ਨੇੜੇ **ਦੂਖ ਦਰਦ** = ਸਰੀਰਕ ਤੇ ਮਾਨਸਿਕ ਦੁਖ ਅਤੇ

ਕਿਸੇ ਕਿਸਮ ਦਾ ਵੀ ਭੈ ਨਹੀਂ ਰਹਿ ਸਕਦਾ।

**ਹੋ** = ਹੇ ਭਾਈ! ਜੋ **ਯਾ ਕੀ** = ਇਸ ਕਵੀ ਦੀ ਲਿਖੀ ਹੋਈ ਚੌਪਈ ਸਾਹਿਬ ਨੂੰ ਇਕ ਵਾਰ ਵੀ ਮੁਖੋਂ ਪੜ੍ਹ ਲਵੇਗਾ, ਉਸਨੂੰ ਪੂਰਬੋਕਤ ਸਾਰੇ ਫਲ ਪ੍ਰਾਪਤ ਹੋਣਗੇ।

ਅੱਗੇ ਗ੍ਰੰਥ ਦੀ ਸੰਪੂਰਨਤਾ ਦਾ ਸਮਾਂ ਅਤੇ ਅਸਥਾਨ ਦੱਸਦੇ ਹਨ :—

**ਚੌਪਈ ॥**

**ਸੰਬਤ ਸਤ੍ਰਹ ਸਹਸ ਭਣਿੱਜੈ ॥**
**ਅਰਧ ਸਹਸ ਫੁਨਿ ਤੀਨਿ ਕਹਿੱਜੈ ॥**

ਬਿਕ੍ਰਮੀ ਸੰਮਤ ੧੭੦੦ **ਭਣਿੱਜੈ** = ਕਹੀਦਾ ਸੀ। ਫਿਰ ਇਸ ਤੋਂ ਉੱਤੇ **ਅਰਧ ਸਹਸ** = ਅੱਧਾ ਸੌ (੫੦) ਅਤੇ ਇਸ ਨਾਲ ਤਿੰਨ ਹੋਰ ਆਖ ਦਿਉ। ਭਾਵ ਬਿਕ੍ਰਮੀ ਸੰਮਤ ੧੭੫੩ ਸੀ, ਜਦੋਂ ਇਹ ਗ੍ਰੰਥ ਸੰਪੂਰਨ ਹੋਇਆ।

**ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ॥**
**ਤੀਰ ਸੱਤਦ੍ਰਵ ਗ੍ਰੰਥ ਸੁਧਾਰਾ ॥੩੧॥**

**ਭਾਦ੍ਰਵ** = ਭਾਦਰੋਂ ਦਾ ਮਹੀਨਾ, **ਸੁਦੀ** = ਚਾਨਣ ਪੱਖ ਦੀ ਅੱਠਵੀਂ ਥਿੱਤ ਅਤੇ **ਰਵਿਵਾਰਾ** = ਐਤਵਾਰ ਦਾ ਦਿਨ ਸੀ। **ਤੀਰ ਸਤੱਦ੍ਰਵ** = ਸਤਿਲੁਜ ਦਰਿਆ ਦੇ ਕਿਨਾਰੇ ਇਹ ਗ੍ਰੰਥ **ਸੁਧਾਰਾ** = ਰਚਨਾ ਕੀਤਾ।*

**ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ॥**
**ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ॥**
**ਚਾਰਿ ਸੌ ਪਾਂਚ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੧॥**

---

* ਸੰਪ੍ਰਦਾਇ ਅਨੁਸਾਰ, ਸਤਲੁਜ ਦੇ ਕਿਨਾਰੇ ਇਕ ਪਹਾੜੀ ਦਾ ਟਿੱਲਾ, ਜਿੱਥੇ ਅੱਜ-ਕੱਲ੍ਹ ਗੁਰਦੁਆਰਾ ਬਿਭੌਰ ਸਾਹਿਬ ਸਥਿਤ ਹੈ, ਚੌਪਈ ਸਾਹਿਬ ਜੀ ਦੀ ਰਚਨਾ ਦਾ ਅਸਥਾਨ ਮੰਨਿਆ ਹੈ।

**ਚਰਿਤ੍ਰੋ ਪਖਯਾਨੇ** = ਗ੍ਰੰਥ ਦਾ ਨਾਮ ਹੈ, ਜਿਸ ਵਿਚ **ਤ੍ਰਿਯਾ ਚਰਿਤ੍ਰੇ** = ਇਸਤ੍ਰੀਆਂ ਦੇ ਚਰਿੱਤ੍ਰ ਲਿਖੇ ਹੋਏ ਹਨ। **ਮੰਤ੍ਰੀ ਭੂਪ ਸੰਬਾਦੇ** = ਜਿਸ ਵਿਚ ਰਾਜੇ ਅਤੇ ਵਜੀਰਾਂ ਦਾ ਪ੍ਰਸ਼ਨੋਤਰੀ ਸੰਬਾਦ ਲਿਖਿਆ ਹੋਇਆ ਹੈ, ਚਰਿਤ੍ਰਾਂ ਦੀ ਗਿਣਤੀ ੪੦੫ ਹੈ। **ਸੁਭ ਮਸਤੁ** = ਇਹ ਗ੍ਰੰਥ ਜੋ ਬਹੁਤ ਸ੍ਰੇਸ਼ਟ ਹੈ, **ਸਮਾਪਤ ਮਸਤੁ** = ਸੰਪੂਰਨ ਹੋਇਆ ਹੈ।

## ਅਫਜੂੰ ॥*

ਇਹ ਲਫ਼ਜ਼ ਫ਼ਾਰਸੀ ਦਾ ਹੈ, ਜਿਸਦਾ ਅਰਥ ਹੈ, ਬਾਕੀ ਹੋਰ ਵੀ ਹੈ। ਜਿਵੇਂ ਕਈ ਲਿਖਾਰੀ ਕਿਸ਼ਤ-ਵਾਰ ਕੋਈ ਨਾਵਲ ਜਾਂ ਨਾਟਕ ਲਿਖਦੇ ਹਨ ਅਤੇ ਅਖ਼ੀਰ 'ਤੇ ਪੰਜਾਬੀ ਦਾ ਲਫ਼ਜ਼ 'ਚਲਦਾ' ਲਿਖਦੇ ਹਨ, ਉਸੇ ਤਰ੍ਹਾਂ ਇਹ ਅਫਜੂੰ ਸ਼ਬਦ ਲਿਖਿਆ ਹੈ।

ਅੱਗੇ ਹਜ਼ੂਰ ਪ੍ਰਭੂ ਦੇ ਸਨਮੁਖ ਅਰਦਾਸ ਕਰਦੇ ਹਨ :—

## ਦੋਹਰਾ ॥

**ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ ॥**
**ਆਪ ਹਾਥ ਦੈ ਰਾਖੁ ਮੁਹਿ; ਮਨ ਕ੍ਰਮ ਬਚਨ ਬਿਚਾਰ ॥੧॥**

ਹੇ ਅਕਾਲ ਪੁਰਖ! ਮੈਨੂੰ ਆਪਣਾ ਦਾਸ ਜਾਣ ਕੇ ਮੇਰੇ 'ਤੇ **ਅਪਾਰ** = ਬਹੁਤੀ ਕਿਰਪਾ ਕਰੋ। ਆਪ ਜੀ ਮੈਨੂੰ ਮਨ, **ਬਚਨ** = ਬਾਣੀ, **ਕ੍ਰਮ** = ਸਰੀਰ ਕਰਕੇ ਆਪਣਾ ਸੇਵਕ ਵਿਚਾਰ ਕੇ, ਆਪਣੀ ਕਿਰਪਾ ਦਾ ਹੱਥ ਦੇ ਕੇ ਰੱਖ ਲਵੋ।

ਅਗਲੀ ਚੌਪਈ ਸਾਹਿਬ ਵਿਚ ਹੋਰ ਦੇਵੀ-ਦੇਵਤਿਆਂ ਨਾਲੋਂ ਅਕਾਲ ਪੁਰਖ 'ਤੇ ਅਟੱਲ ਵਿਸ਼ਵਾਸ ਪ੍ਰਗਟਾਇਆ ਹੈ :—

---

* ਦਸਮ, ਅੰਗ—੧੩੮੬ ਤੋਂ ੧੩੮੮ ਤੱਕ।

## ਚੌਪਈ ॥
## ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥
## ਕਿਸਨ ਬਿਸਨ ਕਬਹੂੰ ਨਹ ਧਿਆਊਂ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਮੈਂ ਕਿਸੇ ਵੀ ਕਾਰਜ ਨੂੰ ਅਰੰਭ ਕਰਨ ਤੋਂ ਪਹਿਲਾਂ ਗਨੇਸ਼ ਨੂੰ ਨਹੀਂ ਮਨਾਉਂਦਾ, ਕਿਉਂਕਿ ਹੋਰ ਸਨਾਤਨ ਧਰਮੀ ਲੋਕ, ਸਭ ਤੋਂ ਪਹਿਲਾਂ 'ਗਨੇਸਾਯ ਨਮਃ' ਲਿਖਦੇ ਹਨ।

ਨਾ ਹੀ ਮੈਂ ਕਦੇ ਮੁਖ ਦੇਵਤਾ ਵਿਸ਼ਨੂੰ ਅਤੇ ਉਸਦੇ ਅਵਤਾਰ ਕ੍ਰਿਸ਼ਨ ਨੂੰ ਧਿਆਉਂਦਾ ਹਾਂ।

## ਕਾਨ ਸੁਨੇ ਪਹਿਚਾਨ ਨ ਤਿਨ ਸੋ ॥
## ਲਿਵ ਲਾਗੀ ਮੋਰੀ ਪਗ ਇਨ ਸੋ ॥੨॥

ਕਲਗੀਧਰ ਫ਼ੁਰਮਾਉਂਦੇ ਹਨ, ਮੈਂ ਇਨ੍ਹਾਂ ਬਾਰੇ ਕੰਨਾਂ ਰਾਹੀਂ ਤਾਂ ਸੁਣਿਆ ਹੈ, ਪਰ ਇਨ੍ਹਾਂ ਨਾਲ ਮੇਰੀ ਇਸ਼ਟ ਉਪਾਸ਼ਨਾਂ ਦੀ ਕੋਈ ਜਾਣ-ਪਛਾਣ ਨਹੀਂ ਹੈ। ਮੇਰੀ **ਲਿਵ** = ਸੁਰਤ, ਅਥਵਾ:—ਪ੍ਰੀਤੀ, **ਇਨ*** = ਭਾਵ ਅਕਾਲ ਪੁਰਖ ਦੇ ਚਰਨਾਂ ਨਾਲ ਹੀ ਲੱਗੀ ਹੋਈ ਹੈ।

## ਮਹਾਕਾਲ ਰਖਵਾਰ ਹਮਾਰੋ ॥
## ਮਹਾਂ ਲੋਹ ਮੈ ਕਿੰਕਰ ਥਾਰੋ ॥

**ਮਹਾਕਾਲ** = ਕਾਲ ਦਾ ਵੀ ਕਾਲ ਕਰਨ ਵਾਲਾ ਅਕਾਲ ਪੁਰਖ ਸਾਡਾ ਰਖਵਾਲਾ ਹੈ, ਉਸ ਅੱਗੇ ਹੀ ਸਾਡੀ ਅਰਦਾਸ ਹੈ।

**ਮਹਾਂ ਲੋਹ** = ਪੱਕੇ ਲੋਹੇ, ਫ਼ੁਲਾਦ ਵਾਂਗ ਸਖ਼ਤ, ਭਾਵ ਨਾਸ ਤੋਂ ਰਹਿਤ ਅਕਾਲ ਪੁਰਖ ਦਾ ਹੀ ਵਾਚਕ ਹੈ। ਅਥਵਾ :—**ਮਹਾਂ ਲੋਹ** = ਬਹੁਤ ਵਧੀਆ ਲੋਹੇ, ਭਾਵ ਫੁਲਾਦੀ ਸ਼ਸਤ੍ਰਾਂ ਨੂੰ ਧਾਰਨ ਵਾਲਾ ਵੀ ਅਕਾਲ ਪੁਰਖ ਹੀ ਹੈ, ਉਸਨੂੰ ਮੁਖਾਤਬ ਕਰਦੇ ਹਨ :—

ਹੇ ਅਕਾਲ ਪੁਰਖ! ਮੈਂ **ਥਾਰੋ** = ਆਪ ਜੀ ਦਾ **ਕਿੰਕਰ** = ਦਾਸ ਹਾਂ।

---

* ਇਹ ਪੜਨਾਂਉ ਵਾਚਕ ਸ਼ਬਦ ਹੈ।

**ਅਪਨਾ ਜਾਨ ਕਰੋ ਰਖਵਾਰ ॥**
**ਬਾਹ ਗਹੇ ਕੀ ਲਾਜ ਬਿਚਾਰ ॥੩॥**

ਮੈਨੂੰ ਆਪਣਾ ਦਾਸ ਜਾਣ ਕੇ **ਰਖਵਾਰ** = ਰਖਵਾਲੀ ਕਰੋ। ਮੈਂ ਆਪ ਜੀ ਦੀ ਸ਼ਰਨ ਰੂਪ ਬਾਂਹ ਪਕੜੀ ਹੈ, ਇਸਦੀ ਲੱਜਿਆ ਵਿਚਾਰਨਾ ਕਰੋ।

**ਅਪਨਾ ਜਾਨ ਮੁਝੈ ਪ੍ਰਿਤਪਰੀਐ ॥**
**ਚੁਨ ਚੁਨ ਸਤ੍ਰੁ ਹਮਾਰੇ ਮਰੀਐ ॥**

ਹੇ ਪ੍ਰਭੂ! ਤੁਸੀਂ ਮੈਨੂੰ ਆਪਣਾ ਜਾਣ ਕੇ ਮੇਰੀ ਪਾਲਣਾ ਕਰੋ। ਮੇਰੇ ਦੁਸ਼ਮਣਾਂ ਨੂੰ ਚੁਣ-ਚੁਣ ਕੇ ਮਾਰਨਾ ਕਰੋ।

**ਦੇਗ ਤੇਗ ਜਗ ਮੈ ਦੋਊ ਚਲੈ ॥**
**ਰਾਖ ਆਪ ਮੁਹਿ ਅਉਰ ਨ ਦਲੈ ॥੪॥**

**ਦੇਗ** = ਭੁੱਖੇ ਪਿਆਸੇ ਲਈ ਲੰਗਰ, **ਤੇਗ** = ਦੁਸ਼ਟਾਂ ਨੂੰ ਸੋਧਣ ਵਾਸਤੇ ਤਲਵਾਰ, ਸੰਸਾਰ ਵਿਚ ਧਰਮ ਅਤੇ ਰਾਜਨੀਤੀ ਦੇ ਦੋਵੇਂ ਪੱਖ ਚੱਲਦੇ ਰਹਿਣ। ਤੁਸੀਂ ਮੈਨੂੰ ਆਪ ਕਿਰਪਾ ਕਰਕੇ ਦੁਸ਼ਮਣਾਂ ਤੋਂ ਰੱਖ ਲਵੋ। ਕੋਈ ਹੋਰ ਗੁਰੂ ਕਾ ਦੋਖੀ ਮੈਨੂੰ ਆ ਕੇ ਦਲ ਨਾ ਦੇਵੇ, ਭਾਵ ਮੇਰਾ ਕੋਈ ਨੁਕਸਾਨ ਨਾ ਕਰ ਦੇਵੇ।

**ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥**
**ਤੁਮ ਸਾਹਿਬੁ ਮੈ ਦਾਸ ਤਿਹਾਰਾ ॥**

ਹੇ ਅਕਾਲ ਪੁਰਖ! ਤੁਸੀਂ ਮੇਰੀ ਹਮੇਸ਼ਾਂ ਪਾਲਣਾ ਕਰੋ। ਤੁਸੀਂ ਮੇਰੇ ਮਾਲਕ ਹੋ, ਮੈਂ ਆਪ ਜੀ ਦਾ ਸੇਵਕ ਹਾਂ।

**ਜਾਨ ਆਪਨਾ ਮੁਝੈ ਨਿਵਾਜ ॥**
**ਆਪ ਕਰੋ ਹਮਰੇ ਸਭ ਕਾਜ ॥**

ਤੁਸੀਂ ਮੈਨੂੰ ਆਪਣਾ ਜਾਣ ਕੇ ਵਡਿਆਈ ਬਖ਼ਸ਼ਿਸ਼ ਕਰੋ ਅਤੇ ਮੇਰੇ ਸਾਰੇ ਕੰਮ ਆਪ ਕਰੋ।

**ਤੁਮ ਹੋ ਸਭ ਰਾਜਨ ਕੇ ਰਾਜਾ॥**
**ਆਪੇ ਆਪੁ ਗਰੀਬ ਨਿਵਾਜਾ॥**

ਹੇ ਵਾਹਿਗੁਰੂ! ਤੁਸੀਂ ਸਭ ਰਾਜਿਆਂ ਦੇ ਵੀ ਰਾਜੇ ਹੋ। ਤੁਸੀਂ ਆਪਣੇ ਆਪ ਹੀ ਗ਼ਰੀਬਾਂ ਨੂੰ **ਨਿਵਾਜਾ** = ਮਾਣ, ਇੱਜ਼ਤ, ਵਡਿਆਈ ਬਖ਼ਸ਼ਦੇ ਹੋ।

**ਦਾਸ ਜਾਨ ਕਰ ਕ੍ਰਿਪਾ ਕਰਹੁ ਮੁਹਿ॥**
**ਹਾਰ ਪਰਾ ਮੈ ਆਨ ਦ੍ਵਾਰ ਤੁਹਿ॥੬॥**

ਤੁਸੀਂ ਮੈਨੂੰ ਆਪਣਾ ਦਾਸ ਜਾਣ ਕੇ ਮੇਰੇ 'ਤੇ ਕਿਰਪਾ-ਦ੍ਰਿਸ਼ਟੀ ਕਰੋ, ਮੈਂ ਹਾਰ-ਹੰਭ ਕੇ ਆਪ ਜੀ ਦੇ ਦਰ 'ਤੇ ਆ ਕੇ ਢਹਿ ਪਿਆ ਹਾਂ।

**ਅਪਨਾ ਜਾਨ ਕਰੋ ਪ੍ਰਤਿਪਾਰਾ॥**
**ਤੁਮ ਸਾਹਿਬੁ ਮੈਂ ਕਿੰਕਰੁ ਥਾਰਾ॥**

ਤੁਸੀਂ ਮੈਨੂੰ ਆਪਣਾ ਜਾਣ ਕੇ ਪਾਲਣਾ ਕਰੋ, ਤੁਸੀਂ ਮੇਰੇ ਮਾਲਕ ਹੋ ਅਤੇ ਮੈਂ ਤੁਹਾਡਾ ਦਾਸ ਹਾਂ।

**ਦਾਸ ਜਾਨ ਦੈ ਹਾਥ ਉਬਾਰੋ॥**
**ਹਮਰੇ ਸਭ ਬੈਰੀਅਨ ਸੰਘਾਰੋ॥੭॥**

ਤੁਸੀਂ ਮੈਨੂੰ ਦਾਸ ਜਾਣ ਕੇ ਕਿਰਪਾ ਦਾ ਹੱਥ ਦੇ ਕੇ ਬਚਾ ਲਵੋ ਅਤੇ ਮੇਰੇ ਸਾਰੇ ਵੈਰੀਆਂ ਨੂੰ ਜਾਨੋ ਮਾਰ ਮੁਕਾ ਦਿਓ।

ਪਿਛਲੀਆਂ ਪਉੜੀਆਂ ਵਿਚ ਵਾਹਿਗੁਰੂ ਦੀ ਸਿਫ਼ਤ ਅਤੇ ਅਰਦਾਸ ਕੀਤੀ ਹੈ, ਹੁਣ ਇਸ ਤੋਂ ਅੱਗੇ ਕ੍ਰਿਸ਼ਨਾ ਅਵਤਾਰ ਗ੍ਰੰਥ ਨੂੰ ਲਿਖਣ ਦਾ ਜ਼ਿਕਰ ਕਰਦੇ ਹਨ :—

**ਪ੍ਰਿਥਮ ਧਰੋਂ ਭਗਵਤ ਕੋ ਧ੍ਯਾਨਾ॥**
**ਬਹੁਰ ਕਰੋਂ ਕਬਿਤਾ ਬਿਧਿ ਨਾਨਾ॥**

## ਕ੍ਰਿਸਨ ਜਥਾ ਮਤਿ ਚਰਿਤ੍ਰ ਉਚਾਰੋ ॥
## ਚੂਕ ਹੋਇ ਕਬਿ ਲੇਹੁ ਸੁਧਾਰੋ ॥੮॥*

ਸਭ ਤੋਂ ਪਹਿਲਾਂ ਮੈਂ **ਭਗਵਤ** = ਅਕਾਲ ਪੁਰਖ ਦਾ ਧਿਆਨ ਧਰਦਾ ਹਾਂ, ਫਿਰ ਮੈਂ ਅੱਗੇ ਅਨੇਕ ਤਰ੍ਹਾਂ ਦੀ **ਕਬਿਤਾ** = ਕਾਵਿ ਰਚਨਾ (ਸ਼ਾਇਰੀ) ਕਰਾਂਗਾ। **ਜਥਾ ਮਤਿ** = ਜਿਹੋ ਜਿਹੀ ਮੇਰੀ ਬੁੱਧੀ ਹੈ, ਉਸ ਮੁਤਾਬਕ ਕ੍ਰਿਸ਼ਨ ਜੀ ਦੇ ਜੀਵਨ ਚਰਿੱਤ੍ਰਾਂ ਨੂੰ ਉਚਾਰਨ ਕਰਾਂਗਾ। ਹੇ ਕਵੀ ਲੋਕੋ ! ਜੇ ਕੋਈ **ਚੂਕ** = ਉਕਾਈ, ਅਥਵਾ :—ਤਰੁੱਟੀ ਹੋਈ ਵੇਖੋ ਤਾਂ ਉਸਨੂੰ ਸੁਧਾਰ ਲਇਓ।

ਅਗਲਾ ਦੋਹਰਾ ਬਚਿੱਤ੍ਰ ਨਾਟਕ ਵਿਚ ਆਉਂਦਾ ਹੈ, ਜਿਸ ਵਿਚ ਗੁਰੂ ਮਹਾਰਾਜ ਨੇ ਉਸ ਵਾਹਿਗੁਰੂ ਨੂੰ ਚੇਤੇ ਕਰਨ ਦਾ ਫਲ ਦਰਸਾਇਆ ਹੈ :—

## ਕਬਿ ਬਾਚ ॥ ਦੋਹਰਾ ॥

**ਕਬਿ** = ਕਵੀ = ਗੁਰੂ ਗੋਬਿੰਦ ਸਿੰਘ ਜੀ ਮਹਾਰਾਜ **ਬਾਚ** = ਫ਼ੁਰਮਾਉਂਦੇ ਹਨ :—

## ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੌਂ ਜਗ ਮਾਹਿ ॥
## ਜੋ ਤਿਹ ਪ੍ਰਭ ਕੌ ਧਿਆਇ ਹੈਂ ਅੰਤ ਸੁਰਗ ਕੋ ਜਾਹਿੰ ॥੧॥

ਐ ਗੁਰਸਿੱਖੋ ! ਜੋ ਅਕਾਲ ਪੁਰਖ ਨੇ ਆਪ ਮੈਨੂੰ ਆਖਿਆ ਹੈ, ਭਾਵ ਹੁਕਮ ਕੀਤਾ ਹੈ, ਉਹੀ ਮੈਂ ਸੰਸਾਰ ਵਿਚ ਉਚਾਰਨ ਕਰਾਂਗਾ।

ਜੋ ਉਸ ਸਰਬ ਸ਼ਕਤੀਮਾਨ ਅਕਾਲ ਪੁਰਖ ਨੂੰ ਧਿਆਉਂਦੇ ਹਨ, ਅਥਵਾ :— ਧਿਆਉਣਗੇ, ਉਹ ਅੰਤ ਨੂੰ **ਸੁਰਗ** = ਦੇਵ ਲੋਕ 'ਚ, ਭਾਵ ਬੈਕੁੰਠ ਨੂੰ ਚਲੇ ਜਾਣਗੇ।

ਅਗਲੇ ਦੋਹਰੇ ਵਿਚ ਵਾਹਿਗੁਰੂ ਦੇ ਪਿਆਰਿਆਂ ਦੀ ਮਹਿਮਾ ਵਰਣਨ ਕਰਦੇ ਹਨ :—

---

* ਦਸਮ, ਅੰਗ—੩੧੦

**ਦੋਹਰਾ ॥**

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੨॥**

ਵਾਹਿਗੁਰੂ ਅਤੇ **ਹਰਿਜਨ** = ਵਾਹਿਗੁਰੂ ਦੇ ਪਿਆਰੇ, ਦੋਵੇਂ ਇਕ ਸਰੂਪ ਹਨ; **ਬਿਬ** = ਦੂਜੀ, ਭੇਦ-ਭਾਵ ਵਾਲੀ ਵਿਚਾਰ ਕੁਝ ਵੀ ਨਹੀਂ ਹੈ।

ਪ੍ਰਭੂ ਦੇ ਪਿਆਰੇ ਉਸ ਪ੍ਰਭੂ ਨਾਲ ਇਉਂ ਅਭੇਦ ਹੋ ਜਾਂਦੇ ਹਨ, ਜਿਵੇਂ ਪਾਣੀ ਤੋਂ ਪਾਣੀ ਦੀ **ਤਰੰਗ** = ਲਹਿਰ ਪੈਦਾ ਹੁੰਦੀ ਹੈ ਅਤੇ ਆਖ਼ਰ ਜਲ ਵਿਚ ਹੀ ਸਮਾ ਜਾਂਦੀ ਹੈ, ਇਸ ਤਰ੍ਹਾਂ ਪ੍ਰਭੂ ਸਾਗਰ ਵਾਂਗ ਅਤੇ ਉਸਦੇ ਪਿਆਰੇ ਲਹਿਰ ਵਾਂਗ, ਉਸ ਵਿਚ ਹੀ ਅਭੇਦ ਰਹਿੰਦੇ ਹਨ।

ਅਗਲਾ ਦੋਹਰਾ ਵੀ ਬਚਿਤ੍ਰ ਨਾਟਕ ਵਿਚ ਆਉਂਦਾ ਹੈ, ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਸੰਸਾਰ ਵਿਚ ਆਪਣੇ ਆਉਣ ਦਾ ਕਾਰਨ ਲਿਖਿਆ ਹੈ :—

**ਦੋਹਰਾ ॥**

**ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥**
**ਅਬ ਮੈ ਕਥਾ ਸੰਛੇਪਤੇ ਸਭਹੂੰ ਕਹਤ ਸੁਨਾਇ ॥੩॥***

ਜਦੋਂ ਮੈਨੂੰ ਅਕਾਲ ਪੁਰਖ ਦਾ **ਆਇਸੁ** = ਹੁਕਮ ਹੋਇਆ, ਮੈਂ ਉਸ ਵੇਲੇ ਇਸ ਸੰਸਾਰ ਵਿਚ ਆ ਕੇ ਅਵਤਾਰ ਧਾਰਨ ਕੀਤਾ।

ਹੁਣ ਮੈਂ ਆਪਣੀ ਅਵਤਾਰ ਦੀ ਅਤੇ ਪੂਰਬ ਜਨਮ ਦੀ ਸੰਖੇਪ ਕਥਾ ਸਾਰਿਆਂ ਨੂੰ ਸੁਣਾ ਕੇ ਦੱਸਦਾ ਹਾਂ।

ਇਸ ਦੋਹਰੇ ਤੋਂ ਅੱਗੇ ਗੁਰੂ ਮਹਾਰਾਜ ਦੀ ਕਥਾ ਸ਼ੁਰੂ ਹੁੰਦੀ ਹੈ, ਉਸ ਦਾ ਮੂਲ ਰੂਪ ਸਿਧਾਂਤ ਇਸ ਦੋਹਰੇ ਵਿਚ ਪ੍ਰਗਟ ਕੀਤਾ ਹੈ :—

**ਕਬਿ ਬਾਚ ॥ ਦੋਹਰਾ ॥**

ਇਹ ਦੋਹਰਾ ਵੀ ਬਚਿਤ੍ਰ ਨਾਟਕ ਵਿਚ ਆਉਂਦਾ ਹੈ, ਜਦੋਂ ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਾਲਸਾ ਪੰਥ ਸਾਜਣ ਦਾ ਹੁਕਮ

---

* ਦਸਮ, ਅੰਗ—੫੯

ਦਿੱਤਾ, ਉਸ ਵੇਲੇ ਇਹ ਦੋਹਰਾ ਕਵੀ ਜੀ ਨੇ ਉਚਾਰਨ ਕੀਤਾ ਹੈ :—

**ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਯਾਇ ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੪॥***

ਦਸਮੇਸ਼ ਪਿਤਾ ਜੀ ਫ਼ੁਰਮਾਉਂਦੇ ਹਨ, ਮੈਂ ਦੋਵੇਂ ਹੱਥ ਜੋੜ ਕੇ ਅਕਾਲ ਪੁਰਖ ਦੇ ਸਨਮੁਖ ਖੜ੍ਹਾ ਹੋ ਗਿਆ ਅਤੇ ਅਦਬ ਵਿਚ ਸਿਰ ਝੁਕਾ ਕੇ ਬਚਨ ਆਖਿਆ, ਭਾਵ ਬੇਨਤੀ ਕੀਤੀ, "ਹੇ ਅਕਾਲ ਪੁਰਖ! ਇਹ ਖ਼ਾਲਸਾ ਪੰਥ ਸੰਸਾਰ ਵਿਚ ਤਾਂ ਹੀ ਪ੍ਰਚਲਤ ਹੋਵੇਗਾ, ਜਦੋਂ ਤੁਸੀਂ ਇਸ ਕਾਰਜ ਵਿਚ ਦਾਸ ਦੀ ਸਹਾਇਤਾ ਕਰੋਗੇ।"

ਅਗਲਾ ਦੋਹਰਾ ਦਸਮ ਗ੍ਰੰਥ ਦੀ ਬਾਣੀ ਚੰਡੀ ਚਰਿਤ੍ਰ ਦੇ ਅਖ਼ੀਰ 'ਤੇ ਆਉਂਦਾ ਹੈ, ਜਿਸ ਵਿਚ ਪ੍ਰਭੂ ਦੇ ਧਿਆਨ ਦਾ ਮਹਾਤਮ ਪ੍ਰਗਟਾਇਆ ਹੈ :—

**ਦੋਹਰਾ ॥**

**ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈ ਸੰਤ ॥**
**ਅੰਤ ਲਹੈਂਗੇ ਮੁਕਤ ਫਲੁ ਪਾਵਹਿਗੇ ਭਗਵੰਤ ॥੫॥†**

ਹੇ ਅਕਾਲ ਪੁਰਖ! ਜੋ ਜੋ ਸੰਤ-ਭਗਤ ਲੋਕ, ਹਮੇਸ਼ਾਂ ਅੰਮ੍ਰਿਤ ਵੇਲੇ ਉੱਠ ਕੇ, ਆਪ ਜੀ ਦੇ ਸਰੂਪ ਧਿਆਨ ਨੂੰ ਧਿਆਉਣਗੇ, ਭਾਵ ਆਪ ਜੀ ਦਾ ਧਿਆਨ ਮਨ ਵਿਚ ਧਾਰ ਕੇ ਆਪ ਜੀ ਨੂੰ ਯਾਦ ਕਰਨਗੇ, ਉਹ ਗੁਰਮੁਖ ਪਿਆਰੇ ਅੰਤ ਨੂੰ ਮੁਕਤੀ ਰੂਪ ਫਲ ਪ੍ਰਾਪਤ ਕਰਨਗੇ। ਪ੍ਰਸ਼ਨ :—ਮੁਕਤੀ ਦਾ ਸਰੂਪ ਕੀ ਹੈ? ਉੱਤਰ :—ਉਹ ਅਕਾਲ ਪੁਰਖ ਨੂੰ ਪ੍ਰਾਪਤ ਕਰ ਲੈਣਗੇ।

ਅਗਲਾ ਦੋਹਰਾ ਵਿਸ਼ਨੂੰ ਦੇ ਚੌਦਵੇਂ ਅਵਤਾਰ ਦਾ ਪਹਿਲਾ ਦੋਹਰਾ ਹੈ, ਜਿਸ ਵਿਚ ਕਾਲ ਸ਼ਬਦ ਦੁਆਰਾ ਅਕਾਲ ਪੁਰਖ ਦੀ ਵੈਰਾਟ ਦੇਹ ਦਾ ਨਿਰਣਾ ਕੀਤਾ ਹੈ :—

---

* ਦਸਮ, ਅੰਗ—੫੭

† ਦਸਮ, ਅੰਗ—੧੧੯

### ਦੋਹਰਾ ॥

### ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥
### ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ ॥੬॥*

**ਕਾਲ** = ਅਕਾਲ ਪੁਰਖ ਦੀ ਦੇਹ ਵਿਚ, ਭਾਵ ਉਸਦੇ ਵੈਰਾਟ ਸਰੂਪ ਅੰਦਰ ਕਰੋੜਾਂ ਹੀ ਵਿਸ਼ਨੂੰ ਅਤੇ ਸ਼ਿਵਜੀ ਹਨ।

ਕਰੋੜਾਂ ਹੀ ਸਵਰਗ ਦੇ ਰਾਜੇ ਇੰਦਰ ਅਤੇ ਕਿਤਨੇ ਹੀ ਸ੍ਰਿਸ਼ਟੀ ਦੇ ਕਰਤਾ ਬ੍ਰਹਮਾ ਵਰਗੇ ਦੇਵਤੇ ਹਨ। **ਰਵਿ** = ਸੂਰਜ, **ਸਸਿ** = ਚੰਦ੍ਰਮਾਂ ਅਤੇ **ਜਲੇਸ** = ਵਰਣ ਦੇਵਤੇ ਵੀ ਕਰੋੜਾਂ ਹੀ ਹਨ।

ਅਗਲਾ ਦੋਹਰਾ ਰਾਮਾ ਅਵਤਾਰ ਵਿੱਚੋਂ ਹੈ, ਜਿਸ ਵਿਚ ਵਿਸ਼ਨੂੰ ਦੇ ਵੀਹਵੇਂ ਅਵਤਾਰ ਰਾਮਚੰਦਰ ਜੀ ਦੀ ਕਥਾ ਦਾ ਅਨੁਵਾਦ ਕੀਤਾ ਹੈ :—

### ਦੋਹਰਾ ॥

### ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥
### ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ ॥੭॥†

ਰਾਮਚੰਦਰ ਜੀ ਦੀ ਜੀਵਨ ਕਥਾ ਜੁਗਾਂ-ਜੁਗਾਂ ਵਿਚ ਅਟੱਲ ਰਹਿਣ ਵਾਲੀ ਹੈ, ਇਸ ਕਥਾ ਨੂੰ **ਸਭ ਕੋਈ** = ਹਰ ਕੋਈ, ਭਾਵ ਰਾਮ ਜੀ ਦੇ ਸਾਰੇ ਹੀ ਸ਼ਰਧਾਲੂ ਲੋਕ **ਨੇਤ** = ਹਮੇਸ਼ਾਂ ਉਚਾਰਨ ਕਰਦੇ ਹਨ। ਜਿਸ ਵਿਚ ਇਹ ਵੀ ਜ਼ਿਕਰ ਹੈ ਕਿ **ਰਘੁਬਰ** = ਰਾਮਚੰਦਰ ਜੀ ਨੇ ਆਪਣੀ ਸਾਰੀ ਹੀ ਅਯੁੱਧਿਆ ਪੁਰੀ ਸਮੇਤ ਸਵਰਗ ਵਿਚ ਨਿਵਾਸ ਕੀਤਾ।‡

---

* ਦਸਮ, ਅੰਗ—੧੯੨

† ਦਸਮ, ਅੰਗ—੨੫੩

‡ ਰਾਮ ਕਥਾ ਵਿਚ ਪ੍ਰਸੰਗ ਲਿਖਿਆ ਹੈ ਕਿ ਰਾਮ ਜੀ ਦੇ ਪ੍ਰਲੋਕ ਗਵਨ ਸਮੇਂ ਅਯੁੱਧਿਆ ਨਿਵਾਸੀ, ਰਾਮ ਜੀ ਦੇ ਸਾਰੇ ਸ਼ਰਧਾਲੂ, ਮਾਈ-ਭਾਈ ਅਸਹਿ ਵਿਛੋੜਾ ਨਾ ਸਹਾਰਦਿਆਂ ਹੋਇਆਂ ਸਰਜੂ ਨਦੀ ਵਿਚ ਛਾਲਾਂ ਮਾਰ ਕੇ ਸਰੀਰ ਛੱਡ ਗਏ ਸਨ। ਉਨ੍ਹਾਂ ਬਾਰੇ ਇਹ ਵਿਸ਼ਵਾਸ ਕੀਤਾ ਗਿਆ ਕਿ ਇਹ ਸਾਰੇ ਰਾਮ ਜੀ ਦੇ ਨਾਲ ਸਵਰਗ ਵਿਚ ਪਹੁੰਚ ਗਏ।

ਅਗਲੀ ਚੌਪਈ ਵੀ ਰਾਮਾ ਅਵਤਾਰ ਦੇ ਅਖ਼ੀਰ 'ਤੇ ਲਿਖੀ ਗਈ ਹੈ, ਜਿਸ ਵਿਚ ਰਾਮ ਕਥਾ ਦਾ ਰਾਮ ਪ੍ਰੇਮੀਆਂ ਵੱਲੋਂ ਮਹਾਤਮ ਦਰਸਾਇਆ ਗਿਆ ਹੈ :—

**ਚੌਪਈ ॥**
**ਜੋ ਇਹ ਕਥਾ ਸੁਨੈ ਅਰੁ ਗਾਵੈ ॥**
**ਦੂਖ ਪਾਪ ਤਿਹੱ ਨਿਕਟ ਨ ਆਵੈ ॥**
**ਬਿਸਨ ਭਗਤ ਕੀਏ ਫਲ ਹੋਈ ॥**
**ਆਧਿ ਬਯਾਧਿ ਛ੍ਵੈ ਸਕੈ ਨ ਕੋਈ ॥੮॥**

ਰਾਮ ਜੀ ਦੇ ਸ਼ਰਧਾਲੂ ਕਹਿੰਦੇ ਹਨ, ਜੋ ਇਹ ਰਾਮ ਜੀ ਦੀ ਜੀਵਨ ਕਥਾ ਨੂੰ ਸੁਣੇ ਅਤੇ ਪੜ੍ਹੇਗਾ, ਅਥਵਾ :—ਸੰਗੀਤ ਵਿਚ ਮਿਲਾ ਕੇ ਗਾਵੇਗਾ, ਉਸਦੇ ਨੇੜੇ ਦੁਖ ਤੇ ਪਾਪ ਨਹੀਂ ਆਵੇਗਾ।

ਵਿਸ਼ਨੂੰ ਚੌਵੀ ਅਵਤਾਰਾਂ ਦਾ ਮੁਖ ਅਤੇ ਮੂਲ ਦੇਵਤਾ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਉਸ ਵਿਸ਼ਨੂੰ ਦੀ ਭਗਤੀ **ਕੀਏ** = ਕਰਨ ਤੋਂ ਇਹ ਫਲ ਪ੍ਰਾਪਤ ਹੋਵੇਗਾ ਕਿ ਉਸਨੂੰ **ਆਧਿ** = ਮਾਨਸਿਕ ਰੋਗ ਅਤੇ **ਬਯਾਧਿ** = ਸਰੀਰਕ ਰੋਗ ਕੋਈ ਵੀ **ਛ੍ਵੈ** = ਛੋਹ ਨਹੀਂ ਸਕੇਗਾ।

ਅਗਲੀ ਚੌਪਈ ਵਿਚ ਗ੍ਰੰਥ ਦੀ ਸਮਾਪਤੀ ਦਾ ਸੰਮਤ ਦੱਸਦੇ ਹਨ :—

**ਸੰਮਤ ਸੱਤ੍ਰਹ ਸਹਸ ਪਚਾਵਨ ॥**
**ਹਾੜ ਵਦੀ ਪ੍ਰਿਥਮ ਸੁਖ ਦਾਵਨ ॥**
**ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥**
**ਭੂਲ ਪਰੀ ਲਹੁ ਲੇਹੁ ਸੁਧਾਰਾ ॥੯॥**

ਹੇ ਵਾਹਿਗੁਰੂ ! ਤੇਰੀ ਕਿਰਪਾ ਨਾਲ, ਬਿਕ੍ਰਮੀ ਸੰਮਤ ੧੭੫੫ ਵਿਖੇ ਅਤੇ ਹਾੜ੍ਹ ਦੇ ਮਹੀਨੇ ਦੀ **ਵਦੀ** = ਹਨੇਰ ਪੱਖ ਦੀ ਪਹਿਲੀ ਤਿਥ, ਜੋ ਸੁਖ ਦੇਣ ਵਾਲੀ ਸੀ, ਉਸ ਵਿਚ ਇਹ ਭਗਵਤ ਗ੍ਰੰਥ **ਸੁਧਾਰਾ** = ਬਣਾਇਆ। ਭਾਵ ਰਾਮ ਕਥਾ ਦਾ ਅਨੁਵਾਦ ਕੀਤਾ। ਐ ਕਵੀ ਲੋਕੋ !

ਜੇ ਕਿਧਰੇ ਭੁੱਲ ਪਈ **ਲਹੁ** = ਦੇਖੋ, ਤਾਂ ਸੁਧਾਰ ਲਇਓ, ਭਾਵ ਉਸਨੂੰ ਦਰੁਸਤ ਕਰ ਲਇਓ।*

ਅਗਲੇ ਦੋਹਰੇ ਵਿਚ ਗ੍ਰੰਥ ਦੀ ਸੰਪੂਰਨਤਾ ਦਾ ਅਸਥਾਨ ਦੱਸਦੇ ਹਨ :—

**ਦੋਹਰਾ ॥**

**ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰੱਵ ਤੀਰ ਤਰੰਗ ॥**
**ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥੧੦॥**

**ਨੇਤ੍ਰ ਤੁੰਗ** = ਨੈਣਾ ਦੇਵੀ ਟਿੱਲੇ ਦੇ ਪੈਰਾਂ ਹੇਠਾਂ, ਭਾਵ ਨੈਣਾਂ ਦੇਵੀ ਪਹਾੜ ਦੇ ਹੇਠਲੇ ਪਾਸੇ, ਜਿੱਥੇ **ਸਤਦ੍ਰੱਵ** = ਸਤਲੁਜ ਦੇ ਕਿਨਾਰੇ 'ਤੇ ਦਰਿਆ ਦੀਆਂ ਬਹੁਤ ਸੁੰਦਰ **ਤਰੰਗ** = ਲਹਿਰਾਂ ਉੱਠਦੀਆਂ ਹਨ, ਭਾਵ ਅਨੰਦਪੁਰ ਸਾਹਿਬ ਨਗਰ ਵਿਚ, ਇਹ ਰਾਮ ਜੀ ਦੀ ਕਥਾ ਦੇ ਪ੍ਰਸੰਗ ਵਾਲਾ, **ਸ੍ਰੀ** = ਸੁਭਾਇਮਾਨ ਭਗਵਤ ਗ੍ਰੰਥ ਸੰਪੂਰਨ ਕੀਤਾ ਹੈ।

ਇਸ ਦੋਹਰੇ ਵਿਚ ਦਸਮੇਸ਼ ਕਵੀ ਜੀ ਆਪਣਾ ਆਸ਼ਾ ਦੱਸਦੇ ਹਨ :—

**ਦੋਹਰਾ ॥**

**ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦਿ ॥**
**ਗ੍ਰੰਥ ਸਕਲ ਪੂਰਨ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥੧੧॥**

ਰਾਮ ਜੀ ਦੀ ਸੰਪੂਰਨ ਕਥਾ ਦਾ ਇਹ ਸਾਰਾ ਭਗਵਤ ਗ੍ਰੰਥ ਮੈਂ ਉਸ **ਭਗਵਤ** = ਵਾਹਿਗੁਰੂ ਦੀ ਕਿਰਪਾ ਨਾਲ ਸੰਪੂਰਨ ਕੀਤਾ ਹੈ, ਜਿਸ ਵਿਚ **ਸਾਧ** = ਸ੍ਰੇਸ਼ਟ ਅਤੇ **ਅਸਾਧ** = ਆਸ੍ਰੇਸ਼ਟ, ਭਾਵ ਕੌਣ ਚੰਗਾ ਤੇ ਕੌਣ ਮਾੜਾ ਹੈ, ਇਸ ਬਾਰੇ ਅਸੀਂ ਆਪ ਕੁਝ ਨਹੀਂ ਜਾਣਿਆ। ਜਿਨ੍ਹਾਂ ਨੇ ਭਗਵਤ ਗ੍ਰੰਥ ਵਿਚ ਕਿਸੇ ਨੂੰ ਚੰਗਾ ਜਾਂ ਮਾੜਾ ਲਿਖਿਆ ਹੈ, ਉਹ ਖ਼ੁਦ ਜ਼ਿੰਮੇਵਾਰ ਹਨ, ਅਸੀਂ ਸਿਰਫ਼ ਉਸਦਾ ਅਨੁਵਾਦ ਕੀਤਾ ਹੈ। ਹੋਰ ਅਸੀਂ **ਬਾਦ** = ਚਰਚਾ, **ਸੁਬਾਦ** = ਝਗੜਾ ਅਤੇ **ਬਿਬਾਦਿ** = ਵਿਤੰਡਾ-ਵਾਦ ਨਹੀਂ ਕਰਨਾ ਚਾਹੁੰਦੇ।

---

* ਇਹ ਕਵੀ ਜੀ ਦੀ ਨਿਮਰਤਾ ਦਾ ਸੂਚਕ ਹੈ, ਹੋਰ ਅਦਲਾ-ਬਦਲੀ ਦੀ ਖੁੱਲ੍ਹ ਮੱਤ ਸਮਝਣੀ।

ਇਸ ਸ੍ਵੈਯੇ ਵਿਚ ਦਸਮੇਸ਼ ਕਵੀ ਜੀ ਨੇ ਆਪਣਾ ਸਿਧਾਂਤ ਪ੍ਰਗਟਾਇਆ ਹੈ, ਤਾਂਕਿ ਕਿਸੇ ਨੂੰ ਇਹ ਭੁਲੇਖਾ ਨਾ ਲੱਗ ਜਾਵੇ ਕਿ ਦਸਮ ਗ੍ਰੰਥ ਦੇ ਅੰਦਰ ਅਨੇਕ ਤਰ੍ਹਾਂ ਦੀ ਰਚਨਾ (ਸ੍ਵੈ ਮਤ ਅਨੁਵਾਦ) ਅਤੇ (ਪਰਮਤ ਅਨੁਵਾਦ) ਕੀਤੀ ਹੈ; ਇਸ ਵਿਚ ਗੁਰਮਤਿ ਸਿਧਾਂਤ ਕੀ ਹੋ ਸਕਦਾ ਹੈ ? ਉਸਦਾ ਹਰ ਰਚਨਾ ਦੇ ਅੰਤ 'ਤੇ ਨਿਚੋੜ ਕੱਢਿਆ ਹੈ ਅਤੇ ਇਹ ਸ੍ਵੈਯਾ ਵੀ ਰਾਮ ਅਵਤਾਰ ਦੇ ਅਖ਼ੀਰ 'ਤੇ ਗੁਰੂ ਜੀ ਦੇ ਨਿਜ ਸਿਧਾਂਤ ਨੂੰ ਪ੍ਰਗਟਾਉਂਦਾ ਹੈ:—

## ਸ੍ਵੈਯਾ ॥

**ਪਾਂਇ ਗਹੇ ਜਬ ਤੇ ਤੁਮਰੇ;**
**ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥**

ਦਸਮੇਸ਼ ਕਵੀ ਜੀ ਅਕਾਲ ਪੁਰਖ ਦੇ ਸਨਮੁਖ ਫ਼ੁਰਮਾਉਂਦੇ ਹਨ, ਹੇ ਸਰਬ ਸ਼ਕਤੀਮਾਨ ਅਕਾਲ ਪੁਰਖ ਜੀਓ ! ਜਦੋਂ ਤੋਂ ਮੈਂ ਆਪ ਜੀ ਦੇ **ਪਾਂਇ** = ਚਰਨ ਪਕੜੇ ਹਨ, ਉਸ ਸਮੇਂ ਤੋਂ ਕੋਈ ਦੇਵੀ-ਦੇਵਤਾ, ਕੋਈ ਰਹਿਬਰ, ਅਵਤਾਰ ਆਦਿਕ ਅੱਖਾਂ ਹੇਠਾਂ ਨਹੀਂ ਲਿਆਂਦਾ।

**ਰਾਮ ਰਹੀਮ ਪੁਰਾਨ ਕੁਰਾਨ;**
**ਅਨੇਕ ਕਹੈਂ ਮਤ ਏਕ ਨ ਮਾਨਯੋ ॥**

**ਰਾਮ** = ਵਿਸ਼ਨੂੰ ਦਾ ਅਵਤਾਰ ਰਾਮਚੰਦਰ ਜੋ ਹਿੰਦੂਆਂ ਦਾ ਰੱਬ ਹੈ, **ਰਹੀਮ** = ਮੁਸਲਮਾਨਾਂ ਦਾ ਖ਼ੁਦਾ ਹੈ, ਇਨ੍ਹਾਂ ਦੇ ਧਰਮ ਗ੍ਰੰਥ ਪੁਰਾਨ ਅਤੇ ਕੁਰਾਨ ਮੰਨੇ ਜਾਂਦੇ ਹਨ, ਉਹ ਭਾਵੇਂ ਅਨੇਕਾਂ ਹੀ ਮਤ ਕਹਿੰਦੇ ਹਨ, ਪਰ ਅਸੀਂ ਉਨ੍ਹਾਂ ਦਾ ਇਕ ਵੀ ਸਿਧਾਂਤ ਨਹੀਂ ਮੰਨਿਆ।

**ਸਿੰਮ੍ਰਿਤਿ ਸਾਸਤ੍ਰ ਬੇਦ ਸਬੈ;**
**ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥**

ਹਿੰਦੂਆਂ ਦੀਆਂ ਸਤਾਈ ਸਿੰਮ੍ਰਿਤੀਆਂ, ਛੇ ਸ਼ਾਸਤ੍ਰ, ਚਾਰ ਬੇਦ ਅਤੇ ਸਾਰੇ ਹੀ ਧਰਮ ਗ੍ਰੰਥ ਬਹੁਤ ਤਰ੍ਹਾਂ ਦੇ **ਭੇਦ** = ਭੇਤ, ਸਿਧਾਂਤ,

ਅਥਵਾ :—ਆਸ਼ੇ ਕਹਿੰਦੇ ਹਨ, ਪਰ ਅਸੀਂ ਉਨ੍ਹਾਂ ਦਾ ਇਕ ਵੀ ਸਿਧਾਂਤ ਆਪਣੇ ਅਨੁਕੂਲ ਨਹੀਂ ਜਾਣਿਆ।

**ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ;**
**ਮੈ ਨ ਕਹਯੋ ਸਬ ਤੋਹਿ ਬਖਾਨਯੋ ॥੧੨॥੯੬੩॥**

ਹੇ **ਸ੍ਰੀ ਅਸਿਪਾਨ** = ਸ੍ਰੀ ਸਾਹਿਬ ਜੀ ਦੇ ਧਾਰਨ ਵਾਲੇ ਅਕਾਲ ਪੁਰਖ! ਤੇਰੀ ਕਿਰਪਾ ਕਰਕੇ ਜੋ ਵੀ ਕੁਝ ਮੇਰੇ ਮੂੰਹੋਂ ਨਿਕਲਿਆ ਹੈ, ਉਹ ਮੈਂ ਨਹੀਂ ਉਚਾਰਨ ਕੀਤਾ ਬਲਕਿ ਇਹ ਸਾਰਾ ਕੁਝ ਤੂੰ ਆਪ ਹੀ ਉਚਾਰਨ ਕੀਤਾ ਹੈ। ਇਹ ਕਵੀ ਜੀ ਦੀ ਨਿਮਰਤਾ ਹੈ।

ਅਗਲੇ ਦੋਹਰੇ ਵਿਚ ਅਕਾਲ ਪੁਰਖ 'ਤੇ ਪੂਰਨ ਸਿਦਕ ਅਤੇ ਭਰੋਸਾ ਰੱਖ ਕੇ ਅਰਦਾਸ ਕੀਤੀ ਹੈ :—

**ਦੋਹਰਾ ॥**

**ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥**
**ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੧੩॥੯੬੪॥***

ਹੇ ਅਕਾਲ ਪੁਰਖ! ਮੈਂ ਹੋਰ ਦੇਵੀ ਦੇਵਤਿਆਂ ਦੇ ਸਾਰੇ ਦਰ ਛੱਡ ਕੇ ਸਿਰਫ਼ ਤੁਹਾਡਾ ਹੀ ਦਰ ਪਕੜਿਆ ਹੈ। ਹੇ ਅਕਾਲ ਪੁਰਖ ਜੀ! ਹੁਣ ਮੇਰੀ ਬਾਂਹ ਫੜ੍ਹੀ ਦੀ ਆਪ ਜੀ ਨੂੰ ਹੀ ਲਾਜ ਹੈ, ਇਹ ਗੋਬਿੰਦ ਰਾਏ, ਅਥਵਾ :—ਗੋਬਿੰਦ ਸਿੰਘ ਕਵੀ ਆਪ ਜੀ ਦਾ ਨਿਮਾਣਾ ਸੇਵਕ ਹੈ।

*'ਪੁਨਿ ਰਾਛਸ ਕਾ ਕਾਟਾ ਸੀਸਾ ॥'* ਤੋਂ ਲੈ ਕੇ *'ਗੋਬਿੰਦ ਦਾਸ ਤੁਹਾਰ ॥੨॥'* ਤੱਕ ਜਿੰਨੀ ਵੀ ਰਹਰਾਸਿ ਸਾਹਿਬ ਜੀ ਦੇ ਪਾਠ ਵਿਚ ਬਾਣੀ ਲਿਖੀ ਗਈ ਹੈ, ਇਹ ਸਾਰੀ ਬਾਣੀ ਕਲਗੀਧਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਦਸਮ ਗ੍ਰੰਥ ਵਿਚ ਉਚਾਰਨ ਕੀਤੀਆਂ ਰਚਨਾਵਾਂ ਦਾ ਨਿਚੋੜ ਹੈ। ਇਹ ਬਾਣੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਦਸਮੇਸ਼ ਪਿਤਾ ਜੀ ਦੀ ਆਗਿਆ ਨਾਲ ਪੰਜ ਗ੍ਰੰਥੀ ਪੋਥੀ ਵਿਚ ਰਹਰਾਸਿ ਸਾਹਿਬ ਦੇ ਪਾਠ ਵਿਚ ਲਿਖਵਾਈ ਸੀ, ਜਿਸਨੂੰ ਸਾਰੇ ਪੁਰਾਤਨ

---

* ਦਸਮ, ਅੰਗ—੨੫੪

ਸਿੰਘ ਸੰਪੂਰਨ ਪੜ੍ਹਿਆ ਕਰਦੇ ਸਨ ਅਤੇ ਹੁਣ ਵੀ ਸੰਪ੍ਰਦਾਇ ਵਿਚ ਇਹ ਸਾਰੀ ਬਾਣੀ ਦੋਹਰੇ ਅਤੇ ਚੌਪਈਆਂ ਸਮੇਤ ਸੰਪੂਰਨ ਪੜ੍ਹੀ-ਸੁਣੀ ਜਾਂਦੀ ਹੈ।

ਦੂਜਾ ਕਾਰਨ ਇਹ ਵੀ ਸੀ ਕਿ ਦਸਮ ਗ੍ਰੰਥ ਦੀ ਬਾਣੀ ਤੇ ਕਿੰਤੂ ਪ੍ਰੰਤੂ ਕਰਨ ਵਾਲੇ ਲੋਕਾਂ ਦਾ ਭਰਮ ਵੀ ਦੂਰ ਕਰਨਾ ਸੀ, ਕਿਉਂਕਿ ਬਹੁਤ ਸਾਰੇ ਤਰਕਵਾਦੀ ਦਸਮ ਗ੍ਰੰਥ ਦੀਆਂ ਰਚਨਾਵਾਂ; ਜਿਵੇਂ ਕਿ ਚੌਵੀ ਅਵਤਾਰਾਂ ਦੀ ਕਥਾ, ਚੰਡੀ ਚਰਿਤ੍ਰ, ਸ਼ਸਤ੍ਰ ਨਾਮ ਮਾਲਾ, ਪਖਿਆਨ ਚਰਿਤ੍ਰ ਆਦਿਕਾਂ ਤੇ ਸ਼ੰਕਾ ਕਰਦੇ ਹਨ ਕਿ ਇਹ ਗੁਰੂ ਮਹਾਰਾਜ ਦੀ ਰਚਨਾ ਕਿਵੇਂ ਹੋ ਸਕਦੀ ਹੈ ? ਪਰ ਗੁਰੂ ਮਹਾਰਾਜ ਜੀ ਨੇ ਨਿਤਨੇਮ ਦੀ ਬਾਣੀ ਵਿਚ ਉਨ੍ਹਾਂ ਰਚਨਾਵਾਂ ਦੇ ਮੁਖ ਅਤੇ ਸਿਧਾਂਤ ਰੂਪ ਅੰਸ਼ ਨੂੰ ਸਮਿਲਤ ਕਰਕੇ, ਹਰ ਗੁਰਸਿੱਖ ਨੂੰ ਇਹ ਵੀ ਵਿਸ਼ਵਾਸ ਦੁਆ ਦਿੱਤਾ ਕਿ ਇਹ ਸਾਰੀ ਰਚਨਾ ਹਜ਼ੂਰ ਦੀ ਆਪਣੀ ਹੀ ਹੈ।

ਅੱਗੇ ਗੁਰੂ ਅਮਰਦਾਸ ਜੀ ਮਹਾਰਾਜ ਦੀ ਪਵਿੱਤਰ ਬਾਣੀ ਅਨੰਦ ਸਾਹਿਬ ਜੀ ਦੀਆਂ ਛੇ ਪਉੜੀਆਂ ਅਰੰਭ ਹੁੰਦੀਆਂ ਹਨ, ਜਿਸ ਵਿਚ ਗੁਰੂ ਮਿਲਾਪ ਦਾ ਫਲ ਪ੍ਰਗਟਾਉਂਦੇ ਹਨ :—

## ਰਾਮਕਲੀ ਮਹਲਾ ੩ ਅਨੰਦੁ

## ੴ ਸਤਿਗੁਰ ਪ੍ਰਸਾਦਿ ॥

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**

ਹੇ **ਮਾਇ** = ਬਜ਼ੁਰਗ ਸਖੀ ! ਅਥਵਾ:—ਸਤਿਕਾਰਯੋਗ ਤਜਰਬਾਕਾਰ ਪ੍ਰਭੂ ਦੇ ਪਿਆਰਿਓ ! ਮੈਨੂੰ ਅਨੰਦ ਪ੍ਰਾਪਤ ਹੋਇਆ ਹੈ, ਕਿਉਂਕਿ ਮੈਂ ਦਰਗਾਹੀ ਵਿਚੋਲੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ।

**ਸਤਿਗੁਰੁ ਤ ਪਾਇਆ ਸਹਜ ਸੇਤੀ;**
**ਮਨਿ ਵਜੀਆ ਵਾਧਾਈਆ ॥**

ਬਹੁਤ ਸ਼ਾਂਤੀ ਅਤੇ ਧੀਰਜ ਨਾਲ ਯਾਦ ਕਰਦਿਆਂ ਸਤਿਗੁਰੂ ਪ੍ਰਾਪਤ ਹੋਏ ਤਾਂ ਸਤਿਗੁਰੂ ਦੇ ਮਿਲਣ ਤੋਂ ਮਨ ਵਿਚ **ਵਾਧਾਈਆ** = ਖ਼ੁਸ਼ੀਆਂ

**ਵਜੀਆ** = ਪ੍ਰਗਟ ਹੋ ਗਈਆਂ, ਭਾਵ ਦੈਵੀ ਵਿਆਹ ਨੀਅਤ ਹੋਇਆ।

**ਰਾਗ ਰਤਨ ਪਰਵਾਰ ਪਰੀਆ ॥**
**ਸਬਦ ਗਾਵਣ ਆਈਆ ॥**

ਇਸ ਖ਼ੁਸ਼ੀ ਅੰਦਰ ਛੇ ਮੁਖ ਰਾਗ, ਅੱਗੇ ਉਨ੍ਹਾਂ ਦੇ ਅੱਠ-ਅੱਠ **ਰਤਨ** = ਪੁੱਤਰ ਅਤੇ **ਪਰੀਆ** = ਪੰਜ-ਪੰਜ ਰਾਗਣੀਆਂ, ਹੋਰ ਆਰ-ਪਰਿਵਾਰ ਸਮੇਤ **ਸਬਦ** = ਗੁਰਬਾਣੀ ਦਾ ਕੀਰਤਨ ਕਰਨ ਵਾਸਤੇ ਆ ਹਾਜ਼ਰ ਹੋਈਆਂ ਹਨ। ਅਥਵਾ :—**ਰਾਗ** = ਪ੍ਰੇਮ, **ਰਤਨ** = ਵੈਰਾਗ, **ਪਰੀਆ** = ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿਕ ਹੋਰ ਦੈਵੀ ਗੁਣਾਂ ਦੇ ਪਰਿਵਾਰ ਨਾਲ ਸ਼ਬਦ-ਕੀਰਤਨ ਗਾਇਨ ਕਰਨ ਵਾਸਤੇ ਆ ਗਈਆਂ।

ਉਹਨਾਂ ਰਾਗ-ਰਾਗਣੀਆਂ ਨੂੰ ਸੰਬੋਧਨ ਕਰਕੇ ਕਹਿੰਦੇ ਹਨ :—

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥**

ਹੇ ਸਖੀਓ ! ਜੇ **ਸਬਦੋ** = ਛੰਤ, ਅਥਵਾ :—ਖ਼ੁਸ਼ੀ ਦੇ ਗੀਤ, ਭਾਵ ਗੁਰਬਾਣੀ ਦਾ ਕੀਰਤਨ ਕਰਨਾ ਹੀ ਹੈ ਤਾਂ ਉਸ ਵਾਹਿਗੁਰੂ ਦਾ ਕਰੋ। ਜਿਸ ਜਗਿਆਸੂ ਨੇ ਉਸ ਸ਼ਬਦ-ਕੀਰਤਨ ਦਾ ਭਾਵ ਮਨ ਵਿਚ ਵਸਾ ਲਿਆ, ਉਹਦੀ ਮੁਰਾਦ ਪੂਰੀ ਹੋ ਗਈ।

**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥**

ਹਜ਼ੂਰ ਫ਼ੁਰਮਾਉਂਦੇ ਹਨ, ਮੈਨੂੰ ਅਨੰਦ ਪ੍ਰਾਪਤ ਹੋਇਆ, ਭਾਵ ਦੈਵੀ ਵਿਆਹ ਦੀ ਮਹਾਂ ਖ਼ੁਸ਼ੀ ਪ੍ਰਾਪਤ ਹੋਈ ਹੈ, ਕਿਉਂਕਿ ਮੈਂ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ। ਇਹ ਅਨੰਦ ਗੁਰੂ ਰਾਹੀਂ ਹੀ ਪ੍ਰਾਪਤ ਹੁੰਦਾ ਹੈ।

ਅੱਗੇ ਉੱਤਮ ਪੁਰਖ ਦੁਆਰਾ ਮਨ ਨੂੰ ਮੁਖ਼ਾਤਬ ਕਰ ਕੇ ਉਪਦੇਸ਼ ਦਿੰਦੇ ਹਨ :—

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥**

ਐ ਮੇਰੇ ਮਨ ! ਤੂੰ ਹਮੇਸ਼ਾਂ ਉਸ ਅਕਾਲ ਪੁਰਖ ਨਾਲ ਜੁੜਿਆ ਰਹੁ, ਭਾਵ ਸਦਾ ਹੀ ਉਸਦਾ ਸਿਮਰਨ ਕਰਿਆ ਕਰ।

**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥**

ਐ ਮੇਰੇ ਮਨਾਂ! ਤੂੰ ਹਮੇਸ਼ਾਂ ਹੀ ਉਸ ਅਕਾਲ ਪੁਰਖ ਨਾਲ ਜੁੜਿਆ ਰਹਿ। ਇਸਦਾ ਫਲ ਕੀ ਹੋਵੇਗਾ? ਉਹ ਪ੍ਰਮੇਸ਼ਰ ਤੇਰੇ ਸਾਰੇ ਹੀ ਦੁੱਖਾਂ ਨੂੰ **ਵਿਸਾਰਣਾ** = ਦੂਰ ਕਰ ਦੇਵੇਗਾ।

**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥**

ਨਾਲ ਹੀ ਉਹ ਅਕਾਲ ਪੁਰਖ ਤੇਰਾ **ਅੰਗੀਕਾਰੁ** = ਪੱਖ ਵੀ ਕਰੇਗਾ ਅਤੇ ਤੇਰੇ ਸਾਰੇ ਹੀ ਕਾਰਜ ਸੁਆਰ ਦੇਵੇਗਾ।

**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥**

ਐ ਮਨਾਂ! ਉਹ ਅਕਾਲ ਪੁਰਖ ਮਾਲਕ ਸਭਨਾਂ ਗੱਲਾਂ ਕਰਕੇ, ਭਾਵ ਸਭ ਤਰ੍ਹਾਂ ਕਰਕੇ ਸਭ ਕੁਝ ਕਰਨ ਦੇ ਸਮਰੱਥ ਹੈ, ਉਸਨੂੰ ਆਪਣੇ ਮਨ ਤੋਂ ਤੂੰ ਕਿਉਂ ਭੁਲਾ ਰਿਹਾ ਹੈਂ?

**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥੨॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਮੇਰੇ ਮਨਾਂ! ਤੈਨੂੰ ਚਾਹੀਦਾ ਹੈ ਕਿ ਤੂੰ ਹਮੇਸ਼ਾਂ ਉਸ ਅਕਾਲ ਪੁਰਖ ਪ੍ਰਮੇਸ਼ਰ ਨਾਲ ਜੁੜਿਆ ਰਹਿ, ਭਾਵ ਉਸਦਾ ਸਿਮਰਨ ਕਰਿਆ ਕਰ।

ਅੱਗੇ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਫ਼ੁਰਮਾਉਂਦੇ ਹਨ:—

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥**

ਹੇ ਸੱਚੇ ਮਾਲਕ ਵਾਹਿਗੁਰੂ! ਤੇਰੇ ਘਰ ਵਿਚ ਕਿਹੜੀ ਦਾਤ ਤੇ ਕਰਾਮਾਤ ਨਹੀਂ ਹੈ? ਭਾਵ ਤੇਰੇ ਘਰ ਵਿਚ ਦੀਨ-ਦੁਨੀਆਂ ਦੀ ਹਰ ਵਸਤੂ ਹੈ।

**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥**

ਹੇ ਸੱਚੇ ਪਾਤਸ਼ਾਹ! ਤੇਰੇ ਘਰ ਵਿਚ ਹੈ ਤਾਂ ਸਭ ਕੁਝ, ਪਰ ਜਿਸਨੂੰ ਤੂੰ ਕੋਈ ਦਾਤ ਬਖ਼ਸ਼ਿਸ਼ ਕਰੇਂ, ਉਹੀ ਆਪ ਜੀ ਦੀ ਦਾਤ ਨੂੰ ਪ੍ਰਾਪਤ ਕਰਦਾ ਹੈ।

**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥**

ਸਭ ਤੋਂ ਵੱਡੀ ਦਾਤ ਸਿਫ਼ਤ-ਸਲਾਹ ਅਤੇ ਨਾਮ ਦੀ ਹੈ, ਜੋ ਹਮੇਸ਼ਾਂ ਤੇਰੀ ਸਿਫ਼ਤ-ਸਲਾਹ ਕਰਦਾ ਹੈ, ਉਹੀ ਤੇਰੇ ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਸਿਫ਼ਤ-ਸਲਾਹ ਕਰਦਿਆਂ ਜਦੋਂ ਮਨ ਇਕਾਗਰ ਅਤੇ ਨਿਰਮਲ ਹੋ ਜਾਂਦਾ ਹੈ, ਉਸ ਵੇਲੇ ਨਾਮ ਮਨ ਵਿਚ ਵੱਸਦਾ ਹੈ।

**ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥**

ਜਿਨ੍ਹਾਂ ਦੇ ਮਨ ਵਿਚ ਆਪ ਜੀ ਦਾ ਨਾਮ ਵੱਸ ਗਿਆ ਹੈ, ਉਨ੍ਹਾਂ ਦੀ ਸੁਰਤ ਅੰਦਰ ਸੰਗੀਤ ਮਈ ਧੁਨੀ ਵਿਚ ਬਾਣੀ ਅਤੇ ਅਖੰਡ-ਜਾਪ ਦੇ ਬਹੁਤੇ ਸ਼ਬਦ ਪ੍ਰਗਟ ਹੋ ਜਾਂਦੇ ਹਨ।

**ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥**

ਹਜ਼ੂਰ ਫ਼ੁਰਮਾਉਂਦੇ ਹਨ, ਹੇ ਸੱਚੇ ਮਾਲਕ ਵਾਹਿਗੁਰੂ ! ਤੇਰੇ ਘਰ ਵਿਚ ਕੀ ਨਹੀਂ ਹੈ ? ਭਾਵ ਸਭ ਕੁਝ ਹੈ।

ਅੱਗੇ ਨਾਮ ਦੇ ਅਧਾਰ ਵਾਲੀ ਅਵਸਥਾ ਅਤੇ ਗੁਰੂ ਕੀ ਮਹਿਮਾ ਉੱਤਮ ਪੁਰਖ ਵਿਚ ਵਰਣਨ ਕਰਦੇ ਹਨ :—

**ਸਾਚਾ ਨਾਮੁ ਮੇਰਾ ਆਧਾਰੋ ॥**

ਹੇ ਭਾਈ ! ਮੇਰਾ ਆਸਰਾ ਸੱਚਾ ਨਾਮ ਹੈ। ਭਾਵ ਮੇਰੇ ਮਨ-ਤਨ ਦਾ ਆਸਰਾ ਅਕਾਲ ਪੁਰਖ ਦਾ ਸਤਿਨਾਮੁ-ਵਾਹਿਗੁਰੂ ਹੈ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

ਹਾਂ ! ਮੇਰਾ ਆਸਰਾ ਅਕਾਲ ਪੁਰਖ ਦਾ ਸੱਚਾ ਨਾਮ ਹੈ, ਜਿਸਨੇ ਮੇਰੀਆਂ ਸਾਰੀਆਂ, ਮਨ-ਤਨ ਦੀਆਂ ਭੁੱਖਾਂ ਗੁਆ ਦਿੱਤੀਆਂ ਹਨ।

**ਕਰਿ ਸਾਂਤਿ ਸੁਖ ਮਨਿ ਆਇਆ ਵਸਿਆ,**
**ਜਿਨਿ ਇਛਾ ਸਭਿ ਪੁਜਾਈਆ ॥**

ਉਸੇ ਨਾਮ ਦੀ ਕਿਰਪਾ ਦਾ ਸਦਕਾ ਮਨ ਸ਼ਾਂਤ ਕਰਕੇ ਮਨ ਵਿਚ ਆ ਕੇ ਸੁਖ ਵੱਸ ਗਿਆ ਹੈ, ਜਿਸ ਨਾਮ ਨੇ ਪਹਿਲਾਂ ਹੀ ਮੇਰੀਆਂ ਸਾਰੀਆਂ ਖਾਹਿਸ਼ਾਂ ਪੂਰੀਆਂ ਕੀਤੀਆਂ ਹਨ।

**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,**
**ਜਿਸਦੀਆ ਏਹਿ ਵਡਿਆਈਆ ॥**

ਮੈਂ ਉਸੇ ਨਾਮ ਦਾਤੇ ਸਤਿਗੁਰੂ ਤੋਂ ਹੀ ਸਭ ਕੁਝ ਨਿਸ਼ਾਵਰ ਕੀਤਾ ਹੈ, ਜਿਸਦੀਆਂ **ਏਹਿ** = ਏਹੋ ਜਿਹੀਆਂ ਉੱਚੀਆਂ **ਵਡਿਆਈਆ** = ਸਿਫ਼ਤਾਂ ਅਤੇ ਖੂਬੀਆਂ ਹਨ।

**ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥**

ਹਜ਼ੂਰ ਫ਼ੁਰਮਾਉਂਦੇ ਹਨ, ਐ ਪ੍ਰਭੂ ਦੇ ਪਿਆਰੇ ਸੰਤੋ! ਸੁਣੋ, ਤੁਸੀਂ **ਸਬਦਿ** = ਗੁਰੂ ਦੇ ਉਪਦੇਸ਼, ਅਥਵਾ :—ਦੀਖਿਆ ਮੰਤ੍ਰ 'ਵਾਹਿਗੁਰੂ' ਨਾਮ ਨਾਲ ਪ੍ਰੇਮ ਧਾਰਨ ਕਰੋ।

**ਸਾਚਾ ਨਾਮੁ ਮੇਰਾ ਆਧਾਰੋ ॥੪॥**

ਮੇਰਾ ਤਾਂ ਪ੍ਰਮੇਸ਼ਰ ਦਾ ਸੱਚਾ ਨਾਮ ਹੀ ਮਨ-ਤਨ ਦਾ ਆਸਰਾ ਹੈ।

ਅੱਗੇ ਪੰਜਵੀਂ ਪਉੜੀ ਵਿਚ ਹਜ਼ੂਰ ਪੰਜ ਸ਼ਬਦਾਂ ਦਾ ਜ਼ਿਕਰ ਕਰਦੇ ਹਨ :—

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**

ਉਸ ਸਭਾਗੇ ਘਰ ਵਿਚ ਪੰਜ ਤਰ੍ਹਾਂ ਦੇ ਸ਼ਬਦ ਪ੍ਰਗਟ ਹੋਏ ਹਨ। ਭਾਵ ਪਹਿਲਾਂ ਗੁਰੂ ਘਰ ਵਿਚ ਰਬਾਬ, ਸਰੰਦਾ, ਸਤਾਰ, ਖੜਤਾਲਾਂ ਅਤੇ ਮ੍ਰਿਦੰਗ ਨਾਲ ਕੀਰਤਨ ਕੀਤਾ ਜਾਂਦਾ ਸੀ। ਜੋਗ ਮੱਤ ਵਿਚ ਪੰਜ ਵਾਜੇ ਇਹ ਮੰਨੇ ਹਨ :—

*'ਦੋਹਰਾ ॥ ਤਤ ਤੰਤੀ ਬਿਤ ਚਰਮਕਾ ਘਨ ਕਾਸੀ ਕਾ ਜਾਨ ॥*
*ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਨ ॥'*

ਰਾਧਾ ਸੁਆਮੀਆਂ ਦੇ ਮੱਤ ਵਿਚ ਇਹ ਪੰਜ ਸ਼ਬਦ ਮੰਨੇ ਹਨ :—

ਜੋਤਿ ਨਿਰੰਜਨ, ਓਅੰ, ਰਰੰਕਾਰ, ਸੋਹੰ ਤੇ ਸਤਿਨਾਮੁ।

ਗੁਰਮਤਿ ਅਨੁਸਾਰ ਇਨ੍ਹਾਂ ਪੰਜ ਸ਼ਬਦਾਂ ਦੇ ਥਾਂ **ਪੰਚ** = ਸਤਿਗੁਰੂ ਦੇ ਉਚਾਰਨ ਕੀਤੇ ਹੋਏ ਗੁਰਬਾਣੀ ਰੂਪ ਸ਼ਬਦ ਹੀ ਹਨ।

ਅਥਵਾ :—ਗੁਰਮੰਤਰ ਅਤੇ ਮੂਲਮੰਤਰ ਹੈ। ਗੁਰਬਾਣੀ ਵਿਚ ਸਤ, ਸੰਤੋਖ ਆਦਿ ਗੁਣਾਂ ਨੂੰ ਵੀ ਵਾਜੇ ਲਿਖਿਆ ਹੈ। ਯਥਾ :—

*'ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥'*

[ਸੂਹੀ ਮਹਲਾ ੫, ਅੰਗ—੭੭੮]

ਅਥਵਾ :—ਗੁਰਮਤਿ ਦੇ ਪੰਜ ਸ਼ਬਦ ਇਹ ਵੀ ਹਨ :—

੧ੴ ਬੀਜਮੰਤਰ ਹੈ, ਗੁਰਪ੍ਰਸਾਦਿ ਤਕ ਮਹਾਂਮੰਤਰ ਹੈ, 'ਨਾਨਕ ਹੋਸੀ ਭੀ ਸਚੁ' ਤਕ ਮੂਲਮੰਤਰ ਹੈ, ਜਪੁਜੀ ਸਾਹਿਬ ਮਾਲਾ ਮੰਤਰ ਹੈ ਅਤੇ ਵਾਹਿਗੁਰੂ ਗੁਰਮੰਤਰ ਹੈ।

**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥**

ਹਾਂ! ਉਸ ਸਭਾਗੇ ਘਰ ਵਿਚ ਪੂਰਬੋਕਤ ਸ਼ਬਦ ਪ੍ਰਗਟ ਹੋਏ ਹਨ, ਜਿਸ ਹਿਰਦੇ ਰੂਪ ਘਰ ਵਿਚ ਸਤਿਗੁਰੂ ਨੇ ਸੇਵਾ ਤੇ ਸਿਮਰਨ ਦੀਆਂ **ਕਲਾ** = ਸ਼ਕਤੀਆਂ ਧਾਰਨ ਕੀਤੀਆਂ ਹਨ।

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥**

ਹੇ ਅਕਾਲ ਪੁਰਖ! ਤੁਸੀਂ ਉਨ੍ਹਾਂ ਦੇ ਪੰਜ ਦੂਤ—ਕਾਮ, ਕ੍ਰੋਧ ਆਦਿਕ ਵਸੀਕਾਰ ਕਰ ਦਿੱਤੇ ਅਤੇ **ਕੰਟਕੁ** = ਦੁਖਦਾਈ ਕਾਲ ਵੀ ਮਾਰ ਦਿੱਤਾ ਹੈ।

**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ;**
**ਸਿ ਨਾਮਿ ਹਰਿ ਕੈ ਲਾਗੇ ॥**

ਹੇ ਵਾਹਿਗੁਰੂ! ਜਿਨ੍ਹਾਂ ਦੇ ਮੱਥੇ 'ਤੇ ਤੁਸਾਂ ਧੁਰ ਦਰਗਾਹੋਂ ਚੰਗਾ ਭਾਗ ਲਿਖ ਦਿੱਤਾ, ਉਹੀ ਅਕਾਲ ਪੁਰਖ ਦੇ ਨਾਮ ਵਿਚ ਜੁੜੇ ਹਨ।

## ਕਹੈ ਨਾਨਕੁ ਤਹ ਸੁਖੁ ਹੋਆ; ਤਿਤੁ ਘਰਿ ਅਨਹਦ ਵਾਜੇ॥੫॥*

ਹਜ਼ੂਰ ਫ਼ੁਰਮਾਉਂਦੇ ਹਨ, **ਤਹ** = ਉਥੇ, ਭਾਵ ਗੁਰਮੁਖਾਂ ਦੇ ਪ੍ਰੇਮ ਅਤੇ ਨਾਮ ਵਿਚ ਭਿੱਜੇ ਮਨ ਵਿਖੇ ਸਦੈਵੀ ਸੁਖ ਪ੍ਰਗਟ ਹੋਇਆ ਹੈ ਅਤੇ **ਤਿਤੁ** = ਉਸੇ ਹੀ **ਘਰਿ** = ਹਿਰਦੇ ਵਿਚ, ਬਾਣੀ ਅਤੇ ਨਾਮ ਦੇ ਅਖੰਡ-ਜਾਪ ਦੇ **ਅਨਹਦ** = ਇਕ ਰਸ ਵਾਜੇ ਪ੍ਰਗਟ ਹੋਏ ਹਨ।

ਪ੍ਰਾਕ ਕਥਨ :—ਅੱਗੇ ਅਖ਼ੀਰਲੀ ਚਾਲ੍ਹੀਵੀਂ ਪਉੜੀ ਵਿਚ ਅਨੰਦੁ ਸਾਹਿਬ ਬਾਣੀ ਦਾ ਮਹਾਤਮ ਪ੍ਰਗਟ ਕਰਦੇ ਹਨ :—

## ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥

ਹੇ ਵੱਡੇ ਭਾਗਾਂ ਵਾਲਿਓ! ਤੁਸੀਂ ਇਹ **ਅਨਦੁ** = ਅਨੰਦੁ ਸਾਹਿਬ ਬਾਣੀ ਨੂੰ ਪ੍ਰੇਮ ਨਾਲ ਸੁਣੋ, ਕਿਉਂਕਿ ਇਸ ਬਾਣੀ ਦੁਆਰਾ ਸਾਡੇ ਸਾਰੇ ਹੀ **ਮਨੋਰਥ** = ਮਨ ਦੇ ਫੁਰਨੇ ਪੂਰੇ ਹੋ ਗਏ ਹਨ।

## ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥

ਇਸ ਬਾਣੀ ਦੁਆਰਾ ਹੀ ਪਾਪਾਂ ਪੁੰਨਾਂ ਤੋਂ **ਪਾਰ** = ਪਰੇ **ਬ੍ਰਹਮੁ** = ਵਿਆਪਕ ਸਰੂਪ, ਜੋ ਸਮਰੱਥ ਪ੍ਰਭੂ ਹੈ ਉਸਨੂੰ ਪ੍ਰਾਪਤ ਕਰ ਲਿਆ ਹੈ ਅਤੇ ਸਾਰੇ ਮਨ ਦੇ **ਵਿਸੂਰੇ** = ਝੋਰੇ ਲਹਿ ਗਏ ਹਨ।

## ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥

ਜਦੋਂ ਇਹ ਸੱਚੀ ਬਾਣੀ ਸ਼ਰਧਾ ਅਤੇ ਵਿਸ਼ਵਾਸ ਰੂਪ ਕੰਨਾਂ ਨਾਲ ਸ੍ਰਵਣ ਕੀਤੀ, ਉਦੋਂ ਦੇ ਸਾਰੇ **ਦੂਖ ਰੋਗ ਸੰਤਾਪ** = ਆਧੀ, ਬਿਆਧੀ, ਉਪਾਧੀ ਤਿੰਨੇ ਤਾਪ ਲਹਿ ਗਏ ਹਨ।

## ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥

ਉਹ ਸੰਤ ਸੱਜਣ ਵੀ **ਸਰਸੇ** = ਖ਼ੁਸ਼ੀ ਅਤੇ ਖੇੜੇ ਦੀ ਅਵਸਥਾ ਨੂੰ

---

* ਅੰਗ—੯੧੭

ਪ੍ਰਾਪਤ ਕਰਕੇ ਪ੍ਰਸੰਨ ਹੋ ਗਏ, ਜਿਨ੍ਹਾਂ ਨੇ ਪੂਰੇ ਗੁਰੂ ਤੋਂ ਇਸ ਬਾਣੀ ਦਾ ਰਸ ਅਤੇ ਰਹੱਸ ਪ੍ਰਾਪਤ ਕਰਨ ਦੀ ਤਰਕੀਬ ਜਾਣੀ ਹੈ।

**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥**

ਇਸ ਬਾਣੀ ਨੂੰ ਸੁਣਨ ਵਾਲੇ ਵੀ ਪਵਿੱਤਰ ਹੋ ਗਏ ਅਤੇ ਪੜ੍ਹਨ ਵਾਲੇ ਵੀ ਪਵਿੱਤਰ ਹੋ ਗਏ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਆਪ ਸਤਿਗੁਰੂ ਮਹਾਰਾਜ ਪਰੀਪੂਰਨ ਸਰੂਪ ਹੋ ਕੇ ਵੱਸ ਰਹੇ ਹਨ।

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ;**
**ਵਾਜੇ ਅਨਹਦ ਤੂਰੇ ॥੪੦॥੧॥***

ਤੀਜੇ ਗੁਰੂ ਨਾਨਕ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਬੇਨਤੀ ਪੂਰਬਕ ਕਥਨ ਕਰਦੇ ਹਨ, ਹੇ ਭਾਈ! ਜੋ ਗੁਰੂ ਦੇ ਚਰਨੀਂ ਲੱਗੇ ਹਨ, ਉਹਨਾਂ ਦੀ ਸੁਰਤ ਵਿਚ **ਅਨਹਦ ਤੂਰੇ** = ਇਕ ਰਸ ਨਾਮ-ਸਿਮਰਨ ਦੇ ਵਾਜੇ ਵੱਜ ਪਏ ਹਨ। ਭਾਵ ਜਦੋਂ ਮਨ, ਗੁਰੂ ਸ਼ਬਦ ਨਾਲ ਜੁੜ ਜਾਂਦਾ ਹੈ, ਉਸ ਵੇਲੇ ਜੁੜੀ ਹੋਈ ਸੁਰਤ ਵਿਚ ਅਖੰਡ-ਜਾਪ ਦੇ ਵਾਜੇ ਵੱਜ ਪੈਂਦੇ ਹਨ।

**ਮੁੰਦਾਵਣੀ ਮਹਲਾ ੫ ॥**

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**

ਇਕ ਥਾਲ ਹੈ, ਜਿਸ ਵਿਚ ਤਿੰਨ **ਵਸਤੂ** = ਚੀਜ਼ਾਂ ਪਈਆਂ ਹਨ। ਭਾਵ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਥਾਲ ਹਨ, ਜਿਨ੍ਹਾਂ ਵਿਚ ਤਿੰਨ ਵਸਤੂਆਂ—ਮੈਦਾ, ਘਿਉ, ਖੰਡ, ਪਈਆਂ ਹਨ। ਜਿਵੇਂ ਇਨ੍ਹਾਂ ਤਿੰਨ ਚੀਜ਼ਾਂ ਤੋਂ ਕੜਾਹ ਪ੍ਰਸ਼ਾਦਿ ਤਿਆਰ ਹੁੰਦਾ ਹੈ, ਏਸੇ ਤਰ੍ਹਾਂ ਸਤ ਦਾ ਮੈਦਾ, ਸੰਤੋਖ ਦਾ ਘਿਉ ਅਤੇ ਵਿਚਾਰ ਦੀ ਖੰਡ, ਇਸ ਵਿਚ ਰੱਖੀ ਹੋਈ ਹੈ। ਇਹਨਾਂ ਤਿੰਨ ਗੁਣਾਂ ਰੂਪ ਵਸਤੂਆਂ ਤੋਂ ਅਕਾਲ ਪੁਰਖ ਦਾ ਅੰਮ੍ਰਿਤ ਰੂਪ

* ਅੰਗ—੯੨੨

ਨਾਮ, ਕੜਾਹ-ਪ੍ਰਸ਼ਾਦਿ ਵਾਂਗ ਤਿਆਰ ਕਰਕੇ ਰੱਖਿਆ ਹੋਇਆ ਹੈ, ਜਿਸਦਾ ਸਭ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਆਸਰਾ ਹੈ।

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**

ਜੇ ਕੋਈ ਗੁਰਸਿੱਖ, ਮਾਈ-ਭਾਈ ਇਸ ਅੰਮ੍ਰਿਤ ਨਾਮ ਰੂਪ ਕੜਾਹ ਪ੍ਰਸ਼ਾਦਿ ਨੂੰ **ਖਾਵੈ** = ਛਕਦਾ ਹੈ ਅਤੇ ਜਿਹੜਾ ਕੋਈ ਇਸਦੇ ਰਸ ਨੂੰ **ਭੁੰਚੈ** = ਭੋਗਦਾ ਹੈ, ਉਸਦਾ ਉਧਾਰ ਹੋ ਜਾਂਦਾ ਹੈ।

**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ॥**

ਇਹ ਨਾਮ ਰੂਪ ਵਸਤੂ ਏਨੀ ਸਵਾਦਿਸ਼ਟ ਹੈ ਕਿ ਜਿਹੜਾ ਵੀ ਇਸਨੂੰ ਇਕ ਵਾਰ ਛਕ ਲਵੇ, ਉਸ ਪਾਸੋਂ ਇਹ ਛੱਡੀ ਨਹੀਂ ਜਾਂਦੀ। ਫਿਰ ਉਹ **ਨਿਤ ਨਿਤ** = ਰੋਜ਼-ਰੋਜ਼, ਭਾਵ ਹਮੇਸ਼ਾਂ ਹਿਰਦੇ ਵਿਚ ਧਾਰਨ ਕਰਕੇ ਰੱਖਦਾ ਹੈ।

**ਤਮ ਸੰਸਾਰੁ ਚਰਨ ਲਗਿ ਤਰੀਐ,**
**ਸਭੁ ਨਾਨਕ ਬ੍ਰਹਮ ਪਸਾਰੋ॥੧॥**

ਇਹ ਸੰਸਾਰ **ਤਮ** = ਅੰਧਕਾਰ ਸਰੂਪ ਹੈ, ਇਸ ਵਿਚ ਕੁਝ ਵੀ ਪਤਾ ਨਹੀਂ ਲੱਗਦਾ ਕਿ ਕਿੱਥੋਂ ਆਏ ਹਾਂ ਅਤੇ ਕਿੱਥੇ ਜਾਣਾ ਹੈ। ਇਸ ਸੰਸਾਰ ਸਮੁੰਦਰ ਤੋਂ ਅਕਾਲ ਪੁਰਖ ਦੇ ਨਾਮ ਰੂਪ ਚਰਨਾਂ ਨਾਲ ਲੱਗ ਕੇ ਪਾਰ ਹੋ ਜਾਈਦਾ ਹੈ। ਭਾਵ ਨਾਮ ਦੇ ਬੇੜੇ 'ਤੇ ਚੜ੍ਹ ਕੇ ਮੁਕਤ ਅਵਸਥਾ ਨੂੰ ਪ੍ਰਾਪਤ ਕਰ ਲਈਦਾ ਹੈ। ਫਿਰ ਸਭ ਥਾਂ **ਬ੍ਰਹਮ** = ਅਕਾਲ ਪੁਰਖ ਹੀ ਪਸਰਿਆ ਹੋਇਆ ਨਜ਼ਰ ਆਉਂਦਾ ਹੈ। ਭਾਵ ਅਗਿਆਨ ਵਿਚ ਦੈਵੀ ਗਿਆਨ ਦਾ ਪ੍ਰਕਾਸ਼ ਹੋਣ ਤੋਂ ਉਸ ਪ੍ਰਭੂ ਦਾ ਵਿਆਪਕ ਦਰਸ਼ਨ ਹੋਣ ਲੱਗ ਜਾਂਦਾ ਹੈ।

ਅਗਲਾ ਸ਼ਬਦ ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ ਉਚਾਰਨ ਕੀਤਾ ਹੈ :—

**ਸਲੋਕ ਮਹਲਾ ੫॥**

ਪੰਚਮ ਪਾਤਿਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਅਕਾਲ

ਪੁਰਖ ਦੇ ਸਨਮੁਖ ਬੇਨਤੀ ਕਰਦੇ ਹਨ :—

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥**

ਹੇ ਅਕਾਲ ਪੁਰਖ! ਮੈਂ ਤੇਰਾ ਕੀਤਾ ਪਰਉਪਕਾਰ ਕੁਝ ਨਹੀਂ ਜਾਣਿਆ, ਪਰ ਤੂੰ ਮੈਨੂੰ ਹਰ ਕਾਰਜ ਕਰਨ ਦੇ **ਜੋਗੁ** = ਲਾਇਕ, ਅਥਵਾ :—ਸਮਰੱਥ ਬਣਾ ਦਿੱਤਾ ਹੈ।

**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ,**
**ਆਪੇ ਤਰਸੁ ਪਇਓਈ ॥**

ਮੇਰੇ ਨਿਰਗੁਣਿਆਰੇ ਵਿਚ ਕੋਈ ਵੀ ਗੁਣ ਨਹੀਂ ਸੀ, ਹੇ ਅਕਾਲ ਪੁਰਖ! ਤੈਨੂੰ ਆਪੇ ਹੀ ਮਨ ਵਿਚ ਤਰਸ ਪਿਆ, ਭਾਵ ਮੇਰੇ 'ਤੇ ਰਹਿਮ ਆਇਆ।

**ਤਰਸੁ ਪਇਆ ਮਿਹਰਾਮਤਿ ਹੋਈ,**
**ਸਤਿਗੁਰੁ ਸਜਣੁ ਮਿਲਿਆ ॥**

ਜਦੋਂ ਮੇਰੇ 'ਤੇ ਰਹਿਮ ਆਇਆ ਤਾਂ ਤੁਹਾਡੀ **ਮਿਹਰਾਮਤਿ*** = ਬੇਅੰਤ ਬਖ਼ਸ਼ਿਸ਼ ਹੋਈ, ਜਿਸਦਾ ਫਲ ਇਹ ਹੋਇਆ ਕਿ ਲੋਕ-ਪ੍ਲੋਕ ਦਾ **ਸਜਣੁ** = ਸੁਹਿਰਦ ਮਿੱਤਰ=ਸਤਿਗੁਰੂ ਮਿਲ ਪਿਆ।

**ਨਾਨਕ ਨਾਮੁ ਮਿਲੈ ਤਾਂ ਜੀਵਾਂ;**
**ਤਨੁ ਮਨੁ ਥੀਵੈ ਹਰਿਆ ॥੧॥†**

ਹਜ਼ੂਰ ਫ਼ੁਰਮਾਉਂਦੇ ਹਨ, ਹੁਣ ਸਤਿਗੁਰੂ ਦੇ ਚਰਨਾਂ ਵਿਚ ਇਹੀ ਅਰਦਾਸ ਹੈ ਕਿ ਹੇ ਸਤਿਗੁਰੂ ਜੀ! ਮੈਨੂੰ ਆਪ ਜੀ ਦਾ ਨਾਮ ਪ੍ਰਾਪਤ ਹੋਵੇ, ਤਾਂ ਹੀ ਮੈਂ ਸੱਚਾ-ਸੁੱਚਾ ਰੂਹਾਨੀ ਜੀਵਨ **ਜੀਵਾਂ** = ਜਿਊ ਸਕਦਾ

---

* ਮਿਹਰਾਮਤਿ ਸ਼ਬਦ ਮਿਹਰ ਦਾ ਬਹੁ-ਬਚਨ ਹੈ।

† ਅੰਗ—੧੪੨੯

ਹਾਂ, ਮੇਰਾ ਤਨ ਅਤੇ ਮਨ ਹਰਾ-ਭਰਾ ਹੋ ਸਕਦਾ ਹੈ। ਕਿਉਂਕਿ ਨਾਮ ਜਪ ਕੇ ਜਿੱਥੇ ਰੂਹਾਨੀ ਜੀਵਨ ਪ੍ਰਾਪਤ ਹੁੰਦਾ ਹੈ, ਉਥੇ ਤਨ-ਮਨ ਖ਼ੁਸ਼ੀ ਤੇ ਖੇੜੇ 'ਚ ਵਿਗਸ ਉਠਦਾ ਹੈ।

## ਪਉੜੀ ॥

ਇਸ ਪਉੜੀ ਵਿਚ ਉਸ ਅਕਾਲ ਪੁਰਖ ਦੀ ਰੱਖਿਆ ਕਰਨ ਦੀ ਸਮਰੱਥਾ ਦਾ ਵਰਣਨ ਕਰਦੇ ਹਨ :—

## ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥

ਹੇ ਅਕਾਲ ਪੁਰਖ! ਜਿਥੇ ਇਸ ਜੀਵ ਦੀ ਰੱਖਿਆ ਕਰਨ ਵਾਸਤੇ ਕੋਈ ਸਮਰੱਥ ਨਹੀਂ ਹੁੰਦਾ, ਉਥੇ ਤੂੰ ਹਰ ਤਰ੍ਹਾਂ ਦੀ ਰੱਖਿਆ ਕਰਨ ਵਾਸਤੇ ਸਮਰੱਥ ਹੈਂ।

## ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥

ਮਾਤਾ ਦੇ **ਉਦਰ** = ਪੇਟ ਵਿਚ ਜਠਰਾ-ਅਗਨੀ ਹੁੰਦੀ ਹੈ, ਜਦੋਂ ਬੱਚਾ ਮਾਤਾ ਦੇ ਗਰਭ ਵਿਚ ਹੁੰਦਾ ਹੈ, ਉਥੇ ਇਸਦਾ ਕੋਈ ਵੀ ਰਾਖਾ ਨਹੀਂ ਹੁੰਦਾ, ਪਰ ਹੇ ਵਾਹਿਗੁਰੂ! ਉਥੇ ਅਸੁਰੱਖਿਅਤ ਮਾਹੌਲ ਵਿਚ ਵੀ ਤੇਰੀ ਰੱਖਿਆ ਹੁੰਦੀ ਹੈ।

## ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥

ਤੇਰੇ ਨਾਮ ਦਾ ਏਨਾ ਵੱਡਾ ਪ੍ਰਤਾਪ ਹੈ ਕਿ ਤੇਰੇ ਨਾਮ ਨੂੰ ਸੁਣ ਕੇ **ਜਮ** = ਧਰਮਰਾਜ ਦੇ ਦੂਤ ਵੀ ਡਰਦੇ ਮਾਰੇ ਛੱਡ ਜਾਂਦੇ ਹਨ। ਜਿਵੇਂ ਅਜਾਮਲ ਦੇ ਮੁਖ ਤੋਂ 'ਨਾਰਾਇਣ' ਨਾਮ ਸੁਣ ਕੇ ਜਮਦੂਤ ਛੱਡ ਗਏ ਸਨ।

## ਭਉਜਲੁ ਬਿਖਮੁ ਅਸਗਾਹੁ ਗੁਰਸਬਦੀ ਪਾਰਿ ਪਾਹਿ ॥

ਸੰਸਾਰ **ਭਉਜਲੁ** = ਡਰਾਉਣਾ ਸਮੁੰਦਰ ਹੈ ਅਤੇ ਬਹੁਤ **ਅਸਗਾਹੁ** = ਡੂੰਘਾ ਹੈ, ਜਿਸ ਤੋਂ ਤਰਨਾ ਵੀ ਬਹੁਤ **ਬਿਖਮੁ** = ਮੁਸ਼ਕਲ ਹੈ। ਹਾਂ! ਗੁਰੂ ਸ਼ਬਦ ਦੀ ਟੇਕ ਲੈ ਕੇ ਪਾਰ **ਪਾਹਿ** = ਪਿਆ ਜਾਂਦਾ ਹੈ।

## ਜਿਨ ਕਉ ਲਗੀ ਪਿਆਸ, ਅੰਮ੍ਰਿਤੁ ਸੇਇ ਖਾਹਿ॥

ਜਿਨ੍ਹਾਂ ਨੂੰ ਨਾਮ ਦੀ ਪਿਆਸ ਲੱਗੀ ਹੈ, ਉਹੀ ਅੰਮ੍ਰਿਤ ਰੂਪ ਨਾਮ ਨੂੰ **ਖਾਹਿ** = ਛਕਦੇ ਹਨ।

## ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥

ਕਲਜੁਗ ਦੇ ਵਿਚ ਸਭ ਤੋਂ ਵੱਡਾ **ਪੁੰਨੁ** = ਪਵਿਤ੍ਰ ਪਦਾਰਥ ਇਹੀ ਹੈ, ਜੋ ਉਸ ਅਕਾਲ ਪੁਰਖ ਦੇ ਗੁਣ **ਗਾਹਿ** = ਗਾਇਨ ਕਰਨੇ ਹਨ। ਭਾਵ ਕੀਰਤਨ ਹੀ ਕਲਜੁਗ ਵਿਚ ਪ੍ਰਧਾਨ ਅਤੇ ਪਵਿੱਤਰ ਵਸੀਲਾ ਹੈ।

## ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ॥

ਅਨਵੈ ਅਰਥ:—ਜੋ ਸੁਆਸ-ਸੁਆਸ ਨਾਲ ਅਕਾਲ ਪੁਰਖ ਨੂੰ **ਸਮ੍ਹਾਲੇ** = ਯਾਦ ਕਰਦੇ ਹਨ, ਉਨ੍ਹਾਂ ਸਾਰਿਆਂ 'ਤੇ ਅਕਾਲ ਪੁਰਖ ਮਿਹਰਵਾਨ ਹੁੰਦਾ ਹੈ।

## ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ॥੯॥*

ਹੇ ਵਾਹਿਗੁਰੂ! ਜਿਹੜਾ **ਆਹਿ** = ਚਾਹ ਕੇ ਤੇਰੀ ਸ਼ਰਨ ਵਿਚ ਆ ਜਾਂਦਾ ਹੈ, ਉਹ ਕੋਈ ਵੀ ਵਿਅਕਤੀ ਤੇਰੇ ਦਰ ਤੋਂ **ਬਿਰਥਾ** = ਖ਼ਾਲੀ ਮੁੜ ਕੇ ਨਹੀਂ ਜਾਂਦਾ।

ਅੱਗੇ ਗੁਰਮੁਖਾਂ ਦੀ ਉੱਤਮ ਅਵਸਥਾ ਪ੍ਰਗਟਾਉਂਦੇ ਹਨ:—

## ਸਲੋਕ ਮਃ ੫॥

## ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥

ਗੁਰਮੁਖ ਆਪਣੇ ਮਨ ਵਿਚ ਗੁਰੂ ਨੂੰ ਹਰ ਵੇਲੇ ਯਾਦ ਕਰਦੇ ਹਨ, ਅਤੇ ਆਪਣੀ ਜ਼ੁਬਾਨ ਤੋਂ ਹਮੇਸ਼ਾਂ ਗੁਰੂ ਦਾ ਨਾਮ ਜਪਦੇ ਹਨ।

## ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥

ਨੇਤ੍ਰਾਂ ਨਾਲ ਗੁਰਮੁਖ ਸਤਿਗੁਰੂ ਦੇ **ਪੇਖਣਾ**=ਦਰਸ਼ਨ ਕਰਦੇ ਹਨ ਅਤੇ

---

* ਅੰਗ—੯੬੧

**ਸ੍ਰਵਣੀ** = ਕੰਨਾਂ ਨਾਲ ਗੁਰੂ ਦਾ ਨਾਮ ਸੁਣਦੇ ਹਨ।

## ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥

ਇਉ ਮਨ, ਬਾਣੀ, ਸਰੀਰ ਕਰਕੇ ਸਤਿਗੁਰੂ ਨਾਲ ਪ੍ਰੇਮ ਰੰਗ ਵਿਚ ਰੰਗੇ ਹੋਇਆਂ ਰੱਬੀ ਦਰਗਾਹ ਵਿਚ ਵੀ **ਠਾਉ** = ਅਸਥਾਨ ਪ੍ਰਾਪਤ ਕਰ ਲਈਦਾ ਹੈ।

## ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥

ਹਜ਼ੂਰ ਫ਼ੁਰਮਾਉਂਦੇ ਹਨ, ਜਿਸ 'ਤੇ ਅਕਾਲ ਪੁਰਖ ਵਾਹਿਗੁਰੂ ਕਿਰਪਾ ਕਰਦਾ ਹੈ ਅਤੇ ਜਿਸਨੂੰ ਇਹ ਗੁਰੂ ਦੇ ਪਿਆਰ ਭਾਵ ਵਾਲੀ **ਵਥੁ** = ਵਸਤੂ, ਅਥਵਾ :—ਅਵਸਥਾ ਬਖ਼ਸ਼ਿਸ਼ ਕਰਦਾ ਹੈ।

## ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥

ਉਹ ਗੁਰਮੁਖ ਪਿਆਰੇ ਸੰਸਾਰ ਵਿਚ ਉੱਤਮ **ਕਾਢੀਅਹਿ** = ਕਹੀਦੇ ਹਨ, ਐਸੇ ਗੁਰਮੁਖ ਪਿਆਰੇ ਗਿਣਤੀ ਵਿਚ ਬਹੁਤੇ ਨਹੀਂ ਹੁੰਦੇ, ਕੋਈ ਕੋਈ ਵਿਰਲੇ ਹੀ ਹੁੰਦੇ ਹਨ।

ਅਗਲੇ ਮਹੱਲੇ ਵਿਚ ਪੰਚਮ ਪਾਤਿਸ਼ਾਹ ਪ੍ਰਭੂ ਦੀ ਮੇਹਰ ਦਾ ਫਲ ਦਰਸਾਉਂਦੇ ਹਨ :—

## ਮਃ ੫ ॥

## ਰਖੇ ਰਖਣਹਾਰਿ ਆਪਿ ਉਬਾਰਿਅਨੁ ॥

ਉਸ ਰੱਖਣਹਾਰ ਅਕਾਲ ਪੁਰਖ ਨੇ ਆਪਣੇ ਸੇਵਕ ਆਪ ਹੀ **ਉਬਾਰਿਅਨੁ** = ਬਚਾ ਕੇ ਰੱਖੇ ਹਨ।

## ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥

ਉਨ੍ਹਾਂ ਨੇ ਸਤਿਗੁਰਾਂ ਦੀ ਚਰਨੀਂ ਪੈ ਕੇ ਆਪਣੇ ਸਾਰੇ ਹੀ ਕਾਰਜ ਸੁਆਰ ਲਏ ਹਨ।

**ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥**

ਉਨ੍ਹਾਂ 'ਤੇ ਅਕਾਲ ਪੁਰਖ ਆਪ ਮਿਹਰਵਾਨ ਹੋਇਆ ਹੈ, ਇਸੇ ਲਈ ਉਹ ਉਸਨੂੰ ਆਪਣੇ ਮਨ ਤੋਂ ਕਦੇ ਵੀ ਨਹੀਂ ਭੁਲਾਉਂਦੇ।

**ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥**

ਸਤਿ ਪੁਰਸ਼ਾਂ ਦੇ ਨਾਲ ਮਿਲ ਕੇ ਉਨ੍ਹਾਂ ਗੁਰਮੁਖਾਂ ਨੇ ਸੰਸਾਰ-ਸਮੁੰਦਰ ਤੋਂ ਪਾਰ ਉਤਾਰਾ ਕਰ ਲਿਆ ਹੈ।

**ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥**

ਜਿਹੜੇ ਉਨ੍ਹਾਂ ਗੁਰਮੁਖਾਂ ਦੇ ਦੋਖੀ ਸਾਕਤ ਪੁਰਸ਼ **ਨਿੰਦਕ** = ਨਿੰਦਿਆ ਕਰਨ ਵਾਲੇ ਅਤੇ **ਦੁਸਟ** = ਦ੍ਵੈਸ਼ ਭਾਵਨਾ ਰੱਖਣ ਵਾਲੇ ਲੋਕ ਸਨ, ਉਨ੍ਹਾਂ ਨੂੰ ਅਕਾਲ ਪੁਰਖ ਨੇ ਇਕ ਖਿਨ ਵਿਚ ਹੀ **ਬਿਦਾਰਿਅਨੁ** = ਨਾਸ ਕਰ ਦਿੱਤਾ ਹੈ।

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥***

ਹਜ਼ੂਰ ਫ਼ੁਰਮਾਉਂਦੇ ਹਨ, ਜਿਸ ਅਕਾਲ ਪੁਰਖ ਦਾ ਸਿਮਰਨ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਸਾਰੇ ਦੁਖ-ਕਲੇਸ਼ ਨਾਸ਼ ਹੋ ਜਾਂਦੇ ਹਨ, ਅਸੀਂ ਉਸੇ ਅਕਾਲ ਪੁਰਖ ਦੀ ਟੇਕ ਆਪਣੇ ਮਨ ਵਿਚ ਧਾਰਨ ਕੀਤੀ ਹੈ।

## *ਵਿਸ਼ੇਸ਼ ਵਿਚਾਰ*

ਸੰਪ੍ਰਦਾਇ ਵਿਚ ਰਹਿਰਾਸ ਸਾਹਿਬ ਜੀ ਦਾ ਪਾਠ ਸੰਪੂਰਨ ਚੱਲਿਆ ਆ ਰਿਹਾ ਹੈ ਅਤੇ ਇਹੀ ਸੰਪੂਰਨ ਪਾਠ ਸਾਡੇ ਸਿੱਖ ਧਰਮ ਦੇ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਬਿਕ੍ਰਮੀ ਸੰਮਤ ੧੯੮੩ (੧੯੨੬ ਈ:) ਤਕ ਪੜ੍ਹਿਆ ਜਾਂਦਾ ਰਿਹਾ। ਫਿਰ ਬਿਕ੍ਰਮੀ ਸੰਮਤ ੧੯੮੭ (੧੯੩੦ ਈ:) ਵਿਚ ਪੰਜ ਖੰਡੀਆਂ ਭਸੌੜੀਆਂ ਦਾ ਹਮਾਇਤੀ ਕਰਤਾਰ ਸਿੰਘ ਕਲਾਸਵਾਲੀਆ ਸ੍ਰੀ

* ਅੰਗ—੫੧੭

ਹਰਿਮੰਦਰ ਸਾਹਿਬ ਜੀ ਦਾ ਗ੍ਰੰਥੀ ਬਣਿਆ। ਉਸਨੇ ਰੌਲਾ ਪਾਇਆ ਅਤੇ ਫਿਰ ਬਿਕ੍ਰਮੀ ਸੰਮਤ ੧੯੮੯ (੧੯੩੨ ਈ:) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਪਹਿਲੀ ਵਾਰੀ ਅਧੂਰੀ ਰਹਿਰਾਸ ਪੜ੍ਹੀ। ਪੰਝੀ ਪਉੜੀਆਂ ਚੌਪਈ ਸਾਹਿਬ ਜੀ ਦੀਆਂ ਪੜ੍ਹੀਆਂ ਅਤੇ ਉਸ ਤੋਂ ਬਾਅਦ ਅਰਦਾਸੀਏ ਨੇ ਇਕੱਲੇ ਆਪ ਖੜ੍ਹੇ ਹੋ ਕੇ ਅਰਦਾਸ ਸ਼ੁਰੂ ਕਰ ਦਿੱਤੀ, ਪਰ ਗੁਰੂ ਕੀ ਸੰਗਤ ਬਿਲਕੁਲ ਨਾ ਉੱਠੀ, ਰਹਰਾਸਿ ਸਾਹਿਬ ਜੀ ਦਾ ਪਾਠ ਸੰਪੂਰਨ ਕਰਕੇ ਫਿਰ ਅਰਦਾਸ ਕੀਤੀ। ਅਰਦਾਸੀਆ ਆਪਣੇ ਆਪ ਹੀ ਚੁੱਪ ਕਰ ਕੇ ਬੈਠ ਗਿਆ। ਫਿਰ ਦੂਸਰੇ ਦਿਨ ਇਨ੍ਹਾਂ ਭਸੌੜੀਆਂ ਨੇ ਆਪਣੇ ਦੋ ਸੌ ਸੇਵਾਦਾਰ ਲਿਆ ਕੇ, ਅਧੂਰੀ ਰਹਰਾਸਿ—ਪੰਝੀ ਪਉੜੀਆਂ ਚੌਪਈ ਸਾਹਿਬ, ਪੰਜ ਪਉੜੀਆਂ ਅਨੰਦੁ ਸਾਹਿਬ ਅਤੇ ਛੇਵੀਂ ਅਖ਼ੀਰਲੀ ਪਉੜੀ 'ਵਾਜੇ ਅਨਹਦ ਤੂਰੇ' ਤਕ ਪੜ੍ਹ ਕੇ, ਜ਼ਬਰਦਸਤ ਹੀ ਅਰਦਾਸ ਚਾਲੂ ਕਰ ਦਿੱਤੀ। ਇਸ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਵਿਚ ਇਨ੍ਹਾਂ ਲੋਕਾਂ ਨੇ ਫ਼ਰਕ ਪਾਇਆ, ਜੋ ਬਿਕ੍ਰਮੀ ਸੰਮਤ ੧੯੯੫ (੧੯੩੨ ਈ:) ਵਿਚ ਇਹ ਰਹਰਾਸਿ ਸਾਹਿਬ ਜੀ ਦਾ ਅਧੂਰਾ ਪਾਠ ਅਰੰਭ ਹੋਇਆ। ਇਸ ਤੋਂ ਬਾਅਦ 'ਸੈਂਟਰਲ ਮਾਝਾ ਖ਼ਾਲਸਾ ਦੀਵਾਨ' ਅਤੇ 'ਪੰਜ ਖੰਡੀਆ ਦੀਵਾਨ' ਬਣਿਆ, ਇਨ੍ਹਾਂ ਨੇ ਬਾਣੀ ਘਟਾਉਣ ਦੀ ਮਰਯਾਦਾ ਸ਼ੁਰੂ ਕੀਤੀ। ਫਿਰ ਅਕਾਲੀ ਲਹਿਰ ਨੇ ਉਹੋ ਜਿਹੇ ਗੁਟਕੇ ਛਾਪ ਕੇ, ਉਹੋ ਜਿਹਾ ਪ੍ਰਚਾਰ ਕਰ ਦਿੱਤਾ, ਜਿਸਦਾ ਸਦਕਾ ਇਹ ਪੁਰਾਤਨ ਮਰਯਾਦਾ ਬਦਲੀ ਗਈ।

ਸਤਿਗੁਰੂ ਜੀ ਨੇ ਫਿਰ ਕਿਰਪਾ ਕੀਤੀ, ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਜੀ ਨੂੰ ੧੯੮੬ ਈ: ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਜਥੇਦਾਰ ਥਾਪਿਆ ਗਿਆ, ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਸਰਬੱਤ ਖ਼ਾਲਸੇ ਅੰਦਰ ਭਾਈ ਗੁਰਦੇਵ ਸਿੰਘ ਜੀ 'ਕਉਂਕੇ' ਐਕਟਿੰਗ ਜਥੇਦਾਰ ਬਣੇ। ਫਿਰ ਉਸ ਸਮੇਂ ਸਮੂਹ ਸਿੰਘ ਸਾਹਿਬਾਨਾਂ ਨੇ ਵਿਚਾਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੰਪੂਰਨ ਰਹਰਾਸਿ ਸਾਹਿਬ ਜੀ ਦਾ ਪਾਠ ਅਰੰਭ ਕਰਵਾਇਆ। ਜਿਸਨੂੰ ੧੯੮੮ ਈ: ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਨੇ ਵੀ ਪਾਸ ਕੀਤਾ। ਬਾਕੀ ਹੋਰ ਤਖ਼ਤਾਂ ਅਤੇ ਇਤਿਹਾਸਕ

ਗੁਰਦੁਆਰੇ ਸਾਹਿਬਾਨਾਂ ਵਿਚ ਚਿੱਠੀਆਂ ਭੇਜੀਆਂ ਗਈਆਂ, ਔਰ ਉਥੇ ਵੀ ਸੰਪੂਰਨ ਰਹਰਾਸਿ ਸਾਹਿਬ ਜੀ ਦਾ ਪਾਠ ਅਰੰਭ ਹੋਇਆ।

ਫਿਰ ਕੁਝ ਮੱਤ ਭੇਦਾਂ ਕਾਰਨ ਸ਼੍ਰੋਮਣੀ ਕਮੇਟੀ ਨੇ ਪ੍ਰੋ. ਦਰਸ਼ਨ ਸਿੰਘ ਨੂੰ ਜਥੇਦਾਰ ਬਣਾ ਦਿੱਤਾ, ਜਿਸਦੇ ਸਮੇਂ ਫਿਰ ਰਹਰਾਸਿ ਸਾਹਿਬ ਜੀ ਦਾ ਪਾਠ ਘੱਟ ਕਰਾਉਣ ਦੀ ਸਾਜ਼ਿਸ਼ ਘੜੀ ਗਈ। ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਦਮਦਮੀ ਟਕਸਾਲ ਦੇ ਸਿੰਘ ਸਾਹਿਬਾਨ ਹੋਣ ਕਰਕੇ ਕੁਝ ਸਮਾਂ ਇਹ ਸਾਜ਼ਿਸ਼ ਸਫਲ ਨਾ ਹੋ ਸਕੀ, ਪਰ ਹੋਰ ਅਸਥਾਨਾਂ 'ਤੇ ਇਹ ਫਿਰ ਅਧੂਰੀ ਰਹਰਾਸਿ ਪੜ੍ਹਨ ਲੱਗ ਪਏ। ਆਖ਼ਰ ੧੫ ਅਪ੍ਰੈਲ ੧੯੯੭ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੀ ਅਧੂਰੀ ਰਹਰਾਸਿ ਸਾਹਿਬ ਪੜ੍ਹਨੀ ਆਰੰਭ ਕਰ ਦਿੱਤੀ। ਸਤਿਗੁਰੂ ਮੇਹਰ ਕਰਨ ਇਨ੍ਹਾਂ ਲੋਕਾਂ ਨੂੰ ਸੁਮੱਤ ਬਖ਼ਸ਼ਿਸ਼ ਕਰਨ ਤਾਂ ਕਿ ਇਹ ਰਹਰਾਸਿ ਸਾਹਿਬ ਜੀ ਦਾ ਪਾਠ ਪੁਰਾਤਨ ਮਰਯਾਦਾ ਅਨੁਸਾਰ ਸੰਪੂਰਨ ਪੜ੍ਹ ਸਕਣ।

ਸੰਗਤਾਂ ਦੀ ਹੋਰ ਚੰਗੀ ਤਰ੍ਹਾਂ ਜਾਣਕਾਰੀ ਵਾਸਤੇ ਮਹਾਂਪੁਰਸ਼ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਸ੍ਰੀ ਰਹਰਾਸਿ ਸਾਹਿਬ ਬਾਰੇ ਇੰਨ-ਬਿੰਨ ਬਚਨ, ਅੱਗੇ ਦੇ ਰਹੇ ਹਾਂ, ਜੋ 'ਗੁਰਬਾਣੀ ਪਾਠ ਦਰਪਣ' ਪੋਥੀ ਦੇ ੧੯੮ ਪੰਨੇ 'ਤੇ ਲਿਖੇ ਹੋਏ ਹਨ:—

ਸਾਧ ਸੰਗਤ ਜੀ! ਜਿਹੜਾ ਰਹਰਾਸਿ ਦਾ ਪਾਠ ਹੈ, ਇਸ ਵਿਚ ਮਹਾਰਾਜ ਜੀ ਨੇ ਨੌਂ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਹਨ ਉਹ ਅਤੇ ਚੌਪਈ ਅਤੇ ਕਈ ਦੋਹਰੇ ਆਦਿ ਤੇ ਅਨੰਦੁ ਸਾਹਿਬ ਜੀ ਤੇ ਮੁੰਦਾਵਣੀ, ਪਉੜੀ ਤੇ ਸਲੋਕ:

*'ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥*
*ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥'*

ਇਹ ਰਹਰਾਸਿ ਪੜ੍ਹਨ ਦੀ ਆਗਿਆ ਕੀਤੀ ਹੈ, ਜੋ ਸਾਰੇ ਪੜ੍ਹਦੇ ਹਨ। ਇਸ ਵਿਚ ਜਿਹੜਾ ਚੌਪਈ ਸਾਹਿਬ ਦਾ ਪਾਠ ਤੇ ਦੋਹਰੇ ਹਨ, ਇਹ ਦਸਵੇਂ ਪਾਤਸ਼ਾਹ ਜੀ ਨੇ ਸ੍ਰੀ ਰਹਰਾਸਿ ਦੇ ਨਾਲ ਆਗਿਆ ਦਿੱਤੀ ਹੈ ਕਿ ਸ਼ਾਮ ਦੇ ਵਕਤ ਸੰਗਤਾਂ ਨੂੰ ਜੁੜ ਕੇ ਰਹਰਾਸਿ ਵਿਚ ਦਸਮ ਦੀ ਬਾਣੀ ਸੁਣਨ ਦਾ ਸਮਾਂ ਮਿਲੇ। ਇਸ ਵਾਸਤੇ ਪੰਜ ਗ੍ਰੰਥੀ ਵਿਚ ਭਾਈ

ਮਨੀ ਸਿੰਘ ਜੀ ਨੇ ਚੌਪਈ ਨਾਲ ਦੋਹਰੇ ਲਿਖੇ ਹਨ। ਇਸੇ ਪ੍ਰਕਾਰ ਪਵਿੱਤਰ ਬਾਣੀ ਰਹਰਾਸਿ ਵਿਚ, ਅਨੰਦੁ ਸਾਹਿਬ ਪੰਜ ਪਉੜੀਆਂ, ਮੁੰਦਾਵਣੀ ਸਾਹਿਬ ਅਤੇ 'ਤੇਰਾ ਕੀਤਾ ਜਾਤੋ ਨਾਹੀ' ਤੇ ਪਉੜੀ *'ਤਿਥੈ ਤੂ ਸਮਰਥ.....।'* ਅੱਗੇ *'ਸਲੋਕੁ ਮਃ ੫ ॥ ਅੰਤਰਿ ਗੁਰੁ ਆਰਾਧਣਾ.....', 'ਮਃ ੫ ॥ ਰਖੇ ਰਖਣਹਾਰਿ.....'* ਲਿਖਿਆ ਹੈ। ਇਸ ਕਰਕੇ ਇਹ ਪਵਿੱਤਰ ਬਾਣੀ ਉਚਾਰਨ ਕਰਕੇ, ਭਾਈ ਮਨੀ ਸਿੰਘ ਜੀ ਨੇ ਸਤਿਗੁਰਾਂ ਤੋਂ ਗੁਰਮਤਿ ਪਾ ਕੇ, ਸੰਗਤਾਂ ਵਿਚ ਪ੍ਰਚਾਰ ਕਰਨ ਵਾਸਤੇ, ਇਤਨੀ ਰਹਰਾਸਿ ਪੰਜ ਗ੍ਰੰਥੀ ਵਿਚ ਲਿਖੀ ਹੈ। ਜੋ ਕਿ ਪੁਰਾਤਨ ਸਮੇਂ ਤੋਂ ਪੰਜ ਗ੍ਰੰਥੀਆਂ ਵਿਚ ਸਹੀ ਤੇ ਸੰਪੂਰਨ ਚੱਲੀ ਆਉਂਦੀ ਹੈ।

ਇਸ ਪ੍ਰਕਾਰ ਸਾਧਸੰਗਤ ਜੀ ! ਉਹ ਸਹੀ ਰਹਰਾਸਿ ਦਮਦਮੀ ਟਕਸਾਲ ਵਿਚ ਪੜ੍ਹਨੀ ਚੱਲੀ ਆ ਰਹੀ ਹੈ। ਜਿਹੜਾ ਰਹਰਾਸਿ ਬਾਣੀ ਪੜ੍ਹਨ ਦਾ ਗੁਰਮਤਿ ਦਾ ਅਸੂਲ ਸੀ। ਪਹਿਲੇ ਪੁਰਾਤਨ ਸਮੇਂ ਅਨੁਸਾਰ 'ਪੁਨਿ ਰਾਛਸ ਕਾ ਕਾਟਾ ਸੀਸਾ', ਜਿਥੋਂ ਕਿ ਪੁਰਾਤਨ ਪੰਜ ਗ੍ਰੰਥੀਆਂ ਵਿਚ ਸ਼ੁਰੂ ਹੁੰਦੀ ਹੈ। ਬਾਕੀ ਤਖ਼ਤਾਂ 'ਤੇ ਲਹਿਰ ਵਾਲੇ ਜਥਿਆਂ ਨੇ ਬਦਲ ਦਿੱਤੀ ਹੈ। ਸਤਿਗੁਰੂ ਸਾਹਿਬ ਕਿਰਪਾ ਕਰਨ, ਜਿਵੇਂ ਭਾਈ ਮਨੀ ਸਿੰਘ ਸਾਹਿਬ ਜੀ ਸ੍ਰੀ ਹਜ਼ੂਰ ਸਾਹਿਬ ਤੋਂ ਗੁਰਮਤਿ ਮਰਯਾਦਾ ਦੀ ਗੁੜ੍ਹਤੀ ਲੈ ਕੇ ਆਏ ਸਨ, ਉਸੇ ਤਰ੍ਹਾਂ ਹੀ ਸ੍ਰੀ ਹਰਿਮੰਦਰ ਸਾਹਿਬ ਪੜ੍ਹਨੀ ਸ਼ੁਰੂ ਹੋਵੇ। ਕਿਉਂਕਿ ਉਹ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਥਾਪਿਤ ਕੀਤੇ ਸਨ ਤੇ ਪੜ੍ਹਦੇ ਰਹੇ। ਸ੍ਰੀ ਹਰਿਮੰਦਰ ਸਾਹਿਬ ਵਿਚ ਬਿਕ੍ਰਮੀ ਸੰਮਤ ੧੯੭੭ (੧੯੨੦ ਈ:) ਤਕ ਐਨੀ ਹੀ ਰਹਰਾਸਿ ਪੜ੍ਹਦੇ ਰਹੇ ਸਨ। ਜਿਸ ਵਕਤ ਸੈਂਟਰ ਮਾਝੇ ਵਾਲਿਆਂ ਗੜਗੱਜਾਂ ਨੇ ਸ੍ਰੀ ਹਰਿਮੰਦਰ ਸਾਹਿਬ ਜੀ 'ਤੇ ਕਬਜ਼ਾ ਕੀਤਾ ਸੀ, ਇਹ ਭੀ ਪਹਿਲਾਂ ਪੰਜ ਸਾਲ ਸਾਰੀ ਸ੍ਰੀ ਰਹਰਾਸਿ ਜੀ ਪੜ੍ਹਦੇ ਰਹੇ ਸਨ ਅਤੇ ਅਕਾਲੀ ਲਹਿਰ ਵਿਚ ਵੀ।

ਜਿਸ ਵਕਤ ਕਲਾਸ ਵਾਲੀਆ ਕਰਤਾਰ ਸਿੰਘ ਹਰਿਮੰਦਰ ਸਾਹਿਬ ਜੀ ਦਾ ਗ੍ਰੰਥੀ ਬਣਿਆ, ਉਸ ਵਕਤ ਉਨ੍ਹਾਂ ਨੇ ਸਲਾਹ ਕੀਤੀ ਤੇ ਹੋਰ ਵੀ ਕਈ ਮਿਲੇ, ਉਨ੍ਹਾਂ ਨੇ ਵੀ ਕਿਹਾ ਕਿ ਆਪਾਂ ਨੂੰ ਰਹਰਾਸਿ ਘਟਾਉਣੀ ਚਾਹੀਦੀ ਹੈ, ਜਿਵੇਂ ਪੰਜ ਖੰਡੀਆਂ ਭਸੌੜੀਆਂ ਨੇ ਬਣਾਈ ਹੈ। ਉਤਨੀ ਹੀ ਪੜ੍ਹਨੀ ਚਾਹੀਦੀ ਹੈ। ਚੌਪਈ ਦੀਆਂ ਉਤਨੀਆਂ ਪੰਜੀ ਪਉੜੀਆਂ

ਪੜ੍ਹਨੀਆਂ ਚਾਹੀਦੀਆਂ ਹਨ। ਉਦੋਂ ਦੀ ਰਹਰਾਸਿ ਘਟਾ ਕੇ ੨੫ ਪਉੜੀਆਂ ਪੜ੍ਹਨ ਲਗ ਪਏ ਅਤੇ ਫਿਰ ਅਨੰਦੁ ਸਾਹਿਬ ਜੀ ਦੀਆਂ ਪੰਜ ਪਉੜੀਆਂ ਪੜ੍ਹ ਕੇ *'ਅਨੰਦੁ ਭਇਆ ਮੇਰੀ ਮਾਇ'* ਤੇ ਮੁੰਦਾਵਣੀ ਤੇ *'ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ'*, ਪੜ੍ਹ ਕੇ ਮਗਰਲੇ ਤਿੰਨੇ ਸ਼ਬਦ (੧) *ਤਿਥੈ ਤੂ ਸਮਰਥੁ*, (੨) *ਅੰਤਰਿ ਗੁਰੁ ਆਰਾਧਣਾ*, (੩) *ਰਖੇ ਰਖਣਹਾਰਿ* ਛੱਡ ਦਿੱਤੇ। *'ਮੁੰਦਾਵਣੀ'* ਤੇ *'ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ'* ਪੜ੍ਹ ਕੇ ਹੀ ਅਰਦਾਸ ਕਰਨ ਲੱਗ ਪਏ। ਇਸ ਪ੍ਰਕਾਰ ਸ੍ਰੀ ਹਰਿਮੰਦਰ ਸਾਹਿਬ ਅੱਧੀ ਰਹਰਾਸਿ ਪੜ੍ਹਦੇ ਰਹੇ। ਪੰਜ-ਛੇ ਸਾਲ ਇਉਂ ਕਰਦੇ ਰਹੇ। ਬਿਕ੍ਰਮੀ ਸੰਮਤ ੧੯੮੭ (੧੯੩੦ ਈ:) ਤਕ ਸਾਧ ਸੰਗਤ ਜੀ! ਏਸੇ ਪ੍ਰਕਾਰ ਸ੍ਰੀ ਹਰਿਮੰਦਰ ਸਾਹਿਬ ਜੀ ਕਰਨ ਲੱਗ ਪਏ ਤੇ ਫਿਰ ਅਕਾਲ ਤਖ਼ਤ ਸਾਹਿਬ ਤੇ ਇਨ੍ਹਾਂ ਨੇ ਸਲਾਹ ਕੀਤੀ ਕਿ ਆਪਾਂ ਵੀ ਸ੍ਰੀ ਹਰਿਮੰਦਰ ਸਾਹਿਬ ਜੀ ਵਾਂਗੂੰ ਪੜ੍ਹੀਏ, ਜਿੰਨੀ ਇਥੇ ਪੜ੍ਹੀ ਜਾਂਦੀ ਹੈ।

ਇਸ ਕਰਕੇ ਸਾਧਸੰਗਤ ਜੀ! ਬਿਕ੍ਰਮੀ ਸੰਮਤ ੧੯੮੦ (੧੯੨੩ ਈ:) ਤਕ ਸਾਰੀ ਰਹਰਾਸਿ ਪੜ੍ਹਦੇ ਰਹੇ, ਫਿਰ ਰੌਲਾ ਪਾਇਆ ਅੱਧੀ ਪੜ੍ਹਨ ਨੂੰ, ਪਰ ਬਿਕ੍ਰਮੀ ਸੰਮਤ ੧੯੮੩ (੧੯੨੬ ਈ:) ਤਕ ਵੀ ਸਾਰੀ ਰਹੀ। ਬਿਕ੍ਰਮੀ ਸੰਮਤ ੧੯੮੭ (੧੯੩੦ ਈ:) ਵਿਚ ਫਿਰ ਆ ਕੇ ਰੌਲਾ ਪਾਇਆ ਤੇ ਫੇਰ ਪਹਿਲੀ ਵਾਰ ਇਨ੍ਹਾਂ ਬਿਕ੍ਰਮੀ ਸੰਮਤ ੧੯੮੯ (੧੯੩੨ ਈ:) ਵਿਚ ਪੰਚ ਖੰਡੀਆਂ ਵਾਲੇ ਖਰੜੇ ਦੀ ਰਹਰਾਸਿ ਪੜ੍ਹੀ। ਗੜਗੱਜ ਖ਼ਾਲਸਾ ਵਾਲਿਆਂ ਨੇ, ਗੰਥੀ ਸਿੰਘ ਨੇ ਪੰਝੀ ਪਉੜੀਆਂ ਪੜ੍ਹੀਆਂ ਤੇ ਅਰਦਾਸੀਆ ਖੜ੍ਹਾ ਹੋ ਗਿਆ ਤੇ ਅਰਦਾਸ ਸ਼ੁਰੂ ਕੀਤੀ, ਪਰ ਸੰਗਤ ਬੈਠੀ ਰਹੀ। ਸੰਗਤ ਬਿਲਕੁਲ ਨਾ ਉੱਠੀ ਤੇ ਬਾਕੀ ਦੀ ਰਹਰਾਸਿ ਸੰਗਤ ਪੜ੍ਹਦੀ ਰਹੀ। ਅਨੰਦੁ ਸਾਹਿਬ ਤੇ ਬਾਕੀ ਦੇ ਸ਼ਬਦ ਪੜ੍ਹੇ ਤੇ ਅਰਦਾਸੀਆ ਇਕੱਲਾ ਹੀ ਖੜ੍ਹਾ ਹੋ ਕੇ ਚੁੱਪ ਕਰਕੇ ਬੈਠ ਗਿਆ, ਇਹ ਬਿਕ੍ਰਮੀ ਸੰਮਤ ੧੯੮੯ (੧੯੩੨ ਈ:) ਦੀ ਗੱਲ ਹੈ। ਫਿਰ ਜਦੋਂ ਸੰਗਤ ਨੇ ਰਹਰਾਸਿ ਪੂਰੀ ਕਰ ਲਈ, ਫਿਰ ਅਰਦਾਸ ਸੰਗਤ ਨੇ ਕੀਤੀ।

ਫਿਰ ਦੂਸਰੇ ਦਿਨ ਕੀ ਕੀਤਾ ਕਿ ਦੋ ਸੌ ਆਪਣੇ ਸੇਵਾਦਾਰ ਲਿਆ ਕੇ ਬਿਠਾਏ ਤੇ ਜਿੰਨੀ ਰਹਰਾਸਿ, ਇਨ੍ਹਾਂ ਆਪ ਤਰੀਕਾ (ਮਰਯਾਦਾ) ਰੱਖੀ ਸੀ ਰਹਰਾਸਿ ਪੜ੍ਹਨੇ ਦੀ ਪੰਚ ਖੰਡੀਆਂ ਵਾਲੀ, ਓਨੀਆਂ ਪੰਝੀ ਪੜ੍ਹ ਕੇ

ਤੇ ਅਨੰਦੁ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਪਹਿਲਾਂ *'ਵਾਜੇ ਅਨਹਦ ਤੂਰੇ ॥'* ਪੜ੍ਹ ਕੇ ਹੀ ਅਰਦਾਸ ਕਰਨ ਲੱਗ ਪਏ ਤੇ ਜ਼ਬਰਦਸਤੀ ਅਰਦਾਸ ਚਾਲੂ ਕੀਤੀ। ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਵਿਚ ਫ਼ਰਕ ਪਾਇਆ। ਇਸੇ ਤਰ੍ਹਾਂ ਇਹ ਮਰਯਾਦਾ ਬਿਕ੍ਰਮੀ ਸੰਮਤ ੧੯੮੯ (੧੯੩੨ ਈ:) ਵਿਚ ਸ਼ੁਰੂ ਕੀਤੀ।

ਪਹਿਲਾਂ ਸਾਰੀ ਰਹਰਾਸਿ ਜਿਵੇਂ ਪੰਜ ਗ੍ਰੰਥੀਆਂ ਵਿਚ ਆਉਂਦੀ ਹੈ, ਸਾਰੇ ਪੰਜ ਤਖ਼ਤ ਸਾਹਿਬਾਂ ਤੇ ਸਿੱਖ ਸ਼੍ਰੇਣੀਆਂ—ਨਿਰਮਲੇ, ਉਦਾਸੀਆਂ ਤੇ ਸਿੰਘ ਸਭਾਵਾਂ ਵਿਚ ਪੜ੍ਹੀ ਜਾਂਦੀ ਸੀ।

ਜਿਸ ਵਕਤ ਸੈਂਟਰਲ ਖਾਲਸਾ ਮਾਝਾ ਦੀਵਾਨ ਬਣਿਆ ਹੈ ਤੇ ਪੰਚ ਖੰਡੀਆਂ ਦਾ ਦੀਵਾਨ ਬਣਿਆ ਹੈ, ਉਦੋਂ ਦੀ ਇਨ੍ਹਾਂ ਨੇ ਬਾਣੀ ਘਟਾਉਣ ਦੀ ਮਰਯਾਦਾ ਸ਼ੁਰੂ ਕਰ ਦਿੱਤੀ, ਉਦੋਂ ਦੇ ਅਕਾਲੀ ਲਹਿਰ ਨੇ ਉਹੋ ਜਿਹੇ ਗੁਟਕੇ ਛਾਪ ਦਿੱਤੇ, ਓਹੋ ਜਿਹਾ ਪ੍ਰਚਾਰ ਕਰ ਦਿੱਤਾ। ਇਸ ਤਰੀਕੇ ਨਾਲ ਰਹਰਾਸਿ ਸਾਹਿਬ ਜੀ ਦੀ ਪੁਰਾਣੀ ਮਰਯਾਦਾ ਬੰਦ ਹੋਈ ਸਮਝਣੀ ਚਾਹੀਦੀ ਹੈ।

ਸੋ, ਅਸਲ ਵਿਚ ਜਿਵੇਂ ਗੁਰੂ ਸਾਹਿਬ ਵੱਲੋਂ ਚੱਲੀ ਆ ਰਹੀ ਹੈ, ਸਿੱਖਾਂ ਨੂੰ ਉਸੇ ਯਕੀਨ ਨਾਲ ਪੜ੍ਹਨੀ ਚਾਹੀਦੀ ਹੈ। ਉਸੇ ਤਰ੍ਹਾਂ ਪੜ੍ਹ ਕੇ ਹੀ ਅਸੀਂ ਸਤਿਗੁਰਾਂ ਦੇ ਦੱਸੇ ਹੋਏ ਰਸਤੇ 'ਤੇ ਚੱਲ ਕੇ ਸਿੱਖ ਕਹਾ ਸਕਦੇ ਹਾਂ। ਜੇ ਆਪ ਦੀ ਮਰਜ਼ੀ ਕਰਾਂਗੇ ਤੇ ਪਾਰਟੀਆਂ ਵਿਚ ਪੈ ਕੇ ਝਗੜਿਆਂ ਵਿਚ ਪਏ ਰਹਾਂਗੇ ਤਾਂ ਨਿਸ਼ਚਾ ਸਾਡਾ ਖ਼ਰਾਬ ਹੋਵੇਗਾ। ਸੋ ਪੁਰਾਤਨ ਮਰਯਾਦਾ ਸ੍ਰੀ ਸਤਿਗੁਰੂ ਸਾਹਿਬ ਜੀ ਕਾਇਮ ਰੱਖਣ, ਤਾਂ ਹੀ ਚੰਗਾ ਹੈ।

ਭਾਈ! ਅੱਧੀ ਬਾਣੀ ਪੜ੍ਹਨ ਕਰਕੇ ਇਕ ਤਾਂ ਫਲ ਮਹਾਤਮ ਘੱਟ ਪ੍ਰਾਪਤ ਹੁੰਦਾ ਹੈ, ਸਗੋਂ ਪੁੰਨ ਦੀ ਬਜਾਏ ਸਿਰ 'ਤੇ ਪਾਪ ਚੜ੍ਹਦਾ ਹੈ। ਜਦੋਂ ਸਤਿਗੁਰਾਂ ਤੋਂ ਬੇਮੁਖ ਹੋ ਕੇ ਅੱਧੀ ਬਾਣੀ ਪੜ੍ਹਦੇ ਹਾਂ, ਫਿਰ ਸੁਖ ਕਿੱਥੋਂ ? ਤੇ ਸਾਡੀਆਂ ਅਰਦਾਸਾਂ ਕਿਵੇਂ ਪੂਰੀਆਂ ਹੋਣ ? ਜਦੋਂ ਅਸੀਂ ਸਤਿਗੁਰਾਂ ਦੇ ਹੁਕਮਾਂ ਤੋਂ ਤਾਂ ਉਲਟ ਜਾ ਰਹੇ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ੴ ਸਤਿਗੁਰ ਪ੍ਰਸਾਦਿ ॥

# ਕੀਰਤਨ ਸੋਹਿਲਾ

**ਉਥਾਨਕਾ :** 'ਸੋਹਿਲਾ' ਬਾਣੀ ਦਾ ਨਾਮ ਹੈ, ਇਸਦਾ ਅਰਥ ਹੈ— ਕੀਰਤਨ। ਇਸੇ ਲਈ ਸੱਜਣ ਕੀਰਤਨ ਸੋਹਿਲਾ ਵੀ ਇਸ ਬਾਣੀ ਦਾ ਨਾਮ ਆਖ ਦਿੰਦੇ ਹਨ। ਇਸਦਾ ਨਿਤਨੇਮ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਪ੍ਰਚੱਲਿਤ ਹੋਇਆ ਹੈ। ਉਸ ਵੇਲੇ ਸਿਰਫ਼ ਤਿੰਨ ਸ਼ਬਦਾਂ ਦਾ ਪਾਠ ਕੀਤਾ ਜਾਂਦਾ ਸੀ। ਇਸਨੂੰ ਰਾਤੀਂ ਸੌਣ ਵੇਲੇ ਪੜ੍ਹਨ ਦਾ ਹੁਕਮ ਹੈ। ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ ਵਿਚ ਇਸ ਸੋਹਿਲੇ ਬਾਣੀ ਦੇ ਸਬੰਧ ਵਿਚ ਸਾਖੀ ਆਈ ਹੈ :—

ਇਕ ਦਿਨ ਦੁਪਹਿਰ ਦੇ ਵਕਤ ਗੁਰੂ ਨਾਨਕ ਸਾਹਿਬ ਜੀ ਅਰਾਮ ਕਰ ਰਹੇ ਸਨ, ਭਾਈ ਲਹਿਣਾ ਜੀ ਮੁੱਠੀ-ਚਾਪੀ ਦੀ ਸੇਵਾ ਕਰ ਰਹੇ ਸਨ। ਭਾਈ ਲਹਿਣੇ ਨੇ ਕੀ ਦੇਖਿਆ ਕਿ ਗੁਰੂ ਮਹਾਰਾਜ ਦੇ ਚਰਨਾਂ ਵਿੱਚੋਂ ਅਤੇ ਪਿੰਜਣੀਆਂ ਵਿੱਚੋਂ ਲਹੂ ਸਿੰਮ ਰਿਹਾ ਸੀ। ਇਹ ਵੇਖ ਕੇ ਭਾਈ ਲਹਿਣਾ ਜੀ ਹੈਰਾਨ ਹੋ ਕੇ ਪੁੱਛਣ ਲੱਗੇ, 'ਹੇ ਸੱਚੇ ਪਾਤਿਸ਼ਾਹ ਗੁਰੂ ਗਰੀਬ ਨਿਵਾਜ ਜੀ! ਅੱਜ ਆਪ ਜੀ ਦੇ ਚਰਨਾਂ ਅਤੇ ਪਿੰਜਣੀਆਂ ਵਿਚੋਂ ਲਹੂ ਕਿਵੇਂ ਸਿੰਮ ਰਿਹਾ ਹੈ ? ਹਜ਼ੂਰ ਨੇ ਉੱਤਰ ਦਿੱਤਾ, "ਪਿਆਰੇ ਭਾਈ ਲਹਿਣਾ ਜੀ! ਇਹ ਵਾਰਤਾ ਹੈ ਤਾਂ ਗੁਪਤ, ਪਰ ਅਸੀਂ ਤੁਹਾਨੂੰ ਦੱਸ ਦੇਣਾ ਚਾਹੁੰਦੇ ਹਾਂ ਕਿ ਇਕ ਅਯਾਲੀ ਸਿੱਖ ਬਾਹਰ ਭੇਡਾਂ-ਬੱਕਰੀਆਂ ਚਾਰਦਾ ਹੋਇਆ ਬੜੇ ਪ੍ਰੇਮ ਨਾਲ ਸੋਹਿਲੇ ਬਾਣੀ ਦਾ ਪਾਠ ਕਰ ਰਿਹਾ ਹੈ। ਬਾਣੀ ਪੜ੍ਹਨ ਵਿਚ ਉਹ ਐਨਾ ਮਗਨ ਹੋ ਗਿਆ ਕਿ ਉਸਨੂੰ ਸਰੀਰ ਦੀ ਸੁੱਧ-ਬੁੱਧ ਵੀ ਭੁੱਲ ਗਈ ਹੈ, ਪ੍ਰੇਮ ਵਿਚ ਬਾਵਰਾ ਹੋ ਕੇ ਕੰਡਿਆਲੀਆਂ ਝਾੜੀਆਂ ਵਿਚ ਵਿਚਰ ਰਿਹਾ ਹੈ, ਉਸਨੂੰ ਕੰਡਿਆਂ ਦੀ ਵੀ ਕੋਈ ਪ੍ਰਵਾਹ ਨਹੀਂ। ਅਸੀਂ ਉਸ ਸਿੱਖ ਦੇ ਨਾਲ-ਨਾਲ ਫਿਰ ਰਹੇ ਹਾਂ ਕਿ ਉਸਦੇ ਪੈਰਾਂ ਨੂੰ ਕੋਈ ਕੰਡਾ ਨਾ ਚੁਭ ਜਾਵੇ। ਉਸਦਾ ਧਿਆਨ ਏਨਾ ਪ੍ਰਪੱਕ ਹੈ ਕਿ

ਅਸੀਂ ਉਸਨੂੰ ਇਕ ਮਿੰਟ ਵੀ ਪਾਸੇ ਨਹੀਂ ਛੱਡ ਸਕਦੇ। ਜੋ ਉਸਨੂੰ ਕੰਡੇ ਵੱਜਦੇ ਹਨ, ਅਸੀਂ ਉਨ੍ਹਾਂ ਕੰਡਿਆਂ ਨੂੰ ਆਪਣੇ ਸਰੀਰ 'ਤੇ ਸਹਾਰ ਰਹੇ ਹਾਂ, ਇਸ ਕਰਕੇ ਸਾਡੇ ਚਰਨਾਂ 'ਤੇ ਪਿੰਜਣੀਆਂ ਵਿਚ ਲਹੂ ਸਿੰਮ ਰਿਹਾ ਹੈ।" ਭਾਈ ਲਹਿਣਾ ਜੀ ਨੇ ਹੈਰਾਨ ਹੋ ਕੇ, ਗੁਰੂ ਚਰਨਾਂ 'ਤੇ ਮੱਥਾ ਟੇਕਦੇ ਹੋਇਆਂ ਕਿਹਾ, "ਸਤਿਗੁਰੂ ਸਾਹਿਬ ਜੀ! ਧੰਨ ਹੋ ਆਪ! ਧੰਨ ਹੈ ਆਪ ਜੀ ਦੀ ਬਾਣੀ! ਅਤੇ ਧੰਨ ਹੈ ਉਹ ਗੁਰਸਿੱਖ!"

ਫਿਰ ਗੁਰੂ ਨਾਨਕ ਸਾਹਿਬ ਜੀ ਨੇ ਉਸ ਅਯਾਲੀ ਸਿੱਖ ਨੂੰ ਆਪਣੇ ਪਾਸ ਬੁਲਾ ਕੇ ਪ੍ਰੇਮ ਨਾਲ ਸਮਝਾਇਆ, "ਹੇ ਗੁਰਸਿੱਖਾ! ਇਸ ਗੁਰਬਾਣੀ ਦਾ ਪਾਠ ਸੌਣ ਵੇਲੇ ਪੈਰ ਧੋ ਕੇ, ਆਸਣ 'ਤੇ ਸੱਜ ਕੇ, ਸਿਰਹਾਣੇ ਵੱਲ ਮੂੰਹ ਕਰਕੇ, ਚੌਂਕੜਾ ਮਾਰ ਕੇ, ਮਨ ਦੀ ਇਕਾਗਰਤਾ ਨਾਲ ਕਰਨਾ ਹੈ।" ਉਸ ਵੇਲੇ ਤੋਂ ਇਹ ਬਾਣੀ ਦਾ ਪਾਠ ਸੌਣ ਸਮੇਂ ਹੀ ਕੀਤਾ ਜਾਂਦਾ ਹੈ ਅਤੇ ਕੀਤਾ ਜਾਣਾ ਚਾਹੀਦਾ ਹੈ।

ਗੁਰੂ ਅਰਜਨ ਸਾਹਿਬ ਜੀ ਦੇ ਵਕਤ, ਇਸ ਬਾਣੀ ਵਿਚ ਦੋ ਸ਼ਬਦ ਹੋਰ ਵੀ ਸ਼ਾਮਲ ਕੀਤੇ ਗਏ। ਮਹੱਲੇ ਪਹਿਲੇ ਦੇ ਤਿੰਨ ਸ਼ਬਦ ਪਹਿਲਾਂ ਹੀ ਪੜ੍ਹੇ ਜਾਂਦੇ ਸਨ, ਫਿਰ ਮਹੱਲੇ ਚੌਥੇ ਦਾ ਅਤੇ ਇਕ ਮਹੱਲੇ ਪੰਜਵੇਂ ਦਾ ਸ਼ਬਦ ਰਲਾ ਕੇ, ਇਸ ਸੋਹਿਲੇ ਬਾਣੀ ਦੇ ਪਾਠ ਵਿਚ ਵਾਧਾ ਕਰਕੇ, ਇਸਦਾ ਸੰਪੂਰਨ ਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਲਿਖ ਦਿੱਤਾ ਗਿਆ।

ਇਸ ਸੋਹਿਲੇ ਬਾਣੀ ਦੇ ਅਰੰਭ ਵਿਚ ਜੋ ਹੋਰ ਸ਼ਬਦ ਪੜ੍ਹੇ ਜਾਂਦੇ ਹਨ, ਉਹ ਮਹੱਲੇ ਪੰਜਵੇਂ ਨਾਲ ਸਬੰਧਤ ਹਨ। ਸੰਪ੍ਰਦਾਇ ਅੰਦਰ ਉਨ੍ਹਾਂ ਬਾਰੇ ਵਿਚਾਰ, ਇਸ ਪ੍ਰਕਾਰ ਮਹਾਂਪੁਰਸ਼ ਦੱਸਦੇ ਹਨ :—

ਇਕ ਘੋੜਿਆਂ ਦਾ ਵਪਾਰੀ ਸਿੱਖ ਗੁਰੂ ਮਹਾਰਾਜ ਪਾਸ ਆਇਆ, ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਮੈਂ ਸੁਦਾਗਰ ਸਿੱਖ ਹਾਂ, ਕਈ ਵਾਰ ਰਾਤ-ਬਰਾਤੇ ਬਾਹਰ ਵੀ ਰਹਿਣਾਂ ਪੈ ਜਾਂਦਾ ਹੈ। ਕਈ ਵਾਰ ਅਜਿਹਾ ਹੁੰਦਾ ਹੈ ਕਿ ਮੇਰੇ ਤਬੇਲੇ ਵਿੱਚੋਂ ਘੋੜੇ ਚੋਰੀ ਹੋ ਜਾਂਦੇ ਹਨ ਅਤੇ ਬਹੁਤ ਸਾਰਾ ਮਾਲੀ ਨੁਕਸਾਨ ਵੀ ਹੁੰਦਾ ਰਹਿੰਦਾ ਹੈ, ਆਪ ਇਸਦਾ ਕੋਈ

ਇਲਾਜ ਦੱਸੋ ।" ਤਾਂ ਗ਼ਰੀਬ ਨਿਵਾਜ ਸਤਿਗੁਰੂ ਜੀ ਨੇ ਇਸ ਸੋਹਿਲੇ ਬਾਣੀ ਦੇ ਨਾਲ ਇਹ ਚਾਰ ਸ਼ਬਦ ਪੜ੍ਹਨ ਦਾ ਹੁਕਮ ਕੀਤਾ, ਜਿਸਦਾ ਸਦਕਾ ਉਹਦਾ ਨੁਕਸਾਨ ਹੋਣਾ ਬੰਦ ਹੋਇਆ।

ਜਦੋਂ ਇਹ ਵਪਾਰੀ ਸਿੱਖ ਰਾਤ ਨੂੰ ਸੌਂਦਾ ਤਾਂ ਸੋਹਿਲੇ ਬਾਣੀ ਦੇ ਨਾਲ ਇਨ੍ਹਾਂ ਸ਼ਬਦਾਂ ਦਾ ਵੀ ਪਾਠ ਕਰਦਾ। ਇਕ ਦਿਨ ਸੋਹਿਲੇ ਦਾ ਪਾਠ ਕਰਦਿਆਂ ਉਸਨੂੰ ਵਿੱਚੇ ਹੀ ਨੀਂਦ ਆ ਗਈ, ਤਬੇਲੇ ਵਿਚ ਚੋਰ ਆ ਗਏ। ਉਹ ਹਾਲੇ ਘੋੜੇ ਵੇਖ ਹੀ ਰਹੇ ਸਨ ਕਿ ਅਚਾਨਕ ਵਪਾਰੀ ਸਿੱਖ ਦੀ ਅੱਖ ਖੁੱਲ੍ਹ ਗਈ। ਉਸਨੇ ਸਾਵਧਾਨ ਹੋ ਕੇ ਸੋਹਿਲੇ ਦਾ ਪਾਠ ਸੰਪੂਰਨ ਕੀਤਾ, ਤਾਂ ਚੋਰਾਂ ਨੇ ਕੀ ਦੇਖਿਆ ਕਿ ਉਸ ਤਬੇਲੇ ਦੇ ਚਾਰ-ਚੁਫੇਰੇ ਲੋਹੇ ਦਾ ਕੋਟ ਉਸਰ ਗਿਆ ਹੈ, ਉਹ ਉਸ ਕਿਲੇ ਅੰਦਰ ਬੰਦ ਹੋ ਗਏ ਹਨ, ਬਾਹਰ ਨਿਕਲਣ ਵਾਸਤੇ ਕੋਈ ਰਸਤਾ ਨਹੀਂ ਦਿਸਦਾ।

ਅਖ਼ੀਰ ਦਿਨ ਚੜ੍ਹਿਆ ਤਾਂ ਸੁਦਾਗਰ ਸਿੱਖ ਘੋੜਿਆਂ ਦੇ ਤਬੇਲੇ ਵਿਚ ਆਇਆ। ਉਨ੍ਹਾਂ ਚੋਰਾਂ ਨੂੰ ਵੇਖ ਕੇ ਪੁੱਛਿਆ ਤੁਸੀਂ ਕੌਣ ਹੋ ਅਤੇ ਇਥੇ ਕੀ ਕਰਨ ਆਏ ਹੋ ? ਅੱਗੋਂ ਉਨ੍ਹਾਂ ਡਰਦਿਆਂ ਮਾਰਿਆਂ ਸੱਚ ਆਖਿਆ ਕਿ ਅਸੀਂ ਚੋਰ ਹਾਂ ਅਤੇ ਰਾਤ ਤੇਰੇ ਤਬੇਲੇ ਵਿੱਚੋਂ ਘੋੜੇ ਚੋਰੀ ਕਰਨ ਆਏ ਸਾਂ, ਜਦੋਂ ਪਹਿਲਾਂ ਆਏ ਉਸ ਵੇਲੇ ਕੋਈ ਰੁਕਾਵਟ ਨਹੀਂ ਸੀ। ਪਰ ਜਦੋਂ ਤਬੇਲੇ ਅੰਦਰ ਆ ਗਏ ਤਾਂ ਉਸ ਵੇਲੇ ਅਚਨਚੇਤ ਹੀ ਲੋਹੇ ਦਾ ਕੋਟ ਉਸਰਿਆ ਦਿਖਾਈ ਦਿੱਤਾ, ਇਹਦਾ ਕੀ ਕਾਰਨ ਹੈ ? ਤਾਂ ਉਸ ਸੁਦਾਗਰ ਸਿੱਖ ਨੇ ਉਨ੍ਹਾਂ ਚੋਰਾਂ ਨੂੰ ਆਖਿਆ, "ਇਹ ਮੇਰੇ ਸਤਿਗੁਰੂ ਦੀ ਬਾਣੀ ਦਾ ਪ੍ਰਤਾਪ ਹੈ।"

ਫਿਰ ਚੋਰ ਵੀ ਚੋਰੀ ਕਰਨੀ ਛੱਡ ਗਏ ਅਤੇ ਗੁਰੂ ਮਹਾਰਾਜ ਦੇ ਸਿੱਖ ਬਣੇ। ਬਾਣੀ ਪੜ੍ਹ ਕੇ ਸਿੱਖੀ ਧਾਰਨ ਕਰਕੇ ਆਪਣਾ ਜੀਵਨ ਸਫਲ ਕੀਤਾ। ਇਸ ਲਈ ਸੰਪ੍ਰਦਾਇ ਵਿਚ ਸੋਹਿਲੇ ਦੇ ਪਾਠ ਸਮੇਂ ਇਹ ਚਾਰ ਸ਼ਬਦ ਵੀ ਜ਼ਰੂਰੀ ਪੜ੍ਹਨ ਦੀ ਆਗਿਆ ਕੀਤੀ ਜਾਂਦੀ ਹੈ।

## ਸੋਰਠਿ ਮਹਲਾ ੫॥

ਪੰਚਮ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸੋਰਠਿ ਰਾਗ ਵਿਚ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ :—

**ਗੁਰ ਕਾ ਸਬਦੁ ਰਖਵਾਰੇ॥**
**ਚਉਕੀ ਚਉਗਿਰਦ ਹਮਾਰੇ॥**

ਗੁਰੂ ਕਾ ਪਵਿੱਤਰ ਉਪਦੇਸ਼, ਅਥਵਾ:—**ਸਬਦੁ** = ਦੀਖਿਆ-ਮੰਤਰ ਅਤੇ ਪ੍ਰਮੇਸ਼ਰ ਦਾ ਨਾਮ ਹੀ ਸਾਡਾ **ਰਖਵਾਰੇ** = ਰਖਵਾਲਾ ਹੈ। **ਚਉਗਿਰਦ** = ਸਾਡੇ ਚਾਰ-ਚੁਫੇਰੇ ਏਸੇ ਨਾਮ ਦੀ ਹੀ **ਚਉਕੀ** = ਸੁਰੱਖਿਆ ਹੈ। ਭਾਵ ਨਾਮ ਦਾ ਹੀ ਸਾਡੇ ਆਲੇ-ਦੁਆਲੇ ਠੀਕਰੀ ਪਹਿਰਾ* ਹੈ।

**ਰਾਮ ਨਾਮਿ ਮਨੁ ਲਾਗਾ॥**
**ਜਮੁ ਲਜਾਇ ਕਰਿ ਭਾਗਾ॥੧॥**

ਉਸ ਵਾਹਿਗੁਰੂ ਨਾਮ ਵਿਚ ਅਸਾਡਾ ਮਨ ਜੁੜਿਆ ਹੋਇਆ ਹੈ। ਉਸ ਨਾਮ ਦੇ ਪਿਆਰ ਵਾਲੀ ਅਵਸਥਾ ਨੂੰ ਤੱਕ ਕੇ ਯਮ **ਲਜਾਇ** = ਲੱਜਿਆਵਾਨ, ਭਾਵ ਸ਼ਰਮਸਾਰ ਹੋ ਕੇ ਭੱਜ ਗਿਆ ਹੈ।

**ਪ੍ਰਭ ਜੀ ਤੂ ਮੇਰੋ ਸੁਖ ਦਾਤਾ॥**
**ਬੰਧਨ ਕਾਟਿ ਕਰੇ ਮਨੁ ਨਿਰਮਲੁ;**
**ਪੂਰਨ ਪੁਰਖੁ ਬਿਧਾਤਾ ॥ਰਹਾਉ॥**

ਵਾਹਿਗੁਰੂ ਦੇ ਸਨਮੁਖ ਅਰਦਾਸ ਕਰਦੇ ਹਨ, ਹੇ ਸਮਰੱਥ ਅਕਾਲ ਪੁਰਖ ਜੀਉ! ਤੁਸੀਂ ਮੇਰੇ ਸੁਖ ਦਾਤੇ ਹੋ। ਹੇ ਪੂਰਨ ਪੁਰਖ, **ਬਿਧਾਤਾ** = ਕਰਮ ਫਲ-ਪ੍ਰਦਾਤਾ ਵਾਹਿਗੁਰੂ ਜੀਉ! ਤੁਸੀਂ ਹੀ ਮੇਰੇ ਕਰਤਾ-ਭੋਗਤਾ ਦੇ ਬੰਧਨਾਂ ਨੂੰ ਕੱਟ ਕੇ, ਮਨ ਪਵਿੱਤਰ ਕਰਨ ਵਾਲੇ ਹੋ।

**ਨਾਨਕ ਪ੍ਰਭੁ ਅਬਿਨਾਸੀ॥ ਤਾ ਕੀ ਸੇਵ ਨ ਬਿਰਥੀ ਜਾਸੀ॥**

ਹਜ਼ੂਰ ਫ਼ੁਰਮਾਉਂਦੇ ਹਨ, ਉਹ ਸਰਬ ਸ਼ਕਤੀਮਾਨ ਪ੍ਰਭੂ **ਅਬਿਨਾਸੀ** = ਨਾਸ ਤੋਂ ਰਹਿਤ ਹੈ। ਉਸ ਅਕਾਲ ਪੁਰਖ ਦੀ ਕੀਤੀ ਹੋਈ ਸੇਵਾ ਕਦੇ ਵੀ **ਬਿਰਥੀ** = ਵਿਅਰਥ ਨਹੀਂ ਜਾਂਦੀ।

---

* ਲਗਾਤਾਰ ਚੱਲਣ ਵਾਲਾ ਪਹਿਰਾ।

**ਅਨਦ ਕਰਹਿ ਤੇਰੇ ਦਾਸਾ॥**
**ਜਪਿ ਪੂਰਨ ਹੋਈ ਆਸਾ॥੨॥੪॥੬੮॥***

ਪ੍ਰਭੂ ਸਨਮੁਖ ਉਚਾਰਨ ਕਰਦੇ ਹਨ, ਹੇ ਅਕਾਲ ਪੁਰਖ! ਤੇਰੇ ਦਾਸ ਹਮੇਸ਼ਾਂ ਅਨੰਦ ਮਾਣਦੇ ਹਨ, ਕਿਉਂਕਿ ਤੇਰਾ ਨਾਮ ਜਪ ਕੇ ਉਨ੍ਹਾਂ ਦੀ ਆਸਾ ਪੂਰਨ ਹੋਈ ਹੈ।

ਅਗਲਾ ਸ਼ਬਦ ਵੀ ਰੱਖਿਆ ਨਾਲ ਸਬੰਧਤ ਹੈ:—

**ਬਿਲਾਵਲੁ ਮਹਲਾ ੫॥**
**ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥**

ਉਸ ਅਕਾਲ ਪੁਰਖ ਦੀ ਸ਼ਰਨ ਵਿਚ ਪੈ ਕੇ **ਤਾਤੀ ਵਾਉ** = ਤੱਤੀ ਹਵਾ=ਦੁੱਖ ਦਾ ਸੇਕ ਨਹੀਂ ਲਗਦਾ।

**ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥**

ਕਿਉਂਕਿ ਉਸ ਪ੍ਰਮੇਸ਼ਰ ਨੇ **ਚਉਗਿਰਦ** = ਸਾਡੇ ਚਾਰੇ ਪਾਸੇ **ਰਾਮ ਕਾਰ** = ਪ੍ਰਮੇਸ਼ਰ ਦੀ ਨਾਮ-ਭਗਤੀ ਰੂਪ ਰੱਖਿਆ ਦੀ **ਕਾਰ** = ਲਕੀਰ, ਭਾਵ ਕੰਡਿਆਲੀ ਤਾਰ ਖਿੱਚ ਦਿੱਤੀ ਹੈ। ਇਸੇ ਕਰਕੇ ਹੇ ਭਾਈ! ਸਾਨੂੰ ਦੁੱਖ ਨਹੀਂ ਲੱਗ ਸਕਦਾ।

ਜਦੋਂ ਰਾਮ ਜੀ ਬਨਵਾਸ ਵਿਚ ਸਨ, ਉਸ ਵੇਲੇ ਮਰੀਚ ਸੋਨੇ ਦਾ ਹਰਨ ਬਣ ਕੇ ਸੀਤਾ ਦੇ ਅੱਗੋਂ ਦੀ ਨਿਕਲਿਆ। ਸੀਤਾ ਨੇ ਰਾਮ ਜੀ ਨੂੰ ਉਸ ਹਰਨ ਦੇ ਪਿੱਛੇ ਭੇਜ ਦਿੱਤਾ। ਉਸ ਪਿੱਛੋਂ ਸੀਤਾ ਨੇ ਲਛਮਣ ਨੂੰ ਕਿਹਾ ਕਿ ਤੂੰ ਵੀ ਰਾਮ ਜੀ ਦੀ ਸਹਾਇਤਾ ਵਾਸਤੇ ਜਾਹ! ਉਸਨੇ ਜਾਣ ਤੋਂ ਪਹਿਲਾਂ ਸੀਤਾ ਦੀ ਰੱਖਿਆ ਵਾਸਤੇ ਇਕ ਕਾਰ (ਲਕੀਰ) ਕੱਢੀ ਸੀ, ਜਿਸਨੂੰ ਰਾਮ ਕਾਰ ਕਿਹਾ ਜਾਂਦਾ ਹੈ। ਜੇ ਉਸ ਕਾਰ ਤੋਂ ਕੋਈ ਅੰਦਰ ਲੰਘਣ ਦੀ ਕੋਸ਼ਿਸ਼ ਕਰਦਾ ਸੀ, ਤਾਂ ਉਸਦੇ ਜਿਸਮ ਨੂੰ ਅੱਗ ਲੱਗ ਜਾਂਦੀ ਸੀ। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕੰਡਿਆਲੀ ਤਾਰ ਜਾਂ ਬਿਜਲੀ ਦੇ ਕਰੰਟ ਵਾਲੀ ਵਾੜ ਜਾਂ ਬਰੂਦੀ ਸੁਰੰਗ ਵਾਂਗ ਇਹ ਰਾਮ

---

* ਅੰਗ—੬੨੬

ਕਾਰ ਹੋਇਆ ਕਰਦੀ ਸੀ। ਇਸੇ ਲਈ ਗੁਰੂ ਮਹਾਰਾਜ ਨੇ ਇਥੇ ਪ੍ਰਮੇਸ਼ਰ ਦੇ ਨਾਮ ਨੂੰ, ਅਥਵਾ :—ਭਗਤੀ ਨੂੰ ਰਾਮ ਕਾਰ ਲਿਖਿਆ ਹੈ।

**ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥**
**ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥**

ਸਾਨੂੰ ਪੂਰਾ ਸਤਿਗੁਰੂ ਮਿਲਿਆ ਹੈ, ਜਿਸਨੇ ਸਾਡੀ ਰੱਖਿਆ ਦੀ ਪੂਰੀ **ਬਣਤ** = ਬਣਤਰ ਬਣਾਈ ਹੈ ਅਤੇ ਨਾਲ ਹੀ ਪ੍ਰਮੇਸ਼ਰ ਦੇ ਨਾਮ ਦਾ ਦਾਰੂ ਸਤਿਗੁਰੂ ਨੇ ਬਖ਼ਸ਼ ਦਿੱਤਾ। ਹੁਣ ਉਸ ਇਕ ਨਾਮ ਦੇ ਵਿਚ ਹੀ ਅਸਾਂ **ਲਿਵ** = ਸੁਰਤ, ਅਥਵਾ:—ਪ੍ਰੀਤੀ ਜੋੜੀ ਹੈ।

**ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥**

ਉਸ ਰੱਖਣਹਾਰ ਅਕਾਲ ਪੁਰਖ ਨੇ ਸਾਨੂੰ ਦਾਸਾਂ ਨੂੰ ਰੱਖ ਲਿਆ ਹੈ ਤੇ ਸਾਡੀ ਸਾਰੀ **ਬਿਆਧਿ** = ਮਰਜ, ਭਾਵ ਦੁਖ ਤਕਲੀਫ ਵੀ ਮਿਟਾ ਦਿੱਤੀ ਹੈ।

**ਕਹੁ ਨਾਨਕ ਕਿਰਪਾ ਭਈ;**
**ਪ੍ਰਭ ਭਏ ਸਹਾਈ॥੨॥੧੫॥੭੯॥***

ਹਜ਼ੂਰ ਫ਼ੁਰਮਾਉਂਦੇ ਹਨ, ਹੁਣ ਉਸ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਹੋਈ ਹੈ, ਉਹੀ ਸਮਰੱਥ ਵਾਹਿਗੁਰੂ ਸਾਡੇ ਸਹਾਈ ਹੋਏ ਹਨ।

## ਸਲੋਕੁ॥

ਇਹ ਸਲੋਕ ਮਰਨ ਤੋਂ ਬਾਅਦ ਦਰਗਾਹੀ ਰੱਖਿਆ ਨਾਲ ਸਬੰਧਤ ਉਚਾਰਨ ਕੀਤਾ ਹੈ। ਇਸਦੀ ਉਥਾਨਕਾ ਮਹਾਂਪੁਰਸ਼ ਇਉਂ ਸ੍ਵਣ ਕਰਾਉਂਦੇ ਹਨ :—

ਗੁਰੂ ਅਰਜਨ ਸਾਹਿਬ ਜੀ ਦਾ ਇਕ ਸਿੱਖ ਭਾਈ ਪਿਰਾਣਾ ਸੀ। ਇਕ ਦਿਨ ਕਿਸੇ ਪਟਵਾਰੀ ਨੂੰ ਭਾਈ ਪਿਰਾਣਾ ਜੀ ਦੀ ਸੰਗਤ ਹੋ ਗਈ।

---

* ਅੰਗ—੮੧੯

ਉਹ ਪਟਵਾਰੀ ਬਿਮਾਰ ਸੀ, ਭਾਈ ਸਾਹਿਬ ਜੀ ਨੇ ਉਹਦੀ ਸਹਾਇਤਾ ਕੀਤੀ, ਉਸਨੂੰ ਘਰ ਪਹੁੰਚਾਇਆ। ਵਾਪਿਸ ਮੁੜਨ ਲੱਗਿਆਂ ਉਸਦੇ ਮਸਤਕ ਵੱਲ ਦੇਖ ਕੇ ਕਹਿਣ ਲੱਗੇ, ਭਾਈ! ਤੇਰੀ ਉਮਰ ਕੇਵਲ ਇਕ ਹਫ਼ਤਾ ਹੀ ਬਾਕੀ ਰਹਿੰਦੀ ਹੈ, ਇਸ ਤੋਂ ਬਾਅਦ ਤੂੰ ਚੜ੍ਹਾਈ ਕਰ ਜਾਣੀ ਹੈ, ਤੂੰ ਆਪਣਾ ਬੰਦੋਬਸਤ ਕਰ ਲੈ! ਇਸ ਤਰ੍ਹਾਂ ਸੁਣ ਕੇ ਉਹ ਪਟਵਾਰੀ ਡਰਦਾ ਹੋਇਆ ਭਾਈ ਪਿਰਾਣਾ ਜੀ ਦੇ ਚਰਨੀਂ ਡਿੱਗ ਕੇ ਬੇਨਤੀ ਕਰਨ ਲੱਗਾ, "ਮਹਾਰਾਜ! ਤੁਸੀਂ ਹੀ ਕਿਰਪਾ ਕਰਕੇ ਮੈਨੂੰ ਜਮਾਂ ਤੋਂ ਬਚਾਓ!" ਭਾਈ ਸਾਹਿਬ ਨੇ ਮਨ ਵਿਚ ਉਸ 'ਤੇ ਤਰਸ ਕਰਕੇ, ਉਸਨੂੰ ਜੁਗਤੀ ਦੱਸੀ, "ਜਦੋਂ ਤੂੰ ਮਰ ਕੇ ਅੱਗੇ ਜਾਵੇਂਗਾ ਤਾਂ ਧਰਮਰਾਜ ਦੇ ਪੁੱਛਣ ਤੋਂ ਇਹ ਕਹਿਣਾ ਕਿ ਮੈਨੂੰ ਮੇਰੇ ਪਹਿਲੇ ਕੀਤੇ ਕਰਮਾਂ ਦੀ ਸਜਾ ਬਾਅਦ ਵਿਚ ਦਿਉ, ਪਰ ਕਿਸੇ ਪੂਰਨ ਗੁਰਸਿੱਖ ਦੀ ਸੰਗਤ ਦਾ ਫਲ ਪਹਿਲਾਂ ਦਿਉ।"

ਸਾਧਸੰਗਤ ਜੀ! ਜਦੋਂ ਇਹ ਪਟਵਾਰੀ ਚੜ੍ਹਾਈ ਕਰ ਗਿਆ ਤਾਂ ਜਮਦੂਤ ਇਸਨੂੰ ਧਰਮਰਾਜ ਦੇ ਪਾਸ ਲੈ ਗਏ। ਧਰਮਰਾਜ ਨੇ ਪੁੱਛਿਆ, "ਤੂੰ ਆਪਣੇ ਪਹਿਲੇ ਕੀਤੇ ਪਾਪ ਕਰਮਾਂ ਦੀ ਸਜ਼ਾ ਪਹਿਲਾਂ ਭੁਗਤਣੀ ਹੈ ਜਾਂ ਗੁਰਸਿੱਖ ਦੀ ਸੰਗਤ ਦਾ ਫਲ ਪਹਿਲਾਂ ਪ੍ਰਾਪਤ ਕਰਨਾ ਹੈ?" ਇਸਨੇ ਕਿਹਾ, "ਗੁਰਸਿੱਖ ਦੀ ਸੰਗਤ ਦਾ ਫਲ ਪਹਿਲਾਂ ਦਿੱਤਾ ਜਾਵੇ।" ਇਹ ਕਹਿਣ 'ਤੇ ਇਸਨੂੰ ਗੁਰਪੁਰੀ ਵਿਚ ਭੇਜ ਦਿੱਤਾ।

ਕੁਝ ਸਮੇਂ ਬਾਅਦ ਜਦੋਂ ਇਸਨੂੰ ਬਾਹਰ ਆਉਣ ਲਈ ਇਸ਼ਾਰਾ ਕੀਤਾ ਤਾਂ ਇਸਨੇ ਭਾਈ ਪਿਰਾਣਾ ਜੀ (ਜੋ ਉਥੇ ਮੌਜੂਦ ਸਨ) ਪਾਸ ਬੇਨਤੀ ਕੀਤੀ। ਉਨ੍ਹਾਂ ਆਖਿਆ ਤੂੰ ਹੁਣ ਇਥੇ ਅਰਾਮ ਨਾਲ ਬੈਠ ਕੇ ਭਜਨ-ਸਿਮਰਨ ਕਰ ਅਤੇ ਕੀਰਤਨ ਸੁਣ। ਇਹ ਉਥੇ ਬੈਠ ਗਿਆ, ਜਮਦੂਤ ਅੱਕ-ਥੱਕ ਕੇ ਧਰਮਰਾਜ ਪਾਸ ਚਲੇ ਗਏ, ਜਿਹੜਾ ਇਨ੍ਹਾਂ ਵਿੱਚੋਂ ਇਸ ਟੀਮ ਦਾ ਚੀਫ਼ ਕਮਾਂਡਰ ਸੀ, ਉਸਨੇ ਧਰਮਰਾਜ ਤੋਂ ਆਗਿਆ ਮੰਗੀ ਕਿ ਸਾਨੂੰ ਗੁਰਪੁਰੀ ਵਿਚ ਜਾਣ ਦੀ ਆਗਿਆ ਦਿਉ! ਤਾਂਕਿ ਅਸੀਂ ਆਪਣੇ ਦੋਸ਼ੀਆਂ ਨੂੰ ਪਕੜ ਕੇ ਢੁਕਵੀਂ ਸਜਾ ਦੇ ਸਕੀਏ। ਤਾਂ ਅੱਗੋਂ ਧਰਮਰਾਜ ਨੇ ਜੋ ਜਵਾਬ ਦਿੱਤਾ, ਉਸ ਬਾਰੇ ਭਾਈ ਪਿਰਾਣਾ

ਜੀ ਨੇ ਗੁਰੂ ਮਹਾਰਾਜ ਨੂੰ ਦੱਸਿਆ। ਤਾਂ ਗੁਰੂ ਮਹਾਰਾਜ ਨੇ ਇਹ ਸਲੋਕ ਉਚਾਰਨ ਕੀਤਾ :—

**ਜਹ ਸਾਧੂ ਗੋਬਿਦ ਭਜਨੁ;**
**ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂੰ ਣਹ ਛੁਟਹਿ;**
**ਨਿਕਟਿ ਨ ਜਾਈਅਹੁ ਦੂਤ ॥੧॥***

ਜਿਥੇ ਸਾਧੂ-ਮਹਾਤਮਾ ਲੋਕ ਸੰਗਤ ਵਿਚ ਬੈਠ ਕੇ ਅਕਾਲ ਪੁਰਖ ਦਾ ਸਿਮਰਨ ਕਰਦੇ ਹਨ ਅਤੇ ਨਾਲ ਹੀ ਹਮੇਸ਼ਾਂ ਗੁਰਬਾਣੀ ਦਾ ਕੀਰਤਨ ਕਰਦੇ ਹਨ, ਐ ਜਮਦੂਤੋ! ਤੁਸੀਂ ਉਨ੍ਹਾਂ ਦੇ ਨੇੜੇ ਵੀ ਨਹੀਂ ਜਾਣਾ। ਜੇ ਤੁਸਾਂ ਇਹ ਤਕਸੀਰ (ਗਲਤੀ) ਕਰ ਲਈ ਤਾਂ ਸਾਰਿਆਂ ਨੂੰ ਸਜ਼ਾ ਭੁਗਤਣੀ ਪਵੇਗੀ। ਨਾ ਮੈਂ (ਧਰਮਰਾਜ), ਨਾ ਤੂੰ (ਯਮ) ਅਤੇ ਨਾ ਹੀ ਸਾਡੇ ਨਾਲ ਦੇ ਹੋਰ ਸੰਗੀ-ਸਾਥੀ ਇਸ ਸਜ਼ਾ ਤੋਂ ਬਚ ਸਕਣਗੇ, ਬਲਕਿ ਸਾਰਿਆਂ ਨੂੰ ਸਜ਼ਾ ਭੁਗਤਣੀ ਪਵੇਗੀ। ਇਸ ਲਈ ਕਿਸੇ ਨੇ ਵੀ ਉਨ੍ਹਾਂ ਦੇ ਨੇੜੇ ਨਹੀਂ ਜਾਣਾ।

ਅੱਗੇ ਇਸ ਦੂਜੇ ਸਲੋਕ ਵਿਚ ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਹੈ:—

**ਸਲੋਕ ਮਃ ੫॥**
**ਮਨ ਮਹਿ ਚਿਤਵਉ ਚਿਤਵਨੀ;**
**ਉਦਮੁ ਕਰਉ ਉਠਿ ਨੀਤ॥**
**ਹਰਿ ਕੀਰਤਨ ਕਾ ਆਹਰੋ;**
**ਹਰਿ ਦੇਹੁ ਨਾਨਕ ਕੇ ਮੀਤ ॥੧॥†**

ਅਨਵੈ ਅਰਥ :—ਐ ਸਾਡੇ ਲੋਕ-ਪ੍ਲੋਕ ਦੇ ਮਿੱਤਰ ਅਕਾਲ ਪੁਰਖ

---

* ਅੰਗ—੨੫੬
† ਅੰਗ—੫੧੯

ਜੀ! ਤੁਸੀਂ ਮੈਨੂੰ ਇਹ ਅਸ਼ੀਰਵਾਦ ਦਿਉ ਕਿ ਮੈਂ ਹਮੇਸ਼ਾਂ ਹੀ ਵਾਹਿਗੁਰੂ ਦਾ ਜਸ (ਕੀਰਤਨ) ਕਰਦਾ ਰਵ੍ਹਾਂ, ਇਸਦਾ **ਆਹਰੋ** = ਉੱਦਮ ਮੈਨੂੰ ਹਮੇਸ਼ਾਂ ਬਖ਼ਸ਼ੋ। ਇਹ ਠੀਕ ਹੈ ਕਿ ਮੈਂ ਆਪਣੇ ਤੌਰ 'ਤੇ ਮਨ ਵਿਚ ਇਹ ਚਿਤਵਨੀ ਚਿਤਵਦਾ ਰਹਿੰਦਾ ਹਾਂ ਅਤੇ ਹਮੇਸ਼ਾਂ ਅੰਮ੍ਰਿਤ ਵੇਲੇ ਉੱਠ ਕੇ **ਉਦਮੁ** = ਤਰੱਦਦ (ਯਤਨ) ਵੀ ਕਰਦਾ ਹਾਂ, ਪਰ ਤੁਹਾਡੀ ਕਿਰਪਾ ਤੋਂ ਬਿਨਾਂ ਮੇਰੀ ਇਹ ਮੁਰਾਦ ਪੂਰੀ ਨਹੀਂ ਹੋ ਸਕਦੀ। ਏਸੇ ਲਈ ਹੀ ਮੈਂ ਆਪ ਜੀ ਦੇ ਚਰਨਾਂ ਵਿਚ ਅਰਦਾਸ-ਬੇਨਤੀ ਕੀਤੀ ਹੈ।

## ਸੋਹਿਲਾ; ਰਾਗੁ ਗਉੜੀ ਦੀਪਕੀ, ਮਹਲਾ ੧ ॥

'ਸੋਹਿਲਾ' ਬਾਣੀ ਦਾ ਨਾਮ ਹੈ। 'ਗਉੜੀ' ਅਤੇ 'ਦੀਪਕੀ' ਮਿਸ਼ਰਤ ਰਾਗਾਂ ਵਿਚ ਇਹ ਸ਼ਬਦ ਉਚਾਰਨ ਕੀਤਾ ਹੈ। 'ਮਹਲਾ ੧' ਗੁਰੂ ਨਾਨਕ ਸਾਹਿਬ ਦਾ ਵਾਚਕ ਹੈ।

## ੧ਓ ਸਤਿਗੁਰ ਪ੍ਰਸਾਦਿ ॥

ਉਹ ਅਕਾਲ ਪੁਰਖ **੧** = ਅਦ੍ਵੈਤ ਸਰੂਪ ਹੈ, **ਓ** = ਸਾਰਿਆਂ ਦਾ ਪ੍ਰਕਾਸ਼ਕ ਹੈ, **ਸਤਿ** = ਨਾਸ ਤੋਂ ਰਹਿਤ ਹੈ, ਉਸਦੀ ਪ੍ਰਾਪਤੀ **ਗੁਰ ਪ੍ਰਸਾਦਿ** = ਗੁਰੂ ਦੀ ਕਿਰਪਾ ਨਾਲ ਹੁੰਦੀ ਹੈ।

## ਜੈ ਘਰਿ* ਕੀਰਤਿ ਆਖੀਐ; ਕਰਤੇ ਕਾ ਹੋਇ ਬੀਚਾਰੋ ॥

ਜਿਸ ਸਾਧਸੰਗਤ ਰੂਪ ਘਰ ਵਿਖੇ ਉਸ ਪ੍ਰਭੂ ਦੀ ਸਿਫ਼ਤ-ਸਲਾਹ ਕੀਤੀ ਜਾਂਦੀ ਹੈ ਅਤੇ ਨਾਲ ਹੀ ਉਸ ਕਰਤਾ-ਪੁਰਖ (ਅਕਾਲ ਪੁਰਖ) ਦਾ **ਬੀਚਾਰੋ** = ਨਿਰਣਾ ਕੀਤਾ ਜਾਂਦਾ ਹੈ। ਭਾਵ ਗੁਰਬਾਣੀ ਦਾ ਕੀਰਤਨ ਅਤੇ ਵਿਚਾਰ ਕੀਤੀ ਜਾਂਦੀ ਹੈ।

## ਤਿਤੁ ਘਰਿ ਗਾਵਹੁ ਸੋਹਿਲਾ; ਸਿਵਰਿਹੁ ਸਿਰਜਣਹਾਰੋ ॥੧॥

ਉਸ **ਘਰਿ*** = ਸਾਧਸੰਗਤ ਵਿਖੇ, ਅਕਾਲ ਪੁਰਖ ਦਾ **ਸੋਹਿਲਾ** = ਜਸ

---

* ਘਰਿ ਸ਼ਬਦ ਦੇ ਹੋਰ ਵੀ ਕਈ ਅਰਥ ਹਨ। ਘਰ ਰਹਿਣ ਦਾ ਮੁਕਾਮ ਹੁੰਦਾ ਹੈ, ਇਸ ਲਈ ਇਸਦੇ ਅਰਥ—ਘਰ, ਸਰੀਰ, ਹਿਰਦਾ, ਸਾਧਸੰਗਤ, ਸਚਖੰਡ ਆਦਿ ਕਈ ਬਣਦੇ ਹਨ। ਪਰ ਪ੍ਰਕਰਨ ਅਨੁਸਾਰ ਇਥੇ ਸਾਧਸੰਗਤ ਦਾ ਹੀ ਅਰਥ ਬਣਦਾ ਹੈ।

ਗਾਇਨ ਕਰੋ ਅਤੇ ਨਾਲ ਹੀ ਉਸ ਸਿਰਜਨਹਾਰ ਵਾਹਿਗੁਰੂ ਨੂੰ **ਸਿਵਰਿਹੁ** = ਯਾਦ ਕਰੋ, ਭਾਵ ਉਸਦਾ ਸਿਮਰਨ ਕਰੋ।

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**ਹਉ ਵਾਰੀ, ਜਿਤੁ ਸੋਹਿਲੈ; ਸਦਾ ਸੁਖੁ ਹੋਇ ॥੧॥ਰਹਾਉ॥**

ਹੇ ਭਾਈ! ਤੁਸੀਂ ਮੇਰੇ ਨਿਰਭਉ ਸਰੂਪ ਅਕਾਲ ਪੁਰਖ ਦਾ ਹਮੇਸ਼ਾਂ **ਸੋਹਿਲਾ** = ਜਸ ਗਾਇਨ ਕਰੋ। ਮੈਂ ਕੁਰਬਾਨ ਜਾਂਦਾ ਹਾਂ ਉਸ ਸਾਧਸੰਗਤ ਤੋਂ, ਜਿਥੇ ਅਕਾਲ ਪੁਰਖ ਦਾ ਜਸ (ਕੀਰਤਨ) ਹੁੰਦਾ ਹੈ। ਜਿਸ ਰਾਹੀਂ ਆਤਮਾ ਦਾ **ਸਦਾ ਸੁਖੁ** = ਸਦੈਵੀ ਸੁਖ ਪ੍ਰਾਪਤ ਹੁੰਦਾ ਹੈ।

**ਨਿਤ ਨਿਤ ਜੀਅੜੇ ਸਮਾਲੀਅਨਿ; ਦੇਖੈਗਾ ਦੇਵਣਹਾਰੁ ॥**

ਹੇ **ਜੀਅੜੇ** = ਰੱਬ ਦੇ ਜੀਵੜੇ ਮਨਾਂ! ਤੂੰ **ਨਿਤ ਨਿਤ** = ਰੋਜ-ਬ-ਰੋਜ (ਹਮੇਸ਼ਾਂ) ਉਸ ਅਕਾਲ ਪੁਰਖ ਨੂੰ **ਸਮਾਲੀਅਨਿ** = ਯਾਦ ਕਰ, ਉਹ ਦੇਣ ਵਾਲਾ ਦਾਤਾ ਤੇਰੇ ਵੱਲ ਵੀ ਮੇਹਰ ਦੀ ਨਿਗ੍ਹਾ ਨਾਲ ਦੇਖੇਗਾ।

**ਤੇਰੇ ਦਾਨੈ ਕੀਮਤਿ ਨਾ ਪਵੈ; ਤਿਸੁ ਦਾਤੇ ਕਵਣੁ ਸੁਮਾਰੁ ॥੨॥**

ਹੇ ਜੀਵ! ਤੇਰੇ ਪਾਸੋਂ ਅਕਾਲ ਪੁਰਖ ਦੇ ਦਿੱਤੇ ਹੋਏ ਦਾਨ ਦੀ ਵੀ ਕੀਮਤ ਨਹੀਂ ਪੈ ਸਕਦੀ। ਭਾਵ ਉਸ ਅਕਾਲ ਪੁਰਖ ਨੇ ਤੈਨੂੰ ਅਜਿਹੀਆਂ ਅਮੋਲਕ ਦਾਤਾਂ ਬਖ਼ਸ਼ਿਸ਼ ਕੀਤੀਆਂ ਹਨ, ਤੂੰ ਉਨ੍ਹਾਂ ਦਾ ਕੋਈ ਬਦਲਾ ਨਹੀਂ ਚੁਕਾ ਸਕਦਾ, ਫਿਰ ਉਸ ਦਾਤੇ ਦਾ ਤੂੰ ਕੀ **ਸੁਮਾਰੁ** = ਹਿਸਾਬ-ਕਿਤਾਬ, ਅਥਵਾ :—ਲੇਖਾ-ਜੋਖਾ ਕਰ ਸਕਦਾ ਹੈਂ।

ਅੱਗੇ ਵਿਆਹ ਦੇ ਰੂਪ ਵਿਚ ਪ੍ਰਭੂ ਨੂੰ ਮਿਲਣ ਦਾ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :—

**ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥**

ਹੇ ਗੁਰਮੁਖੋ! **ਸੰਬਤਿ** = ਸਾਲ ਅਤੇ **ਸਾਹਾ** = ਮਹੀਨੇ ਦੀ ਤਾਰੀਖ਼, ਭਾਵ ਗਿਆਨ ਦਾ ਸੰਮਤ ਅਤੇ ਪ੍ਰੇਮ ਦਾ ਸਾਹਾ ਗੁਰੂ ਮਹਾਰਾਜ ਨੇ ਆਪ ਲਿਖ ਦਿੱਤਾ ਹੈ। ਤੁਸੀਂ ਮਿਲ ਕੇ ਹੁਣ ਮੇਰੇ ਸਿਰ ਵਿਚ ਤੇਲ ਪਾਓ, ਭਾਵ

ਮੈਨੂੰ ਅਜਿਹੀ ਅਸ਼ੀਰਵਾਦ ਅਤੇ ਸਿੱਖਿਆ ਦਿਉ, ਜਿਸ ਕਰਕੇ ਮੇਰੇ ਹਿਰਦੇ ਵਿਚ ਪ੍ਰਭੂ ਦੇ ਮਿਲਣ ਦਾ ਸ਼ੌਂਕ ਅਤੇ **ਤੇਲੁ** = ਪਿਆਰ ਪੈਦਾ ਹੋ ਜਾਵੇ।

**ਦੇਹੁ ਸਜਣ ਅਸੀਸੜੀਆ;**
**ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਐ ਮੇਰੇ **ਸਜਣ** = ਸੁਹਿਰਦ ਮਿੱਤਰੋ! ਤੁਸੀਂ ਮੈਨੂੰ ਇਹ ਵੀ ਅਸੀਸਾਂ ਦਿਉ, ਜਿਸ ਕਰਕੇ ਮੇਰਾ ਉਸ **ਸਾਹਿਬ** = ਪਤੀ-ਪ੍ਰਮੇਸ਼ਰ ਨਾਲ ਮਿਲਾਪ ਹੋ ਜਾਵੇ।

**ਘਰਿ ਘਰਿ ਏਹੁ ਪਾਹੁਚਾ; ਸਦੜੇ ਨਿਤ ਪਵੰਨਿ ॥**

ਘਰਾਂ-ਘਰਾਂ ਵਿਚ ਇਹ ਗੰਢਾਂ ਪਹੁੰਚ ਰਹੀਆਂ ਹਨ, ਭਾਵ ਵਿਆਹ ਦੀਆਂ ਨਿਸ਼ਾਨੀਆਂ ਅੱਪੜ ਰਹੀਆਂ ਹਨ ਅਤੇ ਹਮੇਸ਼ਾਂ ਇਹ ਸੱਦੇ ਵੀ ਪੈ ਰਹੇ ਹਨ ਕਿ ਤੁਸਾਂ ਸਾਡੇ ਘਰ, ਇਸ ਸਮੇਂ 'ਤੇ ਜ਼ਰੂਰ-ਬਰ-ਜ਼ਰੂਰ ਆਉਣਾ ਹੀ ਹੈ। ਭਾਵ ਰੱਬੀ ਦਰਗਾਹ ਤੋਂ ਸਿਰ 'ਤੇ ਧਾਉਲੇ ਆਉਣੇ, ਇਹ ਵਿਆਹ ਦੀਆਂ ਨਿਸ਼ਾਨੀਆਂ ਹਨ ਅਤੇ ਜੋ ਦੂਜਿਆਂ ਦੀ ਮੌਤ ਦੇ ਸੁਨੇਹੇ ਸੁਣਦੇ ਹਾਂ, ਇਹ ਮਾਨੋਂ ਹਰ ਰੋਜ ਸੱਦੇ ਪੈ ਰਹੇ ਹਨ।

ਫਿਰ ਸਾਡਾ ਕੀ ਫ਼ਰਜ਼ ਬਣਦਾ ਹੈ? ਹਜ਼ੂਰ ਫ਼ੁਰਮਾਉਂਦੇ ਹਨ:—

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥**

ਸੱਦਾ ਭੇਜਣ ਵਾਲਾ ਅਕਾਲ ਪੁਰਖ ਆਪ ਹੈ, ਉਸਨੂੰ ਹਮੇਸ਼ਾਂ ਯਾਦ ਕਰੀਏ। ਭਾਵ ਮੌਤ ਤੋਂ ਪਹਿਲਾਂ ਰੱਬ ਨੂੰ ਯਾਦ ਕਰੀਏ, ਕਿਉਂਕਿ ਇਹ ਦਿਨ ਸਾਡੇ 'ਤੇ ਵੀ ਆਉਣ ਵਾਲੇ ਹਨ। ਭਾਵ ਸਾਨੂੰ ਵੀ ਦੁਨੀਆਂ ਛੱਡ ਕੇ ਅੱਗੇ ਪ੍ਰਲੋਕ ਘਰ ਨੂੰ ਜਾਣਾ ਪਵੇਗਾ।

ਹੁਣ ਅਗਲੇ ਸ਼ਬਦ ਵਿਚ ਖਟ ਸ਼ਾਸਤਰਾਂ ਦਾ ਸਿਧਾਂਤ ਅਤੇ ਸੂਰਜ ਦੇ ਦ੍ਰਿਸ਼ਟਾਂਤ ਦੁਆਰਾ ਅਕਾਲ ਪੁਰਖ ਦੀ ਵਿਆਪਕਤਾ ਦਾ ਸਿਧਾਂਤ ਪ੍ਰਗਟਾਉਂਦੇ ਹਨ :—

## ਰਾਗੁ ਆਸਾ ਮਹਲਾ ੧ ॥
## ਛਿਅ ਘਰ ਛਿਅ ਗੁਰ; ਛਿਅ ਉਪਦੇਸ ॥

**ਛਿਅ ਘਰ** = ਛੇ ਸ਼ਾਸਤ੍ਰ—ਸਾਂਖ, ਨਿਆਇ, ਵਿਸ਼ੇਸ਼ਕ, ਮੀਮਾਂਸਾ, ਪਾਤੰਜਲ ਅਤੇ ਵੇਦਾਂਤ। ਇਨ੍ਹਾਂ ਸ਼ਾਸਤ੍ਰਾਂ ਦੇ **ਛਿਅ ਗੁਰ** = ਛੇ ਕਰਤਾ ਹਨ—ਕਪਲ, ਕਣਭੁਕ, ਗੌਤਮ, ਜੈਮਨ, ਸੇਛ, ਬਿਆਸ ਅਤੇ **ਛਿਅ ਉਪਦੇਸ** = ਭਿੰਨ-ਭਿੰਨ ਛੇ ਪ੍ਰਕਾਰ ਦੇ ਹੀ ਇਨ੍ਹਾਂ ਦੇ ਉਪਦੇਸ਼ ਹਨ—ਸਾਂਖ ਗਿਆਨਵਾਦੀ ਹੈ, ਨਿਆਇਕ ਤਰਕਵਾਦੀ ਹੈ, ਵਿਸ਼ੇਸ਼ਕ ਕਾਲਵਾਦੀ ਹੈ, ਮੀਮਾਂਸਾ ਕਰਮਵਾਦੀ ਹੈ, ਪਾਤੰਜਲ ਯੋਗਵਾਦੀ ਹੈ ਅਤੇ ਵੇਦਾਂਤ ਜੀਵ-ਈਸ਼ ਦੇ ਅਭੇਦ ਗਿਆਨ ਦੁਆਰਾ ਮੁਕਤੀ ਮੰਨਦਾ ਹੈ।

## ਗੁਰੁ ਗੁਰੁ ਏਕੋ; ਵੇਸ ਅਨੇਕ ॥੧॥

**ਗੁਰੁ ਗੁਰੁ ਏਕੋ** = ਇਨ੍ਹਾਂ ਸ਼ਾਸਤ੍ਰਾਂ ਦੇ ਰਚਨਹਾਰ ਗੁਰੂਆਂ ਦਾ ਗੁਰੂ ਇਕ ਅਕਾਲ ਪੁਰਖ ਹੀ ਹੈ। ਭਾਵ ਸਾਰੇ ਹੀ ਸ਼ਾਸਤ੍ਰ ਕਿਸੇ ਨਾ ਕਿਸੇ ਢੰਗ ਨਾਲ, ਉਸ ਅਕਾਲ ਪੁਰਖ ਦਾ ਹੀ ਨਿਰੂਪਣ ਕਰਦੇ ਹਨ। ਉਸ ਇਕ ਅਕਾਲ ਪੁਰਖ ਦੇ ਅਨੇਕਾਂ ਹੀ **ਵੇਸ** = ਲਿਬਾਸ, ਭਾਵ ਸਰੂਪ ਹਨ। ਅਥਵਾ :—ਅਨੇਕਾਂ ਸ਼ਾਸਤ੍ਰ, ਅਨੇਕਾਂ ਰੂਪਾਂ 'ਚ, ਇਕ ਅਕਾਲ ਪੁਰਖ ਦਾ ਸਰੂਪ ਵਰਣਨ ਕਰਦੇ ਹਨ।

## ਬਾਬਾ, ਜੈ ਘਰਿ; ਕਰਤੇ ਕੀਰਤਿ ਹੋਇ ॥
## ਸੋ ਘਰੁ ਰਾਖੁ; ਵਡਾਈ ਤੋਇ ॥੧॥ਰਹਾਉ॥

ਹੇ **ਬਾਬਾ*** = ਬਜ਼ੁਰਗੀ ਦੇ ਮਾਲਕ ਅਕਾਲ ਪੁਰਖ ਜੀ! ਜਿਸ **ਘਰਿ** = ਸ਼ਾਸਤ੍ਰ, ਅਥਵਾ :—ਭੇਖ, ਅਥਵਾ :—ਧਰਮ-ਅਸਥਾਨ ਵਿਚ ਕਰਤਾ ਪੁਰਖ ਦੀ **ਕੀਰਤਿ** = ਸਿਫ਼ਤ-ਸਲਾਹ ਹੁੰਦੀ ਹੈ, ਉਸ ਘਰ ਵਿਚ ਤੂੰ ਮੈਨੂੰ ਟਿਕਾਈ ਰੱਖ, ਮੈਂ ਉਸ ਘਰ ਵਿਚ ਬੈਠ ਕੇ ਤੇਰੀ ਵਡਿਆਈ ਹੀ ਕਰਦਾ ਰਹਾਂ। ਇਹ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕੀਤੀ ਹੈ।

---

* ਬਾਬਾ ਸ਼ਬਦ ਉੱਤਮ ਅਧਿਕਾਰੀ ਦੇ ਸਬੰਧ ਵਿਚ ਵੀ ਵਰਤਿਆ ਹੈ। ਪਰ ਪ੍ਰਕਰਨ ਅਨੁਸਾਰ ਇਥੇ ਅਕਾਲ ਪੁਰਖ ਦਾ ਹੀ ਵਾਚਕ ਹੈ

**ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ ਮਾਹੁ ਹੋਆ ॥
ਸੂਰਜੁ ਏਕੋ; ਰੁਤਿ ਅਨੇਕ ॥
ਨਾਨਕ ਕਰਤੇ ਕੇ; ਕੇਤੇ ਵੇਸ ॥੨॥੨॥**

ਅਨਵੈ ਅਰਥ :—ਜਿਵੇਂ ਸੂਰਜ ਇਕ ਹੈ ਰੁੱਤਾਂ ਅਨੇਕਾਂ ਹਨ, ਇਸੇ ਪ੍ਰਕਾਰ ਉਸ ਕਰਤਾ ਪੁਰਖ (ਅਕਾਲ ਪੁਰਖ) ਦੇ ਕਿੰਨੇ ਹੀ **ਵੇਸ** = ਰੂਪ ਹਨ। ਜਿਵੇਂ ਸੂਰਜ ਤੋਂ ਸਮੇਂ ਦਾ ਗਿਆਨ ਹੁੰਦਾ ਹੈ :—**ਵਿਸੁਏ** = ਪੰਦਰਾਂ ਵਾਰ ਅੱਖ ਖੋਲ੍ਹਣ-ਮੀਟਣ ਨੂੰ ਜਿੰਨਾ ਸਮਾਂ ਲਗਦਾ ਹੈ, ਉਸਨੂੰ ਇਕ ਵਿਸਵਾ ਕਿਹਾ ਜਾਂਦਾ ਹੈ। **ਚਸਿਆ** = ਪੰਦਰਾਂ ਵਿਸਵਿਆਂ ਦਾ ਇਕ ਚਸਾ ਹੁੰਦਾ ਹੈ, ਤੀਹ ਚਸਿਆਂ ਦਾ ਇਕ ਪਲ, ਸੱਠਾਂ ਪਲਾਂ ਦੀ ਇਕ **ਘੜੀਆ** = ਘੜੀ ਬਣਦੀ ਹੈ। **ਪਹਰਾ** = ਅੱਠਾਂ ਘੜੀਆਂ ਦਾ ਇਕ ਪਹਿਰ ਬਣਦਾ ਹੈ, ਅੱਠ ਪਹਿਰਾਂ ਦਾ ਇਕ ਰਾਤ-ਦਿਨ ਬਣਦਾ ਹੈ। **ਥਿਤੀ** = ਪੰਦਰਾਂ ਦਿਨ ਅਤੇ ਪੰਦਰਾਂ ਰਾਤਾਂ ਦੀਆਂ ਪੰਦਰਾਂ ਥਿੱਤਾਂ ਬਣਦੀਆਂ ਹਨ। **ਵਾਰੀ** = ਸੱਤ ਦਿਨ ਅਤੇ **ਮਾਹੁ** = ਤੀਹ ਦਿਨਾਂ ਦਾ ਇਕ ਮਹੀਨਾ ਬਣਿਆ। ਇਸ ਤਰ੍ਹਾਂ ਇਹ ਸਾਰੇ ਪਦ ਕਾਲ ਦੇ ਸੂਚਕ ਹਨ। ਜਿਵੇਂ ਸੂਰਜ ਤੋਂ ਅਨੇਕਾਂ ਇਹ ਕਾਲ ਦੇ ਰੂਪ ਬਣੇ ਹਨ, ਇਸੇ ਪ੍ਰਕਾਰ ਉਸ ਕਰਤਾ ਪੁਰਖ ਤੋਂ ਅਨੇਕਾਂ ਜੀਵ, ਸਰੀਰ, ਧਰਮ ਸ਼ਾਸਤਰ ਅਤੇ ਉਨ੍ਹਾਂ ਦੇ ਭਿੰਨ-ਭਿੰਨ ਸਿਧਾਂਤ ਹੋਂਦ ਵਿਚ ਆਏ ਹਨ। ਸਿੱਧੇ ਜਾਂ ਅਸਿੱਧੇ ਢੰਗ ਨਾਲ ਇਨ੍ਹਾਂ ਦਾ ਸਬੰਧ ਗੁਰੂਆਂ ਦੇ ਗੁਰੂ ਅਕਾਲ ਪੁਰਖ ਨਾਲ ਹੀ ਹੈ।

ਅਗਲਾ ਸ਼ਬਦ ਜਗਨਨਾਥ ਪੁਰੀ ਵਿਚ ਉਚਾਰਨ ਕੀਤਾ ਹੈ। ਪੰਡੇ ਲੋਕ ਜਗਨਨਾਥ ਪੁਰੀ ਦੇ ਮੰਦਰ ਵਿਚ ਆਰਤੀ ਕਰ ਰਹੇ ਸਨ। ਗੁਰੂ ਮਹਾਰਾਜ ਨੇ ਉਨ੍ਹਾਂ ਪ੍ਰਥਾਏ ਵਿਸ਼ਾਲ ਅਨੁਭਵ ਦੁਆਰਾ ਆਰਤੀ ਦਾ ਵਿਆਪਕ ਸਿਧਾਂਤ ਪ੍ਰਗਟਾਇਆ ਅਤੇ ਨਾਲ ਇਸ ਸ਼ਬਦ ਵਿਚ ਇਹ ਵੀ ਦਰਸਾਇਆ ਕਿ ਜਿੰਨਾ ਵੱਡਾ ਉਹ ਅਕਾਲ ਪੁਰਖ ਹੈ, ਓਨੀ ਹੀ ਵੱਡੀ ਉਸਦੀ ਆਰਤੀ ਹੋ ਰਹੀ ਹੈ, ਤੁਸੀਂ ਵੀ ਉਸ ਵਿਚ ਸ਼ਾਮਲ ਹੋਵੋ :—

**ਰਾਗੁ ਧਨਾਸਰੀ ਮਹਲਾ ੧॥**
**ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ;**
**ਤਾਰਿਕਾ ਮੰਡਲ ਜਨਕ ਮੋਤੀ॥**

ਹਜ਼ੂਰ ਫ਼ੁਰਮਾਉਂਦੇ ਹਨ, **ਗਗਨ ਮੈ** = ਅਕਾਸ਼ ਰੂਪ ਥਾਲ ਹੈ, **ਰਵਿ ਚੰਦੁ** = ਸੂਰਜ ਤੇ ਚੰਦ੍ਰਮਾਂ ਇਸ ਵਿਚ ਦੀਵੇ ਬਣੇ ਹੋਏ ਹਨ, **ਤਾਰਿਕਾ ਮੰਡਲ** = ਸਮੁੱਚਾ ਤਾਰਾ-ਮੰਡਲ, ਗ੍ਰਹਿ, ਉਪ-ਗ੍ਰਹਿ ਆਦਿਕ **ਜਨਕ*** **ਮੋਤੀ** = ਮਾਨੋ ਥਾਲ ਵਿਚ ਮੋਤੀ ਜੜੇ ਹੋਏ ਹਨ।

**ਧੂਪੁ ਮਲਆਨ ਲੋ, ਪਵਣੁ ਚਵਰੋ ਕਰੇ,**
**ਸਗਲ ਬਨਰਾਇ ਫੂਲੰਤ ਜੋਤੀ॥੧॥**

**ਧੂਪ ਮਲਆਨ ਲੋ** = ਚੰਦਨ ਦੇ ਵਣ ਨੂੰ ਜਦੋਂ **ਆਨਲੋ** = ਅੱਗ ਲਗਦੀ ਹੈ, ਬਹੁਤ ਖ਼ੁਸ਼ਬੋਦਾਰ ਧੂੰਆਂ ਨਿਕਲਦਾ ਹੈ, ਇਹ ਮਾਨੋ ਧੂਪ ਧੁਖ ਰਿਹਾ ਹੈ। ਅਥਵਾ :—ਜੋ **ਮਲਆਨ ਲੋ** = ਹਵਾ ਚੰਦਨ ਨੂੰ ਛੂਹ ਕੇ ਵਗਦੀ ਹੈ, ਇਹੀ ਮਾਨੋ ਧੂਪ ਧੁਖ ਰਿਹਾ ਹੈ। ਪਉਣ ਦੇਵਤਾ ਚੌਰ ਕਰਦਾ ਹੈ, ਭਾਵ ਜਦੋਂ ਹਵਾ ਤੇਜ਼ ਚਲਦੀ ਹੈ, ਉਸ ਵੇਲੇ ਦਰੱਖ਼ਤ ਝੂੰਮਦੇ ਹਨ, ਇਹੀ ਮਾਨੋ ਉਸ ਵੈਰਾਟ ਸਰੂਪ ਵਾਹਿਗੁਰੂ 'ਤੇ ਚੌਰ ਹੋ ਰਿਹਾ ਹੈ। ਜਿਸ ਸਾਰੀ **ਬਨਰਾਇ** = ਬਨਸਪਤੀ ਨੂੰ ਪੱਤਰੇ, ਫੁੱਲ, ਫਲ ਲੱਗੇ ਹੋਏ ਹਨ, ਇਹ ਮਾਨੋ ਜੋਤੀ ਸਰੂਪ ਅਕਾਲ ਪੁਰਖ ਜੀ! ਤੇਰੇ 'ਤੇ ਫੁੱਲ ਵਰਸਾ ਰਹੀ ਹੈ।

**ਕੈਸੀ; ਆਰਤੀ ਹੋਇ॥ ਭਵਖੰਡਨਾ; ਤੇਰੀ ਆਰਤੀ॥**
**ਅਨਹਤਾ ਸਬਦ; ਵਾਜੰਤ ਭੇਰੀ॥੧॥ਰਹਾਉ॥**

ਅਨਵੈ ਅਰਥ :—ਹੇ **ਭਵਖੰਡਨਾ** = ਭੈ ਨੂੰ ਨਾਸ ਕਰਨ ਵਾਲੇ, ਅਥਵਾ :—**ਭਵ** = ਜਨਮ-ਮਰਨ ਮਿਟਾਉਣ ਵਾਲੇ ਅਕਾਲ ਪੁਰਖ! ਤੇਰੀ ਜੋ ਆਰਤੀ ਹੋ ਰਹੀ ਹੈ, ਇਹ ਆਰਤੀ **ਕੈਸੀ** = ਕਿੰਨੀ ਅਸਚਰਜ ਅਤੇ

---

* ਜਨਕ ਦਾ ਅਰਥ ਮਾਨੋ, ਅਥਵਾ ਜੜੇ ਹੋਏ ਸੁਲੇਖ ਵਿਚ ਵਰਤਿਆ ਹੈ।

ਵਿਸਮਾਦ ਰੂਪ ਵਿਚ ਹੋ ਰਹੀ ਹੈ। **ਅਨਹਤਾ** = ਨਾਸ ਤੋਂ ਰਹਿਤ ਜੋ ਸ਼ਬਦ ਪ੍ਰਗਟ ਹੋ ਰਿਹਾ ਹੈ, ਅਥਵਾ :—ਆਤਮਿਕ ਮੰਡਲ ਦਾ ਸੰਗੀਤ ਜੋ ਕੰਨਾਂ ਨਾਲ ਨਹੀਂ ਬਲਕਿ ਮਨ ਦੀ ਇਕਾਗਰਤਾ ਰਾਹੀਂ ਨਾਮ ਅਭਿਆਸੀਆਂ ਨੂੰ ਸੁਣਾਈ ਦਿੰਦਾ ਹੈ, ਇਹ ਮਾਨੋ **ਭੇਰੀ*** = ਨੌਬਤ ਵੱਜ ਰਹੀ ਹੈ।

ਪਹਿਲੀਆਂ ਪੰਗਤੀਆਂ ਵਿਚ ਉਸ ਅਕਾਲ ਪੁਰਖ ਦੀ ਵਿਸ਼ਾਲ ਅਤੇ ਵਿਆਪਕ ਆਰਤੀ ਜੋ ਸੁੱਤੇ ਸਿਧ ਹੀ ਕੁਦਰਤ ਦੁਆਰਾ ਹੋ ਰਹੀ ਹੈ, ਉਸਦਾ ਜ਼ਿਕਰ ਕੀਤਾ ਹੈ। ਅੱਗੇ ਹੁਣ ਉਸ ਅਕਾਲ ਪੁਰਖ ਦਾ ਅਸਤੋਤ੍ਰ ਉਚਾਰਨ ਕਰ ਰਹੇ ਹਨ:—

**ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ;**
**ਸਹਸ ਮੂਰਤਿ, ਨਨਾ ਏਕ ਤੋੁਹੀ॥**

ਹੇ ਅਕਾਲ ਪੁਰਖ! **ਸਹਸ ਤਵ ਨੈਨ** = ਤੇਰੇ ਵੈਰਾਟ ਸਰੂਪ ਦੇ ਹਜ਼ਾਰਾਂ ਹੀ ਨੇਤ੍ਰ ਹਨ, ਪਰ ਤੇਰੇ ਨਿਰਗੁਣ ਸਰੂਪ ਦਾ **ਨਨ ਨੈਨ ਹਹਿ** = ਇਕ ਵੀ ਨੇਤ੍ਰ ਨਹੀਂ ਹੈ। ਵੈਰਾਟ ਸਰੂਪ ਵਿਚ **ਸਹਸ ਮੂਰਤਿ** = ਤੇਰੀਆਂ ਹਜ਼ਾਰਾਂ ਸ਼ਕਲਾਂ ਹਨ, ਪਰ ਤੇਰੇ ਨਿਰਾਕਾਰ ਸਰੂਪ ਦੀ ਇਕ ਵੀ ਸ਼ਕਲੋ-ਸੂਰਤ ਨਹੀਂ ਹੈ।

**ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ;**
**ਸਹਸ ਤਵ ਗੰਧ, ਇਵ ਚਲਤ ਮੋਹੀ॥੨॥**

ਹੇ ਅਕਾਲ ਪੁਰਖ! ਤੇਰੇ ਵੈਰਾਟ ਸਰੂਪ ਦੇ ਹਜ਼ਾਰਾਂ ਹੀ **ਬਿਮਲ** = ਪਵਿੱਤਰ ਚਰਨ-ਕਮਲ ਹਨ, ਪਰ ਤੇਰੇ ਵਾਸਤਵ ਸਰੂਪ ਦਾ ਇਕ ਵੀ ਚਰਨ **ਨਨ** = ਨਹੀਂ ਹੈ। ਵੈਰਾਟ ਸਰੂਪ ਦੇ ਅੰਦਰ **ਸਹਸ ਤਵ ਗੰਧ** = ਤੇਰੇ ਹਜ਼ਾਰਾਂ ਹੀ ਨੱਕ ਹਨ, ਪਰ ਤੇਰਾ ਵਾਸਤਵ ਸਰੂਪ **ਗੰਧ ਬਿਨੁ** = ਘਰਾਣ ਇੰਦ੍ਰੀਏ ਤੋਂ ਰਹਿਤ ਹੈ। ਭਾਵ ਤੂੰ ਨਿਰਗੁਣ ਅਤੇ ਸਰਗੁਣ ਸਰੂਪ ਵਿਚ ਸਾਂਝਾ ਵਰਤ ਰਿਹਾ ਹੈਂ, ਤੇਰੇ ਇਸ ਅਸਚਰਜ **ਚਲਤ** = ਚਰਿੱਤ੍ਰ ਨੂੰ ਦੇਖ ਕੇ ਮੇਰੀ ਬੁਧੀ **ਮੋਹੀ** = ਮੋਹਿਤ, ਅਥਵਾ :—ਵਿਸਮਾਦ ਹੋ ਗਈ ਹੈ।

---

* ਭੇਰੀ ਛੋਟੇ ਨਗਾਰੇ ਨੂੰ ਕਹਿੰਦੇ ਹਨ।

ਅੱਗੇ ਉਸ ਅਕਾਲ ਪੁਰਖ ਦੀ ਚੇਤਨ ਸੱਤਾ ਰੂਪ ਅਖੰਡ-ਜੋਤ ਦਾ ਜ਼ਿਕਰ ਕਰਦੇ ਹਨ :—

**ਸਭ ਮਹਿ ਜੋਤਿ; ਜੋਤਿ ਹੈ ਸੋਇ ॥**
**ਤਿਸਦੈ ਚਾਨਣਿ; ਸਭ ਮਹਿ ਚਾਨਣੁ ਹੋਇ ॥**

ਉਸ ਜੋਤੀ-ਸਰੂਪ ਅਕਾਲ ਪੁਰਖ ਦੀ **ਜੋਤਿ** = ਚੇਤਨ ਸੱਤਾ ਸਭ ਵਿਚ ਵਰਤ ਰਹੀ ਹੈ, ਉਸਦੇ ਚਾਨਣ, ਅਥਵਾ :—ਪ੍ਰਕਾਸ਼ ਨਾਲ ਸਾਰਿਆਂ ਵਿਚ ਚਾਨਣ ਹੋ ਰਿਹਾ ਹੈ। ਭਾਵ ਖਟ ਜੋਤੀਆਂ ਵਿਚ ਵੀ ਅਤੇ ਸਭ ਜੀਵ-ਜੰਤਾਂ ਵਿਚ ਵੀ ਉਸੇ ਜੋਤ ਦਾ ਹੀ ਪ੍ਰਕਾਸ਼ ਹੋ ਰਿਹਾ ਹੈ।

**ਗੁਰਸਾਖੀ; ਜੋਤਿ ਪਰਗਟੁ ਹੋਇ ॥**
**ਜੋ ਤਿਸੁ ਭਾਵੈ; ਸੁ ਆਰਤੀ ਹੋਇ ॥੩॥**

ਉਸ ਅਕਾਲ ਪੁਰਖ ਦੀ **ਜੋਤਿ** = ਚੇਤਨ ਸੱਤਾ ਦਾ **ਗੁਰਸਾਖੀ** = ਗੁਰੂ ਦੀ ਸਿਖਿਆ ਦੁਆਰਾ ਪਤਾ ਲੱਗਦਾ ਹੈ। ਭਾਵ ਗੁਰੂ ਦੀ ਸਿਖਿਆ ਦੁਆਰਾ ਉਸ ਅਕਾਲ ਪੁਰਖ ਦੀ ਜਾਗਤ ਜੋਤ ਦਾ ਗਿਆਨ ਹਾਸਲ ਹੁੰਦਾ ਹੈ। ਜੋ ਉਸ ਅਕਾਲ ਪੁਰਖ ਨੂੰ ਭਾਵੇ, ਉਹੀ ਆਰਤੀ ਉਸਦੇ ਦਰ ਪ੍ਰਵਾਣ ਹੁੰਦੀ ਹੈ। ਭਾਵ ਤੁਹਾਡੀ ਕੀਤੀ ਆਰਤੀ ਉਸਦੇ ਦਰ ਪ੍ਰਵਾਣ ਨਹੀਂ ਹੋ ਸਕਦੀ, ਪਰ ਜੋ ਕੁਦਰਤ ਦੁਆਰਾ ਆਰਤੀ ਹੋ ਰਹੀ ਹੈ, ਉਹੀ ਪ੍ਰਵਾਣ ਹੁੰਦੀ ਹੈ।

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ;**
**ਅਨਦਿਨੋ, ਮੋਹਿ ਆਹੀ ਪਿਆਸਾ ॥**

ਹੇ ਅਕਾਲ ਪੁਰਖ! ਤੁਹਾਡੇ ਚਰਨ-ਕਮਲਾਂ ਦੇ ਪ੍ਰੇਮ ਰੂਪ ਮਕਰੰਦ ਰਸ ਉੱਤੇ ਮੇਰਾ ਮਨ ਰੂਪ ਭੌਰਾ **ਲੋਭਿਤ** = ਲੁਭਾਇਮਾਨ ਹੋ ਰਿਹਾ ਹੈ ਅਤੇ ਦਿਨ-ਰਾਤ ਮੈਨੂੰ ਆਪ ਜੀ ਦੇ ਨਾਮ ਦੀ, ਅਥਵਾ :—ਦਰਸ਼ਨਾਂ ਦੀ ਪਿਆਸ **ਆਹੀ** = ਲੱਗੀ ਹੋਈ ਹੈ।

**ਕ੍ਰਿਪਾ ਜਲੁ ਦੇਹਿ, ਨਾਨਕ ਸਾਰਿੰਗ ਕਉ;**
**ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥**

ਹੇ ਵਾਹਿਗੁਰੂ ! ਮੈਂ ਦਾਸ **ਸਾਰਿੰਗ** = ਪਪੀਹੇ ਵਾਂਗ ਪ੍ਰਿਉ-ਪ੍ਰਿਉ ਦੀ ਰੱਟ ਲਾ ਰਿਹਾ ਹਾਂ, ਆਪ ਕਿਰਪਾ ਕਰੋ, ਬੱਦਲ ਵਾਂਗ ਤ੍ਰੁੱਠ ਕੇ ਕਿਰਪਾ ਰੂਪ **ਜਲੁ** = ਸ੍ਵਾਂਤੀ ਬੂੰਦ ਦੀ ਬਖ਼ਸ਼ਿਸ਼ ਕਰ ਦਿਉ। **ਜਾ ਤੇ** = ਜਿਸ ਕਰਕੇ ਤੇਰੇ ਨਾਮ ਵਿਚ ਮੇਰਾ ਨਿਵਾਸ ਹੋ ਜਾਵੇ। ਭਾਵ ਸੁਰਤ ਦਾ ਨਾਮ ਵਿਚ ਹਮੇਸ਼ਾਂ ਲਈ ਲੀਨ ਹੋ ਜਾਣਾ, ਇਹ ਤੇਰੀ ਕਿਰਪਾ ਦਾ ਹੀ ਫਲ ਹੈ, ਇਹ ਸਾਨੂੰ ਰਹਿਮਤ ਕਰਕੇ ਬਖ਼ਸ਼ਿਸ਼ ਕਰ ਦਿਉ।

ਇਸ ਸ਼ਬਦ ਵਿਚ ਆਰਤੀ, ਅਸਤੋਤ੍ਰ, ਅਖੰਡ-ਜੋਤ ਅਤੇ ਪ੍ਰਾਰਥਨਾ, ਇਨ੍ਹਾਂ ਚਾਰ ਪੱਖਾਂ 'ਤੇ ਰੌਸ਼ਨੀ ਪਾਈ ਹੈ। ਸੋਹਿਲੇ ਬਾਣੀ ਵਿਚ ਇਹ ਤਿੰਨ ਸ਼ਬਦ ਗੁਰੂ ਨਾਨਕ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਹਨ।

## ਰਾਗੁ ਗਉੜੀ ਪੂਰਬੀ ਮਹਲਾ ੪ ॥

ਸੋਹਿਲੇ ਬਾਣੀ ਦਾ ਇਹ ਚੌਥਾ ਸ਼ਬਦ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਗਉੜੀ ਰਾਗ ਦੀ ਪੂਰਬੀ ਜਾਤੀ ਵਿਚ ਉਚਾਰਨ ਕਰ ਰਹੇ ਹਨ :—

**ਕਾਮਿ ਕਰੋਧਿ ਨਗਰੁ ਬਹੁ ਭਰਿਆ;**
**ਮਿਲਿ ਸਾਧੂ ਖੰਡਲ ਖੰਡਾ ਹੇ ॥**

ਕਾਮ, ਕ੍ਰੋਧ ਆਦਿਕ ਵਿਕਾਰਾਂ ਨਾਲ ਇਹ ਸਰੀਰ ਰੂਪ ਨਗਰ ਬਹੁਤ ਜ਼ਿਆਦਾ ਭਰਿਆ ਹੋਇਆ ਹੈ। **ਸਾਧੂ** = ਸਤਿ ਪੁਰਸ਼ਾਂ ਨਾਲ ਮਿਲ ਕੇ **ਖੰਡਲ** = ਸਮੂਹ ਵਿਕਾਰਾਂ ਨੂੰ **ਖੰਡਾ ਹੇ** = ਹੇ ਭਾਈ ! ਅਸਾਂ ਕੱਟ ਦਿੱਤਾ ਹੈ। ਅਥਵਾ :—ਬਿਬੇਕ ਰੂਪ ਖੰਡਾ ਪਕੜ ਕੇ ਇਨ੍ਹਾਂ ਕਾਮ, ਕ੍ਰੋਧ ਆਦਿਕ ਦੁਸ਼ਟਾਂ ਨੂੰ **ਖੰਡਲ** = ਨਾਸ ਕੀਤਾ ਹੈ।

**ਪੂਰਬਿ ਲਿਖਤ ਲਿਖੇ, ਗੁਰੁ ਪਾਇਆ;**
**ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**

ਸਾਡੇ ਮਸਤਕ 'ਤੇ ਕੋਈ ਪਿਛਲੇ ਚੰਗੇ ਕਰਮਾਂ ਦਾ ਸੰਸਕਾਰ ਰੂਪ ਲੇਖ ਲਿਖਿਆ ਹੋਇਆ ਸੀ, ਜਿਸਦਾ ਸਦਕਾ ਅਸੀਂ ਪੂਰੇ ਗੁਰੂ ਨੂੰ ਪ੍ਰਾਪਤ ਕੀਤਾ ਹੈ। ਉਸ ਪੂਰੇ ਗੁਰੂ ਦੀ ਕਿਰਪਾ ਨਾਲ ਮਨ ਵਿਚ ਅਕਾਲ ਪੁਰਖ ਦੀ **ਲਿਵ** = ਪ੍ਰੀਤੀ-ਮੰਡਲ ਨੂੰ **ਮੰਡਾ ਹੇ** = ਸਜਾਉਣਾ ਕੀਤਾ ਹੈ। ਭਾਵ ਹੁਣ ਸਾਡਾ ਮਨ **ਲਿਵ ਮੰਡਲ** = ਤੁਰੀਆ ਪਦ ਵਿਚ ਜਾ ਟਿਕਿਆ ਹੈ।

**ਕਰਿ ਸਾਧੂ ਅੰਜੁਲੀ; ਪੁਨੁ ਵਡਾ ਹੇ॥**
**ਕਰਿ ਡੰਡਉਤ; ਪੁਨੁ ਵਡਾ ਹੇ॥੧॥ਰਹਾਉ॥**

ਹੇ ਭਾਈ! ਸਤਿ ਪੁਰਸ਼ਾਂ ਅੱਗੇ **ਅੰਜੁਲੀ** = ਦੋਵੇਂ ਹੱਥ ਜੋੜ ਕੇ ਦੁਆ ਕਰਨੀ ਚਾਹੀਦੀ ਹੈ, ਜਿਸਦਾ ਬਹੁਤ ਵੱਡਾ ਪੁੰਨ ਪ੍ਰਾਪਤ ਹੁੰਦਾ ਹੈ। ਫਿਰ ਸਤਿ ਪੁਰਸ਼ ਸਤਿਗੁਰੂ ਅੱਗੇ **ਡੰਡਉਤ** = ਡੰਡੇ ਵਾਂਗ ਸਿੱਧਾ ਪੈ ਕੇ ਨਮਸਕਾਰ ਕਰਨੀ ਚਾਹੀਦੀ ਹੈ, ਹੇ ਭਾਈ! ਇਸਦਾ ਉਸ ਤੋਂ ਵੀ ਵੱਡਾ **ਪੁਨੁ** = ਮਹਾਤਮ ਪ੍ਰਾਪਤ ਹੁੰਦਾ ਹੈ।

ਅੱਗੇ ਹੁਣ ਸਾਕਤਾਂ ਦੀ ਦਸ਼ਾ ਦਾ ਵਰਣਨ ਕਰਦੇ ਹਨ:—

**ਸਾਕਤ ਹਰਿ ਰਸ ਸਾਦੁ ਨ ਜਾਣਿਆ;**
**ਤਿਨ ਅੰਤਰਿ ਹਉਮੈ ਕੰਡਾ ਹੇ॥**

ਹੇ ਭਾਈ! ਸਾਕਤ ਪੁਰਸ਼ਾਂ ਨੇ ਪ੍ਰਭੂ ਦੇ ਰਸ, ਪ੍ਰੇਮ ਦੇ ਸੁਆਦ ਨੂੰ ਮੂਲੋਂ ਹੀ ਨਹੀਂ ਜਾਣਿਆ, ਕਿਉਂਕਿ ਉਨ੍ਹਾਂ ਦੇ ਅੰਦਰ ਹਉਮੈ ਦਾ ਕੰਡਾ ਰੜਕਦਾ ਰਹਿੰਦਾ ਹੈ ਕਿ ਮੈਂ ਵੱਡਾ ਹਾਂ! ਮੈਂ ਵੱਡਾ ਹਾਂ! ਇਹ ਵੱਡੇਪੁਣੇ ਦਾ ਸੰਸਕਾਰ ਕੰਡੇ ਵਾਂਗ ਉਨ੍ਹਾਂ ਅੰਦਰ ਖੁਭਿਆ ਰਹਿੰਦਾ ਹੈ।

**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ;**
**ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥**

ਹੇ ਭਾਈ! ਜਿਵੇਂ-ਜਿਵੇਂ ਉਹ ਹੰਕਾਰੀ ਬੰਦੇ ਜ਼ਿੰਦਗੀ ਦੇ ਰਾਹ 'ਤੇ ਤੁਰਦੇ ਹਨ, ਇਹ ਹਉਮੈ, ਹੰਕਾਰ ਦਾ ਸੰਸਕਾਰ ਰੂਪ ਕੰਡਾ ਉਨ੍ਹਾਂ ਦੇ ਚੁਭਦਾ ਹੀ ਰਹਿੰਦਾ ਹੈ, ਜਿਸ ਕਰਕੇ ਉਹ ਦੁਖ ਪਾਉਂਦੇ ਰਹਿੰਦੇ ਹਨ।

ਫਿਰ ਜਦੋਂ ਅੰਤ ਦਾ ਸਮਾਂ ਆਉਂਦਾ ਹੈ ਤਾਂ ਉਸ ਵੇਲੇ **ਜਮਕਾਲੁ** = ਕਾਲ ਕਰਨ ਵਾਲੇ ਜਮਦੂਤਾਂ ਦਾ ਡੰਡਾ ਸਿਰ 'ਤੇ ਸਹਾਰਦੇ ਹਨ।

**ਹਰਿਜਨ ਹਰਿ ਹਰਿ ਨਾਮਿ ਸਮਾਣੇ;**
**ਦੁਖੁ ਜਨਮ ਮਰਣ ਭਵ ਖੰਡਾ ਹੇ ॥**

ਦੂਜੇ ਪਾਸੇ ਜੋ ਵਾਹਿਗੁਰੂ ਦੇ ਪਿਆਰੇ ਹਨ, ਉਹ ਉਸ ਅਕਾਲ ਪੁਰਖ ਦੇ ਨਾਮ ਵਿਚ **ਸਮਾਣੇ** = ਲਿਵਲੀਨ ਹੋਏ ਰਹਿੰਦੇ ਹਨ, ਇਸੇ ਕਰਕੇ ਹੇ ਭਾਈ! ਉਨ੍ਹਾਂ ਗੁਰਮੁਖਾਂ ਨੇ ਜਨਮ ਦਾ ਦੁਖ ਅਤੇ ਮਰਨ ਦਾ **ਭਵ** = ਭੈ ਨਾਸ ਕਰ ਦਿੱਤਾ ਹੈ।

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ;**
**ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥**

ਉਨ੍ਹਾਂ ਸਤਿ ਪੁਰਸ਼ਾਂ ਨੇ **ਅਬਿਨਾਸੀ ਪੁਰਖੁ** = ਸਤਿ ਪੁਰਖ, ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ। ਇਸ ਦਾ ਸਦਕਾ ਹੇ ਭਾਈ! ਉਨ੍ਹਾਂ ਦੀ ਸਾਰੇ ਹੀ ਖੰਡਾਂ-ਬ੍ਰਹਮੰਡਾਂ ਵਿਚ ਬਹੁਤੀ **ਸੋਭ** = ਵਡਿਆਈ ਹੁੰਦੀ ਹੈ।

ਅੱਗੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕੀਤੀ ਹੈ :—

**ਹਮ ਗਰੀਬ ਮਸਕੀਨ ਪ੍ਰਭ ਤੇਰੇ;**
**ਹਰਿ ਰਾਖੁ ਰਾਖੁ ਵਡ ਵਡਾ ਹੇ ॥**

ਹੇ ਅਕਾਲ ਪੁਰਖ! ਅਸੀਂ **ਗਰੀਬ** = ਕੰਗਾਲ ਅਤੇ **ਮਸਕੀਨ** = ਯਤੀਮ ਤੇਰੇ ਦਰ 'ਤੇ ਆ ਗਏ ਹਾਂ। ਹੇ ਵੱਡਿਆਂ ਤੋਂ ਵੱਡੇ ਅਕਾਲ ਪੁਰਖ! ਤੂੰ ਸਾਨੂੰ ਸਰੀਰ ਕਰਕੇ ਵੀ ਅਤੇ ਮਨ ਕਰਕੇ ਵੀ ਦੁੱਖਾਂ ਅਤੇ ਦੋਸ਼ਾਂ ਤੋਂ ਰੱਖ ਲੈ, ਕਿਉਂਕਿ ਅਸੀਂ ਹੁਣ ਤੇਰੇ ਹੀ ਰੱਖਣ ਯੋਗ ਹਾਂ।

**ਜਨ ਨਾਨਕ ਨਾਮੁ ਅਧਾਰੁ ਟੇਕ ਹੈ;**
**ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥**

ਗੁਰੂ ਰਾਮਦਾਸ ਮਹਾਰਾਜ ਫ਼ੁਰਮਾਉਂਦੇ ਹਨ, ਹੇ ਵਾਹਿਗੁਰੂ! ਸਾਨੂੰ

ਇਸ ਸਰੀਰ ਅਤੇ ਸੰਸਾਰ ਵਿਚ ਤੇਰੇ ਹੀ ਨਾਮ ਦਾ ਆਸਰਾ ਹੈ। ਮਨ ਅਤੇ ਪ੍ਰਲੋਕ ਵਿਚ ਵੀ ਤੇਰੇ ਨਾਮ ਦੀ ਹੀ ਓਟ ਹੈ। **ਹੀ** = ਨਿਸਚੇ ਕਰਕੇ ਆਪ ਜੀ ਦੇ ਵਾਹਿਗੁਰੂ ਨਾਮ ਦੁਆਰਾ ਸਦੈਵੀ ਸੁਖ **ਮੰਡਾ ਹੇ** = ਫੱਬਿਆ ਹੋਇਆ ਹੈ।

## ਰਾਗੁ ਗਉੜੀ ਪੂਰਬੀ ਮਹਲਾ ੫॥

ਗਉੜੀ ਰਾਗ ਦੀ ਪੂਰਬੀ ਜਾਤੀ ਵਿਚ ਪੰਜਵੇਂ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਜਨ ਸਧਾਰਨ ਨੂੰ ਵੈਰਾਗ-ਮਈ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :—

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ; ਸੰਤ ਟਹਲ ਕੀ ਬੇਲਾ॥**

ਹਜ਼ੂਰ ਫ਼ੁਰਮਾਉਂਦੇ ਹਨ, ਅਸੀਂ ਬਹੁਤ ਪ੍ਰੇਮ ਨਾਲ ਬੇਨਤੀ ਕਰਦੇ ਹਾਂ ਕਿ ਐ ਸਾਡੇ ਮਿੱਤਰੋ! ਤੁਸੀਂ ਗ਼ੌਰ ਨਾਲ ਸੁਣੋ! ਇਹ ਮਨੁੱਖਾ ਜਨਮ ਸੰਤਾਂ ਦੀ ਸੇਵਾ ਕਰਨ ਦਾ ਸੁਭਾਗ ਸਮਾਂ ਹੈ।

**ਈਹਾ ਖਾਟਿ ਚਲਹੁ ਹਰਿ ਲਾਹਾ; ਆਗੈ ਬਸਨੁ ਸੁਹੇਲਾ॥੧॥**

ਤੁਸੀਂ **ਈਹਾ** = ਇਸ ਸੰਸਾਰ ਵਿਚ ਅਕਾਲ ਪੁਰਖ ਦੇ ਨਾਮ ਦਾ ਲਾਹਾ ਖੱਟ ਕੇ ਜਾਉ, ਫਿਰ **ਆਗੈ** = ਅੱਗੇ ਦਰਗਾਹ ਵਿਚ ਵੀ ਤੁਹਾਡਾ ਵੱਸਣਾ **ਸੁਹੇਲਾ** = ਸੁਖਾਲਾ ਅਤੇ ਸਫਲਾ ਹੋਵੇਗਾ।

**ਅਉਧ ਘਟੈ; ਦਿਨਸੁ ਰੈਣਾਰੇ,**
**ਮਨ, ਗੁਰ ਮਿਲਿ; ਕਾਜ ਸਵਾਰੇ॥੧॥ਰਹਾਉ॥**

ਤੁਹਾਡੀ **ਅਉਧ** = ਉਮਰ (ਜੀਵਨ ਦੀ ਮਿਆਦ) ਦਿਨ-ਰਾਤ ਘਟਦੀ ਜਾ ਰਹੀ ਹੈ, **ਮਨ** = ਹੇ ਪਿਆਰੇ! ਤੂੰ ਗੁਰੂ ਮਹਾਰਾਜ ਨਾਲ ਮਿਲ ਕੇ ਆਪਣਾ ਮੁਕਤੀ ਦਾ ਕਾਰਜ ਸੁਆਰ ਲੈ।

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ;**
**ਤਰਿਓ ਬ੍ਰਹਮ ਗਿਆਨੀ॥**

ਇਹ ਜੋ ਸੰਸਾਰ ਕਾਮ ਆਦਿਕ ਵਿਕਾਰ ਅਤੇ ਪ੍ਰਮਾਣ, ਪ੍ਰਮੇਯ-ਗਤ ਆਦਿਕ ਸੰਸਿਆਂ ਨਾਲ ਭਰਿਆ ਹੋਇਆ ਹੈ, ਇਸ ਸੰਸਾਰ-ਸਮੁੰਦਰ ਤੋਂ ਕੋਈ ਬ੍ਰਹਮਗਿਆਨੀ ਹੀ ਪਾਰ ਹੋਇਆ ਹੈ।

**ਜਿਸਹਿ ਜਗਾਇ ਪੀਆਵੈ ਇਹੁ ਰਸੁ;**
**ਅਕਥ ਕਥਾ ਤਿਨਿ ਜਾਨੀ ॥੨॥**

ਅਕਾਲ ਪੁਰਖ ਵਾਹਿਗੁਰੂ, ਜਿਸਨੂੰ ਮੋਹ ਮਾਇਆ, ਅਥਵਾ:—ਅਵਿਦਿਆ ਦੀ ਨੀਂਦ ਤੋਂ ਜਗਾ ਕੇ, ਇਸ ਨਾਮ ਬਾਣੀ ਦੇ ਰਸ ਨੂੰ ਪਿਆ ਦਿੰਦਾ ਹੈ, ਉਸਨੇ ਉਸ ਅਕਾਲ ਪੁਰਖ ਦੇ ਪ੍ਰੇਮ ਦੀ ਅਕੱਥ-ਕਥਾ ਜਾਣ ਲਈ, ਭਾਵ ਸਮਝ ਲਈ ਹੈ।

**ਜਾਕਉ ਆਏ ਸੋਈ ਬਿਹਾਝਹੁ;**
**ਹਰਿ ਗੁਰ ਤੇ ਮਨਹਿ ਬਸੇਰਾ ॥**

ਹੇ ਮਿੱਤਰੋ! ਜਿਸ ਕਾਰਜ ਲਈ ਤੁਸੀਂ ਸੰਸਾਰ ਵਿਚ ਆਏ ਹੋ, ਉਹੀ ਸੌਦਾ ਇਥੇ ਆ ਕੇ **ਬਿਹਾਝਹੁ** = ਖ਼ਰੀਦੋ, ਭਾਵ ਪ੍ਰਾਪਤ ਕਰੋ। ਉਹ ਸੌਦਾ ਕੀ ਹੈ ਅਤੇ ਕਿੱਥੋਂ ਮਿਲਦਾ ਹੈ? ਇਸਦਾ ਉੱਤਰ ਦਿੰਦੇ ਹਨ:—ਸੌਦਾ ਵਾਹਿਗੁਰੂ ਨਾਮ ਦਾ ਹੈ ਅਤੇ ਇਹ ਗੁਰੂ ਮਹਾਰਾਜ ਦੀ ਕਿਰਪਾ ਨਾਲ ਮਨ ਵਿਚ ਨਿਵਾਸ ਕਰਦਾ ਹੈ, ਤੁਸੀਂ ਇਸਨੂੰ ਮਨ ਵਿਚ ਵਸਾਉ।

**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ;**
**ਬਹੁਰਿ ਨ ਹੋਇਗੋ ਫੇਰਾ ॥੩॥**

ਫਿਰ ਤੁਹਾਨੂੰ ਇਸਦਾ ਇਹ ਲਾਭ ਹੋਵੇਗਾ ਕਿ ਤੁਸੀਂ ਆਪਣੇ **ਘਰਿ** = ਤੁਰੀਆ-ਪਦ (ਆਤਮਿਕ-ਮੰਡਲ) ਅਤੇ ਅਕਾਲ ਪੁਰਖ ਦੇ **ਮਹਲੁ** = ਸਚਖੰਡ ਦਾ ਸੁਤੇ ਸਿਧ ਹੀ ਸੁਖ ਪ੍ਰਾਪਤ ਕਰ ਲਵੋਗੇ, ਉਸ ਸੁਖ ਨੂੰ ਪ੍ਰਾਪਤ ਕਰਨ ਤੋਂ ਬਾਅਦ, ਫਿਰ ਤੁਹਾਨੂੰ ਜੰਮਣ-ਮਰਨ ਦਾ **ਫੇਰਾ** = ਚੱਕਰ ਨਹੀਂ ਲਾਉਣਾ ਪਵੇਗਾ।

ਅੱਗੇ ਅਖ਼ੀਰ 'ਤੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ:—

**ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥**

ਹੇ ਅੰਤਰਜਾਮੀ **ਪੁਰਖ ਬਿਧਾਤੇ** = ਕਰਮ ਫਲ ਪ੍ਰਦਾਤੇ ਅਕਾਲ-ਪੁਰਖ ਵਾਹਿਗੁਰੂ! ਸਾਡੇ ਮਨ ਦੀਆਂ **ਸਰਧਾ** = ਆਸ ਮੁਰਾਦਾਂ ਪੂਰੀਆਂ ਕਰਨ ਵਾਲੇ ਵਾਹਿਗੁਰੂ ਜੀ!

**ਨਾਨਕ ਦਾਸੁ ਇਹੈ ਸੁਖੁ ਮਾਗੈ;**
**ਮੋਕਉ ਕਰਿ ਸੰਤਨ ਕੀ ਧੂਰੇ॥੪॥੫॥***

ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ, ਆਪ ਜੀ ਦਾ ਅਦਨਾ ਜਿਹਾ ਸੇਵਕ, ਇਹ **ਸੁਖੁ** = ਮੁਰਾਦ, ਅਥਵਾ :—ਖ਼ੈਰ ਮੰਗਦਾ ਹੈ ਕਿ ਮੈਨੂੰ ਸੁਆਸ-ਗਿਰਾਸ ਸਿਮਰਨ ਕਰਨ ਵਾਲੇ ਮਹਾਂਪੁਰਸ਼ਾਂ ਦੇ ਚਰਨਾਂ ਦੀ ਧੂੜ ਬਣਾ ਦਿਉ। ਕਿਉਂਕਿ ਉਨ੍ਹਾਂ ਦੀ ਚਰਨ-ਧੂੜ ਪਾਪਾਂ ਦੀ ਮੈਲ ਲਾਹੁਣ ਵਾਲੀ ਹੈ ਅਤੇ ਮਨ-ਬੁੱਧ ਰੂਪ ਨੇਤ੍ਰਾਂ ਵਿਚ ਗਿਆਨ-ਦ੍ਰਿਸ਼ਟੀ ਪੈਦਾ ਕਰਨ ਵਾਸਤੇ ਚੰਗਾ ਸੁਰਮਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥



* ਅੰਗ—੧੨ ਤੋਂ ੧੩ ਤੱਕ।